# ਜੀਵਨ ਕਥਾ

# ਭਾਈ ਘਨਈਆ ਜੀ



ਪੰਥ ਰਤਨ

ਗਿਆਨੀ ਸੰਤ ਸਿੰਘ ਜੀ ਮਸਕੀਨ

ੴ ਸਤਿਗੁਰ ਪ੍ਰਸਾਦਿ॥





# ਜੀਵਨ ਕਥਾ

# ਭਾਈ ਘਨਈਆ ਜੀ

## ਤੇ ਹੋਰ ਲੇਖ



ਗਿਆਨੀ ਸੰਤ ਸਿੰਘ ਜੀ ਮਸਕੀਨ

ਦੇ

ਚੋਣਵੇਂ ਲੈਕਚਰ

ਸੰਪਾਦਕ-

ਮਨਜਿੰਦਰ ਸਿੰਘ

ਪ੍ਰਕਾਸ਼ਕ :-



ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

ISBN : 978-81-7601-955-2

ਪਹਿਲੀ ਐਡੀਸ਼ਨ—ਅਗਸਤ 2008

ਭੇਟਾ : **100–00**





ਪ੍ਰਕਾਸ਼ਕ:-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ। (ਇੰਡੀਆ)

ਫੋਨ/ਫੈਕਸ : 91-183-2542346, 2547974, 2557973

E.Mail : csjs@vsnl.com, csjsexports@vsnl.com
csjssales@hotmail.com

Web site : www.csjs.com

(Printed in India)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774*

# ਦੋ ਸ਼ਬਦ

ਸਿੱਖ-ਪੰਥ ਦੇ ਮਹਾਨ ਅਨੁਭਵੀ ਵਿਦਵਾਨ, ਪੰਥ-ਰਤਨ ਗਿਆਨੀ ਸੰਤ ਸਿੰਘ ਜੀ ਮਸਕੀਨ, ਵਿਸ਼ਾਲ ਗਿਆਨ ਭੰਡਾਰ ਦੇ ਸਾਗਰ, ਸਿੱਖ ਸੰਗਤਾਂ ਦੇ ਦਿਲਾਂ ਦੀ ਧੜਕਣ, ਜਿਹਨਾਂ ਨੇ ਸੰਸਾਰ ਭਰਮਣ ਕਰਕੇ ਦੁਨੀਆਂ ਦੇ ਕੋਨੇ-ਕੋਨੇ ਵਿਚ ਸਿੱਖੀ ਦਾ ਪ੍ਰਚਾਰ ਕੀਤਾ। ਇਹਨਾਂ ਦੀ ਬਦੌਲਤ ਜਿਹਨਾਂ ਮੁਲਕਾਂ ਵਿਚ ਹਾਲੇ ਸਿੱਖੀ ਦਾ ਪ੍ਰਚਾਰ ਨਹੀਂ ਸੀ ਹੋ ਰਿਹਾ, ਉਹਨਾਂ ਮੁਲਕਾਂ ਵਿਚ ਵੀ ਸਿੱਖ ਧਰਮ ਦੇ ਪ੍ਰਚਾਰ ਦੇ ਕੇਂਦਰ ਬਣ ਗਏ। ਮਸਕੀਨ ਜੀ ਜਿਥੇ ਜਿਥੇ ਵੀ ਗਏ, ਸੰਗਤਾਂ ਨੇ ਭਰਪੂਰ ਮਾਣ ਸਤਿਕਾਰ ਨਾਲ ਨਿਵਾਜਿਆ। ਫਿਰ ਸੰਗਤਾਂ ਨੇ ਮਸਕੀਨ ਜੀ ਦੇ ਅਨਮੋਲ ਬਚਨਾਂ ਨੂੰ ਰਿਕਾਰਡ ਕਰਕੇ ਸੰਭਾਲਿਆ। ਐਸੇ ਵਿਦਵਾਨ ਕੁਦਰਤ ਕਈ ਸਦੀਆਂ ਬਾਅਦ ਹੀ ਪੈਦਾ ਕਰਦੀ ਹੈ। ਸਿੱਖ ਪੰਥ ਵਲੋਂ ਜਿਤਨਾ ਸਤਿਕਾਰ ਮਸਕੀਨ ਜੀ ਨੂੰ ਮਿਲਿਆ, ਸ਼ਾਇਦ ਕਿਸੇ ਵਿਰਲੇ ਨੂੰ ਹੀ ਮਿਲਿਆ ਹੋਵੇ।

ਅਜੋਕੇ ਯੁੱਗ ਵਿਚ ਐਸੇ ਸਾਧਨ ਮੌਜੂਦ ਹਨ ਕਿ ਕਿਸੇ ਮਹਾਨ ਵਿਅਕਤੀ ਦੇ ਵਿਚਾਰ ਸਦੀਆਂ ਤੱਕ ਸੰਭਾਲੇ ਜਾ ਸਕਦੇ ਹਨ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਇਹਨਾਂ ਤੋਂ ਮਾਰਗ-ਦਰਸ਼ਨ ਕਰ ਸਕਣ। ਮਸਕੀਨ ਜੀ ਆਪਣੀ ਮਿਸਾਲ ਆਪ ਹੀ ਸਨ, ਇਹਨਾਂ ਦੀ ਕਿਸੇ ਦੂਸਰੇ ਵਿਦਵਾਨ ਨਾਲ ਤੁਲਨਾ ਨਹੀਂ ਹੋ ਸਕਦੀ।

ਅੱਜ ਵੀ ਹਰ ਰੋਜ਼ ਮਸਕੀਨ ਜੀ ਦੇ ਵਿਚਾਰ ਤੁਸੀਂ ਈ.ਟੀ.ਸੀ. ਚੈਨਲ 'ਤੇ ਸਰਵਣ ਕਰ ਸਕਦੇ ਹੋ। ਇਹ ਉਸ ਮਹਾਨ ਵਿਦਵਾਨ ਪ੍ਰਤੀ ਸ਼ਰਧਾਂਜਲੀ ਹੈ। ਫਿਰ ਇਹ ਸਿਦਕ ਨਾਲ ਮਹਿਸੂਸ ਕੀਤਾ ਗਿਆ ਕਿ ਇਹਨਾਂ ਕੈਸਟਾਂ ਤੋਂ ਲਿਖਤੀ ਰੂਪ ਵਿਚ ਉਤਾਰਾ ਕਰਕੇ, ਇਹਨਾਂ ਨੂੰ ਛਪਾਈ ਦਾ ਜਾਮਾ ਪਹਿਨਾਇਆ ਜਾ ਸਕੇ। ਇਹ ਕਦਮ ਬੜਾ ਹੀ ਸ਼ਲਾਘਾ ਯੋਗ ਹੈ। ਇਸ ਨਾਲ ਇਹ ਵਿਚਾਰ ਘਰ-ਘਰ ਤੇ ਸਾਰੀ ਦੁਨੀਆਂ ਤੱਕ ਪਹੁੰਚ ਸਕਣਗੇ।

ਇਹ ਹੱਥਲੀ ਪੁਸਤਕ ਜੀਵਨ ਕਥਾ ਭਾਈ ਘਨਈਆ ਜੀ ਹੈ। ਸਿੱਖ ਇਤਿਹਾਸ ਵਿਚ ਜਿੱਥੇ ਹੋਰ ਬ੍ਰਹਮ-ਗਿਆਨੀ ਸੂਰਵੀਰਾਂ ਦਾ ਅਮਰ ਨਾਮ ਹੈ, ਉਸੇ ਫਹਿਰਿਸਤ ਵਿਚ ਭਾਈ ਘਨਈਆ ਜੀ ਦਾ ਵੀ ਇਕ ਮਹਾਨ ਨਾਮ ਹੈ। ਅਨੰਤ ਸਾਖੀਆਂ ਆਪ ਜੀ ਦੇ ਜੀਵਨ ਨਾਲ ਸਬੰਧਿਤ ਹਨ। ਭਾਈ ਘਨਈਏ ਨੂੰ ਬਚਪਨ ਵਿਚ ਨਨੂਏ ਨਾਮ ਦੇ ਸੰਤ ਦੀ ਸੰਗਤ ਨਸੀਬ ਹੋ ਗਈ। ਦਰਅਸਲ ਨਨੂਆ ਇਕ ਬੂੰਦ ਦੀ ਤਰ੍ਹਾਂ ਨਹੀਂ ਸੀ, ਇਕ ਧਾਰਾ ਦੀ ਤਰ੍ਹਾਂ

ਸੀ। ਜੇਕਰ ਕਿਸੇ ਬੂੰਦ ਨੂੰ ਇਕ ਧਾਰਾ ਮਿਲ ਜਾਏ ਤਾਂ ਉਸਨੂੰ ਰਵਾਨੀ ਮਿਲ ਜਾਂਦੀ ਹੈ। ਫਿਰ ਸਾਗਰ ਦਾ ਮਿਲਾਪ ਹੋ ਗਿਆ। ਸਾਹਿਬ ਸ੍ਰੀ ਗੋਬਿੰਦ ਸਿੰਘ ਮਹਾਰਾਜ ਦਾ ਮਿਲਾਪ ਹੋਇਆ। ਇਸ ਧਾਰਾ ਨੇ ਵੱਡੀ ਧਾਰਾ ਨਾਲ ਜੋੜ ਦਿੱਤਾ।

ਇਸ ਵਿਚ ਮਸਕੀਨ ਜੀ ਦੇ ਨੌਂ ਲੈਕਚਰ ਹਨ : ਜੀਵਨ ਕਥਾ ਭਾਈ ਘਨਈਆ ਜੀ, ਸੰਸਾਰੁ ਰੋਗੀ ਨਾਮੁ ਦਾਰੂ, ਪ੍ਰਭਾਓ - ਕਥਾ ਵਿਚਾਰ, ਖਾਲਸਾ ਮੇਰੋ ਰੂਪ ਹੈ ਖਾਸ, ਨਾਨਕ ਲੀਨ ਭਇਓ ਗੋਬਿੰਦ ਸਿਉ, ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ, ਛੋਡਿ ਸਿਆਨਪ ਚਾਤੁਰੀ, ਹਉਮੈ ਰੋਗੁ ਗਇਆ ਦੁਖੁ ਲਾਥਾ, ਹਰਿ ਹਰਿ ਨਾਮੁ ਸੰਤਨ ਕੀ ਓਟਾ ਹਨ ਆਸ ਹੈ ਕਿ ਇਸ ਉਪਰਾਲੇ ਨੂੰ ਸਿੱਖ ਸੰਗਤਾਂ ਭਰਪੂਰ ਹੁੰਗਾਰਾ ਦੇਣਗੀਆਂ।

—ਮਨਜਿੰਦਰ ਸਿੰਘ

ਬੀ 1/284, ਮਕਸੂਦਾਂ, ਜਲੰਧਰ

ਸੰਪਾਦਕ

# ਤਤਕਰਾ

## ਮਸਕੀਨ ਜੀ ਦੀਆਂ ਛਪੀਆਂ ਹੋਰ ਪੁਸਤਕਾਂ :

ਮੇਰੈ ਲੈਕਚਰ (ਹਿੰਦੀ/ਪੰਜਾਬੀ)
ਜਪੁ ਨਿਸਾਣ (ਜਪੁਜੀ ਸਾਹਿਬ ਵਿਆਖਿਆ)
ਸਾਧੂ ਕੀ ਧੂਰਾ (ਹਿੰਦੀ/ਪੰਜਾਬੀ)
ਨਾਮ ਦਾ ਹੀਰਾ (ਹਿੰਦੀ/ਪੰਜਾਬੀ)
ਸੁੱਖ ਦੁੱਖ
ਬ੍ਰਹਮ ਗਿਆਨ
ਗਿਆਨ ਦਾ ਸਾਗਰ
ਮਹਾਂਬਲੀ ਗੁਰੂ ਗੋਬਿੰਦ ਸਿੰਘ ਜੀ
ਪੂਰਨ ਮਨੁੱਖ
ਸਾਹਿਬ ਮੇਰਾ ਮਿਹਰਵਾਨੁ
ਸਵਰਗ ਨਰਕ
ਰਾਜਾ ਸਗਲੀ ਸ੍ਰਿਸਟਿ ਕਾ
ਪੰਜ ਤੱਤ
ਧਰਮ ਤੇ ਮਨੁੱਖ
ਜੋ ਜੋ ਦੀਸੈ ਸੋ ਸੋ ਰੋਗੀ
ਹਰਿ ਅੰਮ੍ਰਿਤ ਬਾਣੀ ਗਾਵੈ
ਸਤਿਗੁਰਿ ਪੂਰੈ ਕੀਨੀ ਦਾਤਿ

# ਜੀਵਨ ਕਥਾ ਭਾਈ ਘਨਈਆ ਜੀ

ਪਿਆਰੀ ਸਾਧ ਸੰਗਤ ਜੀ ! ਫ਼ਤਹਿ ਪ੍ਰਵਾਨ ਕਰਨੀ ਜੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਅੱਜ ਇਹ ਅਦੁੱਤੀ ਸੰਤ ਜੋ ਗੁਰਮਤਿ ਜਗਤ ਵਿਚ ਰੌਸ਼ਨ ਸਿਤਾਰੇ ਦੀ ਤਰ੍ਹਾਂ ਚਮਕਿਆ ਹੈ, ਜੋ ਕਲਗੀਧਰ ਪਾਤਿਸ਼ਾਹ ਜੀ ਦੀ ਪ੍ਰਸੰਨਤਾ ਦਾ ਮਹਾਨ ਪਾਤਰ ਬਣਿਆ, ਜਿਸ ਨੇ ਸਿੱਖ ਇਤਿਹਾਸ ਉੱਤੇ ਇਕ ਅਮਿੱਟ ਛਾਪ ਲਾਈ ਅਤੇ ਇਕ ਅਮਿੱਟ ਜ਼ਿੰਦਗੀ ਸੰਸਾਰ ਦੇ ਸਾਹਮਣੇ ਪ੍ਰਦਰਸ਼ਿਤ ਕੀਤੀ, ਜਿਸ ਦਾ ਨਾਮ ਸੀ ਭਾਈ ਘਨਈਆ ਜੀ। ਜੇਕਰ ਸੇਵਾ ਦੀ ਵਿਆਖਿਆ ਕਰਨੀ ਹੋਵੇ ਤਾਂ ਇੰਨਾ ਹੀ ਕਹਿ ਦੇਣਾ ਕਾਫ਼ੀ ਹੈ ਕਿ - ਭਾਈ ਘਨਈਆ। ਜੇਕਰ ਤਿਆਗ ਉੱਪਰ ਕੋਈ ਬਹੁਤ ਵੱਡਾ ਭਾਸ਼ਨ ਦੇਣਾ ਹੋਵੇ ਤਾਂ ਇੰਨਾ ਹੀ ਕਹਿਣਾ ਚਾਹੀਦਾ ਹੈ - ਭਾਈ ਘਨਈਆ। ਪ੍ਰੇਮ, ਏਕਤਾ, ਨਿਰਵੈਰਤਾ ਦੀ ਵਿਆਖਿਆ ਕਰਨੀ ਹੋਵੇ ਤਾਂ ਇਕੋ ਹੀ ਸ਼ਬਦ ਕਾਫ਼ੀ ਹੈ - ਭਾਈ ਘਨਈਆ। ਪਸ਼ੂ ਚੱਲ ਰਹੇ ਹਨ ਚਾਰ ਪੈਰਾਂ ਦੇ ਆਸਰੇ 'ਤੇ, ਮਨੁੱਖ ਚੱਲਦਾ ਹੈ ਦੋ ਪੈਰਾਂ ਨਾਲ। ਇਸ ਲਈ ਕਹਿੰਦੇ ਹਨ, ਰਾਜਨੀਤੀ ਪਸ਼ੂ ਹੈ ਤੇ ਧਰਮ ਨੀਤੀ ਮਾਨਵ ਨੀਤੀ ਹੈ।

ਹਮੇਸ਼ਾ ਆਦਿ ਕਾਲ ਤੋਂ ਰਾਜਨੀਤੀ ਚਾਰ ਪੈਰਾਂ 'ਤੇ ਚੱਲੀ ਹੈ - ਸਾਮ, ਦਾਮ, ਦੰਡ, ਭੇਦ। ਧਰਮ ਆਦਿ ਕਾਲ ਤੋਂ ਚੱਲ ਰਿਹਾ ਹੈ ਦੋ ਚਰਨਾਂ 'ਤੇ, ਉਹ ਹਨ ਦਇਆ ਅਤੇ ਸੰਤੋਖ। ਜਿਸ ਮਨੁੱਖ ਦੇ ਕਦਮਾਂ ਨਾਲ ਅਤੇ ਬੋਲਾਂ ਨਾਲ ਧਰਮ ਚੱਲੇ, ਉਹੀ ਧਾਰਮਿਕ ਹੈ। ਕਦਮ ਚੱਲ ਰਹੇ ਹਨ, ਨਾਲ ਧਰਮ ਨਹੀਂ ਚੱਲ ਰਿਹਾ। ਬੋਲ ਚੱਲ ਰਹੇ ਹਨ, ਨਾਲ ਧਰਮ ਨਹੀਂ ਚੱਲ ਰਿਹਾ। ਸਰੀਰ ਵਿਚ ਸੁਆਸ ਚੱਲ ਰਹੇ ਹਨ, ਪਰ ਨਾਲ ਧਰਮ ਨਹੀਂ ਚੱਲ ਰਿਹਾ ਤਾਂ ਕਹਿਣਾ ਪਏਗਾ ਕਿ ਇਹ ਸਰੀਰਕ ਤੱਲ 'ਤੇ ਜ਼ਿੰਦਾ ਹੈ ਪਰ ਧਾਰਮਿਕ ਤੱਲ 'ਤੇ ਮੁਰਦਾ ਹੈ, ਕਿਉਂਕਿ ਧਰਮ ਇਸ ਨਾਲ ਚੱਲ ਨਹੀਂ ਰਿਹਾ।

ਸਰੀਰ ਦਾ ਉਹ ਅੰਗ ਮੁਰਦਾ ਹੁੰਦਾ ਹੈ ਜੋ ਕੰਮ ਨਾ ਕਰੇ। ਜਿਸ ਮਨੁੱਖ ਨਾਲ ਧਰਮ ਨਾ ਚੱਲੇ ਤਾਂ ਕਹਿਣਾ ਪਏਗਾ ਕਿ ਰੂਹਾਨੀਅਤ ਦੇ ਤੱਲ 'ਤੇ ਇਹ ਮੁਰਦਾ ਹੈ। ਇਸ ਕੋਲ

ਜੀਵਨ ਨਹੀਂ ਹੈ। ਜਦੋਂ ਵੀ ਸੰਸਾਰ 'ਤੇ ਨਿਗਾਹ ਮਾਰੀਏ, ਮਨੁੱਖ ਦੇ ਨਾਲ ਰਾਜਨੀਤੀ ਚੱਲਦੀ ਹੈ। ਮਨੁੱਖ ਦੇ ਨਾਲ ਪਰਿਵਾਰ ਚੱਲ ਰਿਹਾ ਹੈ। ਮਨੁੱਖ ਦੇ ਨਾਲ ਅਰਥ-ਵਿਵਸਥਾ ਚੱਲ ਰਹੀ ਹੈ। ਮਨੁੱਖ ਦੇ ਨਾਲ ਲੋਭ ਚੱਲ ਰਿਹਾ ਹੈ। ਮਨੁੱਖ ਦੇ ਨਾਲ ਕਾਮ ਵੀ ਚੱਲ ਰਿਹਾ ਹੈ। ਮਨੁੱਖ ਦੇ ਨਾਲ ਅਹੰਕਾਰ ਵੀ ਚਲ ਰਿਹਾ ਹੈ ਅਤੇ ਮਨੁੱਖ ਦੇ ਜੀਵਨ ਦੇ ਨਾਲ ਨਾਲ ਕਰੋਧ ਤੇ ਮੋਹ ਵੀ ਚੱਲ ਰਿਹਾ ਹੈ, ਪਰ ਬਦਕਿਸਮਤੀ ਹੈ ਕਿ ਮਨੁੱਖ ਦੇ ਨਾਲ ਧਰਮ ਨਹੀਂ ਚੱਲ ਰਿਹਾ। ਇਹੀ ਕਾਰਨ ਹੈ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਹਿਣਾ ਪਿਆ-

*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥*

(ਅੰਗ ੬੬੩)

ਸਾਰੀ ਸ੍ਰਿਸ਼ਟੀ ਇਕੋ ਹੀ ਵਰਨ ਦੀ ਲਪੇਟ ਵਿਚ ਆ ਗਈ ਤੇ ਧਰਮ ਦੀ ਗਤੀ ਰੁੱਕ ਗਈ। ਪ੍ਰਸ਼ਨ ਖੜਾ ਹੁੰਦਾ ਹੈ ਕਿ ਕਿਹੜਾ ਵਰਨ ਹੈ ਜਿਸ ਨਾਲ ਧਰਮ ਨਹੀਂ ਚੱਲ ਰਿਹਾ ?

ਸਾਡੇ ਦੇਸ਼ ਦੇ ਪ੍ਰਾਚੀਨ ਰਿਸ਼ੀ-ਮੁਨੀਆਂ ਨੇ ਮਨੁੱਖ ਨੂੰ ਉਹਨਾਂ ਦੀਆਂ ਬਿਰਤੀਆਂ ਦੇ ਆਧਾਰ 'ਤੇ ਚਾਰ ਹਿੱਸਿਆਂ ਵਿਚ ਤਕਸੀਮ ਕੀਤਾ ਸੀ। ਜੋ ਮਨੁੱਖ ਸਿਰ ਦੀ ਵਰਤੋਂ ਬਹੁਤੀ ਕਰੇ ਅਤੇ ਹਰ ਸਮੇਂ ਸੋਚਦਾ ਹੀ ਰਹੇ। ਕਦਮ ਬਾਅਦ ਵਿਚ ਰੱਖੇ ਤੇ ਸੋਚੇ ਪਹਿਲਾਂ। ਦ੍ਰਿਸ਼ਟੀ ਨੂੰ ਬਾਅਦ ਵਿਚ ਜਾਣ ਦੇਵੇ, ਉਸਤੋਂ ਪਹਿਲਾਂ ਆਪਣੀ ਸੋਚ ਨੂੰ ਰੱਖੇ, ਆਪਣੀ ਜ਼ਬਾਨ ਦੇ ਅੱਗੋਂ ਵੀ ਆਪਣੇ ਦਿਮਾਗ਼ ਨੂੰ ਰੱਖੇ, ਆਪਣੀ ਜ਼ਬਾਨ ਦੇ ਅੱਗੋਂ ਵੀ ਆਪਣੇ ਦਿਮਾਗ਼ ਨੂੰ ਰੱਖੇ ਅਤੇ ਆਪਣੇ ਹੱਥਾਂ ਦੇ ਅੱਗੋਂ ਵੀ ਆਪਣੀ ਸੋਚ ਨੂੰ ਰੱਖੇ ਅਤੇ ਇਹ ਹਕੀਕਤ ਹੈ ਕਿ ਜਦੋਂ ਸੋਚ ਅੱਗੇ ਹੋਵੇ ਤਾਂ ਹੱਥ ਭਟਕਦੇ ਨਹੀਂ, ਕਦਮ ਭਟਕਦੇ ਨਹੀਂ, ਜ਼ਬਾਨ ਲੜਖੜਾਉਂਦੀ ਨਹੀਂ ਅਤੇ ਅੱਖਾਂ ਵੀ ਭਟਕਦੀਆਂ ਨਹੀਂ। ਇਹ ਸਭ ਗਿਆਨ-ਇੰਦਰੇ ਤੇ ਕਰਮ-ਇੰਦਰੇ ਉਦੋਂ ਭਟਕ ਜਾਂਦੇ ਹਨ ਜਦੋਂ ਇਹਨਾਂ ਨਾਲ ਸੋਚਣਾ ਹੋਵੇ, ਵਿਚਾਰਨਾ ਹੋਵੇ। ਇਕ ਅਜਿਹਾ ਮਨੁੱਖ ਜੋ ਜੀਵਨ ਦੀ ਹਰ ਕਿਰਿਆ ਵਿਚ ਸੋਚ-ਸ਼ਕਤੀ ਨੂੰ ਹੀ ਅੱਗੇ ਰੱਖੇ, ਸਿਰਫ਼ ਪੈਰਾਂ ਨੂੰ ਅੱਗੇ ਨਹੀਂ ਰੱਖਦਾ, ਸੋਚਦਾ ਹੈ ਕਿ ਇਹ ਪੈਰ ਆਖ਼ਿਰ ਕਿਥੇ ਪਹੁੰਚਣਗੇ, ਇਸ ਤਰ੍ਹਾਂ ਦੀ ਸੋਚਣੀ ਜਿਸ ਦੀ ਹਰ ਪਹਿਲੂ ਵਿਚ ਅੱਗੇ ਹੋਵੇ, ਪ੍ਰਾਚੀਨ ਰਿਸ਼ੀ-ਮੁਨੀਆਂ ਨੇ ਕਹਿ ਦਿੱਤਾ ਸੀ ਕਿ ਇਹ ਬ੍ਰਾਹਮਣ ਹੈ, ਇਹ ਸਿਰ ਦੀ ਵਰਤੋਂ ਬਹੁਤੀ ਕਰਦਾ ਹੈ।

ਦੂਜਾ ਪਰਤਿਸ਼ਟਿਤ ਵਰਨ ਸੀ ਛੱਤਰੀ, ਜਿਸ ਦੀ ਪੂਰੀ ਕੋਸ਼ਿਸ਼ ਸੀ ਕਿ ਮੇਰੇ ਹੱਥਾਂ ਵਿਚ ਤਾਕਤ ਹੋਵੇ ਅਤੇ ਇਸ ਤਾਕਤ ਦੇ ਨਾਲ ਮੈਂ ਕਮਜ਼ੋਰ ਦਾ ਸਹਾਰਾ ਬਣਾਂ। ਇਸ ਤਰ੍ਹਾਂ ਦੇ ਮਨੁੱਖ ਨੂੰ ਛੱਤਰੀ ਆਖਿਆ। ਵਾਸਤਵਿਕ ਛੱਤਰੀ ਉਹ ਹੈ ਜੋ ਕਮਜ਼ੋਰ ਦੀ ਖ਼ਾਤਰ ਲੜੇ ਅਤੇ ਆਪਣੀਆਂ ਬਾਹਾਂ ਕਮਜ਼ੋਰ ਲੋਕਾਂ ਦੀਆਂ ਬਾਹਾਂ ਨਾਲ ਜੋੜ ਕੇ ਉਹਨਾਂ ਨੂੰ ਮਜ਼ਬੂਤ ਕਰ ਦੇਵੇ। ਇਸ ਤਰ੍ਹਾਂ ਦਾ ਸ਼ੌਕ ਅਤੇ ਲਗਨ ਰੱਖਣ ਵਾਲੇ ਜਿਹੜੇ ਪੁਰਸ਼ ਸਨ ਇਨ੍ਹਾਂ ਦੀ ਸਾਡੇ ਦੇਸ਼ ਦੇ ਪ੍ਰਾਚੀਨ ਮੁਨੀਆਂ ਨੇ ਆਪਣੇ ਤਰੀਕੇ ਨਾਲ ਵੰਡ ਕੀਤੀ ਅਤੇ ਉਹਨਾਂ ਨੂੰ ਕਹਿ ਦਿੱਤਾ

ਕਿ ਇਹ ਛੱਤਰੀ ਹਨ। ਸੰਸਾਰ ਵਿਚ ਕਈ ਅਜਿਹੇ ਪੁਰਸ਼ ਵੀ ਹੁੰਦੇ ਹਨ ਜੋ ਭਾਰੀ ਕੰਮ ਕਰਕੇ ਹੀ ਖ਼ੁਸ਼ ਹੁੰਦੇ ਹਨ। ਉਹ ਸਿਰ ਨੂੰ ਬਹੁਤ ਅੱਗੇ ਨਹੀਂ ਰੱਖਦੇ ਅਤੇ ਹੱਥਾਂ ਨੂੰ ਵੀ ਮਜ਼ਬੂਤ ਕਰਨ ਦੀ ਨਹੀਂ ਸੋਚਦੇ। ਉਹ ਹਰ ਸਮੇਂ ਇਸ ਚੇਸ਼ਟਾ ਵਿਚ ਰਹਿੰਦੇ ਹਨ ਕਿ ਸਾਡੇ ਉੱਤੇ ਹਰ ਸਮੇਂ ਭਾਰ ਪਿਆ ਰਹੇ। ਅਜਿਹੇ ਲੋਕਾਂ ਨੂੰ ਕਿਹਾ ਹੈ ਸ਼ੂਦਰ। ਬਦਕਿਸਮਤੀ ਕਿ ਸਮੇਂ ਨਾਲ ਇਹ ਵੀ ਇਕ ਜਾਤ ਬਣ ਗਈ ਜਦੋਂ ਕਿ ਜਾਤ ਕਰਕੇ ਕੋਈ ਸ਼ੂਦਰ ਨਹੀਂ, ਕੋਈ ਬ੍ਰਾਹਮਣ ਨਹੀਂ, ਕੋਈ ਛੱਤਰੀ ਨਹੀਂ, ਕੋਈ ਵੈਸ਼ ਨਹੀਂ ਅਤੇ ਜਨਮ ਤੋਂ ਕੋਈ ਮਹਾਨ ਨਹੀਂ, ਜਨਮ ਤੋਂ ਕੋਈ ਤੁੱਛ ਨਹੀਂ। ਕਰਮ ਕਰਕੇ ਮਹਾਨ ਹੈ ਅਤੇ ਕਰਮ ਕਰਕੇ ਹੀ ਤੁੱਛ ਹੋ ਸਕਦਾ ਹੈ।

ਬ੍ਰਾਹਮਣ ਨਾਲ ਧਰਮ ਚੱਲ ਸਕਦਾ ਹੈ, ਕਿਉਂਕਿ ਸਿਰ ਨੂੰ ਅੱਗੇ ਰੱਖਦਾ ਹੈ। ਛੱਤਰੀ ਨਾਲ ਧਰਮ ਅੱਗੇ ਚੱਲ ਸਕਦਾ ਹੈ, ਕਿਉਂਕਿ ਉਹ ਆਪਣੀਆਂ ਬਾਹਵਾਂ ਕਮਜ਼ੋਰ ਦੀਆਂ ਬਾਹਵਾਂ ਨਾਲ ਜੋੜ ਦਿੰਦਾ ਹੈ। ਸ਼ੂਦਰ ਨਾਲ ਵੀ ਧਰਮ ਚੱਲ ਸਕਦਾ ਹੈ, ਕਿਉਂਕਿ ਲੋਕਾਂ ਦਾ ਬੋਝ ਉਠਾਉਂਦਾ ਹੈ। ਇਕ ਵਰਨ ਅਜਿਹਾ ਹੈ, ਜਿਸ ਨਾਲ ਧਰਮ ਨਹੀਂ ਚੱਲ ਸਕਦਾ ਅਤੇ ਸਾਹਿਬ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿ ਰਹੇ ਹਨ ਕਿ ਇਸ ਦੌਰ ਵਿਚ ਸਾਰੀ ਸ੍ਰਿਸ਼ਟੀ ਤਕਰੀਬਨ ਇਕੋ ਹੀ ਵਰਨ ਵਿਚ ਆ ਗਈ ਹੈ। ਕਿਹੜਾ ਵਰਨ ? ਵੈਸ਼। ਵੈਸ਼ ਤੋਂ ਮੁਰਾਦ, ਜੋ ਹਰ ਸਮੇਂ ਅਜਿਹੀ ਕਿਰਤ ਬਾਰੇ ਸੋਚਦਾ ਹੈ ਕਿ ਮੈਂ ਵੇਚਣਾ ਹੈ। ਜੋ ਛੋਟਾ-ਮੋਟਾ ਸਾਮਾਨ ਵੇਚ ਰਹੇ ਹਨ ਦੁਕਾਨ ਖੋਲ੍ਹ ਕੇ, ਇਹ ਵੈਸ਼ ਨਹੀਂ ਹਨ। ਵੈਸ਼ ਉਹ ਹਨ ਜੋ ਆਪਣੀ ਅਣਖ ਵੇਚ ਦੇਵੇ, ਆਪਣਾ ਈਮਾਨ ਵੇਚ ਦੇਵੇ, ਧਰਮ ਵੇਚ ਦੇਵੇ, ਦੇਸ਼ ਵੇਚ ਦੇਵੇ, ਕੌਮ ਵੇਚ ਦੇਵੇ। ਇਸ ਤਰ੍ਹਾਂ ਦੀ ਸੋਚ ਜਿਸਦੇ ਅੰਦਰ ਚੱਲੇ, ਉਹ ਵੈਸ਼ ਹੈ। ਵੈਸ਼ ਨਾਲ ਧਰਮ ਨਹੀਂ ਚੱਲ ਸਕਦਾ, ਕਿਉਂਕਿ ਉਹ ਖ਼ਰੀਦ-ਫਰੋਖ਼ਤ ਦੀ ਭਾਸ਼ਾ ਜਾਣਦਾ ਹੈ ਪਰ ਉਹ ਕੁਝ ਧਾਰਨ ਕਰਨਾ ਨਹੀਂ ਜਾਣਦਾ। ਉਹ ਤਾਂ ਕੇਵਲ ਵੇਚਣਾ ਹੀ ਜਾਣਦਾ ਹੈ, ਪਰ ਸ਼ਰਤ ਹੈ ਉਸਨੂੰ ਮੁੱਲ ਮਿਲ ਜਾਏ। ਜੇਕਰ ਕਿਤੇ ਉਸਨੂੰ ਪ੍ਰਮਾਤਮਾ ਵੀ ਮਿਲ ਜਾਏ ਤਾਂ ਸ਼ਾਇਦ ਉਹ ਪ੍ਰਮਾਤਮਾ ਨੂੰ ਵੀ ਵੇਚਣ ਦੀ ਸੋਚੇ। ਜਦੋਂ ਵੈਸ਼ ਅਜਿਹਾ ਸੋਚਣ ਲੱਗ ਪਵੇ ਕਿ ਦੁਨੀਆਂ ਦੀ ਕੋਈ ਸ਼ਕਤੀ, ਕੋਈ ਧਨ ਮੇਰੀ ਅਣਖ ਨਹੀਂ ਖ਼ਰੀਦ ਸਕਦਾ, ਉਹ ਇਸ ਤਰ੍ਹਾਂ ਦੀ ਅਵਸਥਾ ਨੂੰ ਆਪਣੇ ਦਿਮਾਗ਼ ਵਿਚੋਂ ਮਿਟਾਅ ਦੇਵੇ ਤਾਂ ਕਹਿੰਦੇ ਹਨ ਕਿ ਵੈਸ਼ ਵਸ਼ਿਸ਼ਟ ਹੋ ਜਾਂਦਾ ਹੈ, ਦਾਨੀ ਹੋ ਜਾਂਦਾ ਹੈ। ਜੋ ਕੁਝ ਉਸਦੇ ਕੋਲ ਹੈ, ਉਹ ਦਿੰਦਾ ਹੈ ਅਤੇ ਇਸ ਢੰਗ ਨਾਲ ਦਿੰਦਾ ਹੈ ਅਗਲੇ ਨੂੰ ਉੱਚਾ ਉਠਾਉਣ ਲਈ। ਵੈਸ਼ ਲਈ ਦੋ ਹੀ ਮਾਰਗ ਹਨ ਜਾਂ ਵਸ਼ਿਸ਼ਟ ਹੋ ਜਾਏਗਾ ਜਾਂ ਵੈਸ਼ੀਆ ਹੋ ਜਾਏਗਾ।

ਗੁਰੂ ਨਾਨਕ ਦੇਵ ਜੀ ਦੀ ਕਲਪਨਾ ਅਨੁਸਾਰ ਇਕੋ ਮਨੁੱਖ ਅੰਦਰ ਇਹਨਾਂ ਚਾਰ ਵਰਨਾਂ ਦੀ ਛਾਪ ਚਾਹੀਦੀ ਹੈ। ਉਹ ਆਪਣੇ ਸਿਰ ਦੀ ਵਰਤੋਂ ਕਰੇ, ਆਪਣੇ ਹੱਥਾਂ ਦੀ ਵਰਤੋਂ ਕਰੇ, ਆਪਣੇ ਪੈਰਾਂ ਦੀ ਵਰਤੋਂ ਕਰੇ ਅਤੇ ਆਪਣੇ ਪੇਟ ਦੀ ਪੂਰਤੀ ਲਈ ਸਹੀ ਢੰਗ ਨਾਲ ਕਿਰਤ ਵੀ ਕਰੇ। ਇਸ ਤਰ੍ਹਾਂ ਦਾ ਜਿਹੜਾ ਮਨੁੱਖ ਹੈ, ਉਹ ਪੂਰਨ ਪੁਰਖ ਹੁੰਦਾ ਹੈ। ਇਸ ਤਰ੍ਹਾਂ ਦੇ ਪੂਰਨ ਪੁਰਖ ਸਿੱਖ ਇਤਿਹਾਸ ਵਿਚ ਭਰੇ ਪਏ ਹਨ। ਉਹਨਾਂ ਦੇ ਵਿਚੋਂ ਇਕ ਮਹਾਨ ਨਾਮ

ਹੈ ਭਾਈ ਘਨਈਆ। ਸੇਵਾ ਦੀ ਮੂਰਤੀ, ਕਿਰਤ ਦੀ ਮੂਰਤੀ, ਤਿਆਗ ਦੀ ਮੂਰਤੀ, ਪਰਉਪਕਾਰ ਦੀ ਮੂਰਤੀ। ਜਿੰਨਾ ਪਿਆਰਾ ਉਹਨਾਂ ਦਾ ਇਹ ਨਾਮ ਹੈ, ਉੱਨੇ ਹੀ ਉੱਚੇ ਉਹਨਾਂ ਦੇ ਕਿਰਦਾਰ ਹਨ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮੇਹਰ ਦੇ ਇਹ ਪਾਤਰ ਬਣੇ। ਰੱਜ-ਰੱਜ ਖ਼ੁਸ਼ੀਆਂ ਇਹਨਾਂ ਨੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੋਂ ਪ੍ਰਾਪਤ ਕੀਤੀਆਂ।

ਸਿੱਖ ਇਤਿਹਾਸ ਵਿਚ ਜਿੱਥੇ ਹੋਰ ਬ੍ਰਹਮ-ਗਿਆਨੀ ਸੂਰਵੀਰਾਂ ਦਾ ਅਮਰ ਨਾਮ ਹੈ, ਉਸੇ ਫਹਿਰਿਸਤ ਵਿਚ ਆਪ ਦਾ ਵੀ ਇਕ ਮਹਾਨ ਨਾਮ ਹੈ। ਅਨੰਤ ਸਾਖੀਆਂ ਆਪ ਜੀ ਦੇ ਜੀਵਨ ਨਾਲ ਸਬੰਧਿਤ ਹਨ। ਭਾਈ ਘਨਈਏ ਨੂੰ ਬਚਪਨ ਵਿਚ ਨਨੂਏ ਨਾਮ ਦੇ ਸੰਤ ਦੀ ਸੰਗਤ ਨਸੀਬ ਹੋ ਗਈ। ਦਰਅਸਲ ਨਨੂਆ ਇਕ ਬੂੰਦ ਦੀ ਤਰ੍ਹਾਂ ਨਹੀਂ ਸੀ, ਇਕ ਧਾਰਾ ਦੀ ਤਰ੍ਹਾਂ ਸੀ। ਜੇਕਰ ਕਿਸੇ ਬੂੰਦ ਨੂੰ ਇਕ ਧਾਰਾ ਮਿਲ ਜਾਏ ਤਾਂ ਉਸਨੂੰ ਰਵਾਨੀ ਮਿਲ ਜਾਂਦੀ ਹੈ। ਫਿਰ ਸਾਗਰ ਦਾ ਮਿਲਾਪ ਹੋ ਗਿਆ। ਸਾਹਿਬ ਸ੍ਰੀ ਗੋਬਿੰਦ ਸਿੰਘ ਮਹਾਰਾਜ ਦਾ ਮਿਲਾਪ ਹੋਇਆ। ਇਸ ਧਾਰਾ ਨੇ ਵੱਡੀ ਧਾਰਾ ਨਾਲ ਜੋੜ ਦਿੱਤਾ। ਅੱਜ ਵੀ ਉਹਨਾਂ ਦੇ ਨਾਮ 'ਤੇ ਇਕ ਬਹੁਤ ਵੱਡੀ ਸੰਪਰਦਾ ਹੈ ਸੇਵਾ ਪੰਥੀ ਅਤੇ ਸੇਵਾ ਪੰਥੀ ਸੰਤ ਜਨਾਂ ਦੇ ਅੱਜ ਭਾਰਤ ਵਰਸ਼ ਵਿਚ ਅਨੇਕਾਂ ਸਤਿਸੰਗ ਦੇ ਕੇਂਦਰ ਹਨ ਅਤੇ ਅੱਜ ਵੀ ਇਥੇ ਸੇਵਾ-ਸਿਮਰਨ ਬਹੁਤ ਪ੍ਰਬਲ ਰੂਪ ਵਿਚ ਚੱਲ ਰਹੀ ਹੈ।



ਭਾਈ ਘਨਈਆ ਸਿੱਖ ਜਗਤ ਦੇ ਇਤਿਹਾਸ ਵਿਚ ਉਹ ਪਰਮ ਹਸਤੀ ਹਨ, ਜਿਨ੍ਹਾਂ ਨੂੰ ਪਰਮ ਸੰਤ ਕਹਿਣ ਵਿਚ ਕੋਈ ਸੰਕੋਚ ਨਹੀਂ ਹੋ ਸਕਦਾ। ਰੱਜਬ ਦਾ ਇਕ ਬੜਾ ਸੁੰਦਰ ਖ਼ਿਆਲ ਹੈ। ਆਪ ਕਹਿੰਦੇ ਹਨ-

*ਨਦੀ ਸੰਤ ਅਰਿ ਮੇਘਲਾ ਚਲੇ ਭੁਅੰਗਮ ਚਾਲ।*
*ਰਜਬ ਜਹਿ ਜਹਿ ਪਗ ਖਰੇ ਤਹਿ ਤਹਿ ਕਰਤ ਨਿਹਾਰ।*

ਜਿਸ ਤਰ੍ਹਾਂ ਨਦੀ ਅਤੇ ਬੱਦਲ ਵਿੰਗੇ ਟੇਢੇ ਚੱਲਦੇ ਹਨ ਅਤੇ ਧਰਤੀ ਨੂੰ ਜ਼ਿਆਦਾ ਸਰਸਬਜ਼ ਕਰਦੇ ਹਨ, ਇਸ ਤਰ੍ਹਾਂ ਮਹਾਂਪੁਰਸ਼ ਜਿੱਧਰ ਵੀ ਕਦਮ ਰੱਖਦੇ ਹਨ, ਹਿਰਦਿਆਂ ਨੂੰ ਖੇੜਾ ਦੇਈ ਜਾਂਦੇ ਹਨ। ਭਾਈ ਘਨਈਆ ਇਸ ਤਰ੍ਹਾਂ ਦੇ ਹੀ ਮਹਾਨ ਪੁਰਸ਼ਾਂ ਵਿਚੋਂ ਇਕ ਮਹਾਨ ਪੁਰਸ਼ ਸਨ। ਆਪ ਦਾ ਜਨਮ ਪਿੰਡ ਸਦਉ, ਜੋ ਚੰਦਰ-ਭਾਗਾ ਨਦੀ ਦੇ ਕੰਢੇ ਉੱਤੇ ਹੈ, ਦੇ ਨਿਕਟ ਸ਼ਹਿਰ ਵਜ਼ੀਰਾਬਾਦ, ਉੱਥੇ ਹੋਇਆ ਸੀ। ਗੋਤ ਬਦਾਵਨ ਖੱਤਰੀ ਦਾ ਸੀ ਅਤੇ ਪਿਤਾ ਦੀ ਕਿਰਤ ਜਾਗੀਰਦਾਰੀ ਸੀ। ਆਪ ਇਕ ਸੰਪੰਨ ਘਰਾਣੇ ਦੇ ਫਰਜ਼ੰਦ ਸਨ। ਕਿਉਂਕਿ ਹਿਰਦਾ ਦਇਆ ਨਾਲ ਭਰਿਆ ਹੋਇਆ ਸੀ। ਸਹਿਜੇ ਸਹਿਜੇ ਜਿਵੇਂ ਆਪ ਦੀ ਉਮਰ ਵੱਧਦੀ ਗਈ, ਆਪ ਦੀ ਦਇਆ ਵੀ ਵੱਧਦੀ ਗਈ। ਕਹਿੰਦੇ ਹਨ ਕਿ ਬਗਾਰੀਆਂ ਦਾ ਬੋਝਾ ਭਾਈ ਘਨਈਆ ਖ਼ੁਦ ਚੁੱਕ ਲੈਂਦੇ ਸਨ। ਥੱਕੇ-ਮਾਂਦੇ ਰਾਹੀਆਂ ਦੇ ਚਰਨ ਦਬਾਉਣੇ, ਇਸਦੇ ਵਿਚ ਆਪ ਨੂੰ ਪ੍ਰਸੰਨਤਾ ਨਸੀਬ ਹੁੰਦੀ ਸੀ। ਸਾਧੂਆਂ ਦੀ ਸੰਗਤ ਵਿਚ ਬੈਠ ਕੇ ਪਰਮ ਨਾਮ

ਰੱਸ ਦਾ ਜਾਪ ਅਤੇ ਸਰਵਨ ਇਹ ਆਪ ਦੀ ਜ਼ਿੰਦਗੀ ਦਾ ਲਕਸ਼ ਸੀ। ਇਸੇ ਸਾਧਨਾ ਦੇ ਮੁਜੱਸਮੇ ਨੂੰ ਇਕ ਦਿਨ ਪਰੀ ਪੂਰਨ ਪ੍ਰਮਾਤਮਾ ਨੇ ਕਲਗੀਧਰ ਪਾਤਿਸ਼ਾਹ ਦਾ ਮਿਲਾਪ ਕਰਾ ਦਿੱਤਾ। ਰੰਗ ਖ਼ੂਬ ਚੜ੍ਹਿਆ। ਸਮੂੰਹ ਬ੍ਰਹਿਮੰਡ ਦੀ ਅਨੇਕਤਾ ਵਿਚ ਆਪ ਨੂੰ ਇਕ ਦਿਖਾਈ ਦੇਣ ਲੱਗ ਪਿਆ। ਕਲਗੀਧਰ ਪਾਤਿਸ਼ਾਹ ਦੇ ਵਾਕ ਵੀ ਹਨ-

*ਅਮਾਨ ਹੈਂ॥ ਨਿਧਾਨ ਹੈਂ॥*
*ਅਨੇਕ ਹੈਂ॥ ਫਿਰਿ ਏਕ ਹੈਂ॥*

(ਜਾਪੁ ਸਾਹਿਬ)

ਹੇ ਪ੍ਰਭੂ ! ਤੂੰ ਇਕ ਹੁੰਦਾ ਹੋਇਆ ਵੀ ਅਨੇਕ ਹੈਂ ਅਤੇ ਅਨੇਕ ਹੁੰਦਾ ਹੋਇਆ ਵੀ ਇਕ ਹੈਂ। ਸੂਰਜ ਇਕ ਹੈ, ਕਿਰਨਾਂ ਅਨੇਕ ਹਨ। ਸਾਗਰ ਇਕ ਹੈ, ਲਹਿਰਾਂ ਅਨੇਕ ਹਨ। ਇਕ ਕਿਰਨ ਦੂਜੀ ਕਿਰਨ ਤੋਂ ਦੂਰ ਹੋ ਸਕਦੀ ਹੈ, ਪਰ ਇਕ ਕਿਰਨ ਸੂਰਜ ਤੋਂ ਦੂਰ ਨਹੀਂ ਹੋ ਸਕਦੀ। ਇਕ ਲਹਿਰ ਦੂਜੀ ਲਹਿਰ ਤੋਂ ਦੂਰ ਹੋ ਸਕਦੀ ਹੈ, ਪਰ ਇਕ ਲਹਿਰ ਸਾਗਰ ਤੋਂ ਦੂਰ ਨਹੀਂ ਹੋ ਸਕਦੀ। ਉਹ ਜਿੱਥੇ ਵੀ ਹੈ, ਸਾਗਰ ਵਿਚ ਹੈ। ਮਨੁੱਖ ਮਨੁੱਖ ਤੋਂ ਦੂਰ ਹੋ ਸਕਦਾ ਹੈ ਅਤੇ ਤਰ੍ਹਾਂ-ਤਰ੍ਹਾਂ ਦੀਆਂ ਦੂਰੀਆਂ ਨੂੰ ਜਨਮ ਦੇ ਸਕਦਾ ਹੈ, ਪਰ ਮਨੁੱਖ ਪ੍ਰਮਾਤਮਾ ਤੋਂ ਦੂਰ ਨਹੀਂ ਹੋ ਸਕਦਾ। ਉਹ ਜਿੱਥੇ ਵੀ ਹੈ, ਪ੍ਰਮਾਤਮਾ ਦੇ ਵਿਚ ਹੈ। ਲਹਿਰ ਦੀ ਸਾਰੀ ਹਰਕਤ ਸਾਗਰ ਦੇ ਵਿਚ ਹੈ ਤੇ ਮਨੁੱਖ ਦਾ ਸਾਰਾ ਜੀਵਨ ਪ੍ਰਮਾਤਮਾ ਦੇ ਵਿਚ ਹੈ। ਪਰ ਇਹ ਇਕ ਖ਼ਿਆਲ ਵਾਸਤਵਿਕ ਇਸ ਗੱਲ ਨੂੰ ਸਪੱਸ਼ਟ ਕਰਦਾ ਹੈ ਕਿ ਮਨੁੱਖ ਮਨੁੱਖ ਤੋਂ ਦੂਰ ਹੋ ਸਕਦਾ ਹੈ, ਇਸ ਤਰ੍ਹਾਂ ਜਿਵੇਂ ਇਕ ਲਹਿਰ ਲਹਿਰ ਤੋਂ ਦੂਰ ਹੋ ਸਕਦੀ ਹੈ, ਪਰ ਲਹਿਰ ਸਾਗਰ ਤੋਂ ਦੂਰ ਨਹੀਂ ਹੋ ਸਕਦੀ। ਲਹਿਰ ਛੋਟੀ ਹੁੰਦੀ ਹੈ, ਵੱਡੀ ਹੁੰਦੀ ਹੈ। ਕੋਈ ਬਹੁਤ ਵੱਡੀ ਹੁੰਦੀ ਹੈ। ਇਸ ਤਰ੍ਹਾਂ ਹੀ ਅਸੀਂ ਜੀਵਨ ਦੇਖਦੇ ਹਾਂ। ਕੋਈ ਜੀਵ ਛੋਟੇ ਹਨ, ਕੋਈ ਵੱਡੇ ਹਨ, ਕਈ ਬਹੁਤ ਵੱਡੇ ਹਨ। ਕਈ ਅਜਿਹੀਆਂ ਲਹਿਰਾਂ ਹਨ ਜੋ ਦੂਰੋਂ ਹੀ ਦਿਖਾਈ ਦਿੰਦੀਆਂ ਹਨ ਅਤੇ ਗਰਜਦੀਆਂ ਹੋਈਆਂ ਆ ਰਹੀਆਂ ਹੁੰਦੀਆਂ ਹਨ। ਇਸ ਤਰ੍ਹਾਂ ਹੀ ਅਨੇਕਾਂ ਮਨੁੱਖ ਹਨ, ਅਨੇਕਾਂ ਜੀਵ ਜੰਤੂ ਹਨ।

ਧਾਰਮਿਕ ਮਨੁੱਖ ਉਹ ਹੈ ਜੋ ਲਹਿਰਾਂ ਦੀ ਅਨੇਕਤਾ ਵਿਚ ਇਕ ਸਾਗਰ ਨੂੰ ਦੇਖ ਲਵੇ, ਜੋ ਕਿਰਨਾਂ ਦੀ ਅਨੇਕਤਾ ਵਿਚ ਇਕ ਸੂਰਜ ਨੂੰ ਦੇਖ ਲਵੇ, ਜੋ ਸੰਸਾਰ ਦੀ ਅਨੇਕਤਾ ਵਿਚ ਇਕ ਨਿਰੰਕਾਰ ਨੂੰ ਦੇਖ ਲਵੇ। ਉਹ ਇਕ ਹੁੰਦਾ ਹੋਇਆ ਅਨੇਕ ਕਿਉਂ ਹੈ ਅਤੇ ਅਨੇਕ ਹੁੰਦਾ ਹੋਇਆ ਇਕ ਕਿਉਂ ਹੈ ? ਇਸਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਢੰਗ ਨਾਲ ਖੋਲ੍ਹਦੇ ਹਨ-

*ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥*
*ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥*

ਅਨੇਕਤਾ ਉਸ ਇਕ ਦਾ ਖੇਲ ਹੈ। ਕਹਿੰਦੇ ਹਨ ਕੁਝ ਪ੍ਰਾਪਤੀ ਦਾ ਲਕਸ਼ ਹੋਵੇ, ਹਾਣ ਲਾਭ ਦੀ ਗੱਲ ਹੋਵੇ ਤਾਂ ਧੰਦਾ ਹੈ। ਜਿਸ ਵਿਚ ਹਾਰ ਜਿੱਤ ਹੋਵੇ, ਉਹ ਜੰਗ ਹੈ। ਖੇਲ ਵਿਚ ਨਾ ਹਾਰ ਹੈ, ਨਾ ਜਿੱਤ ਹੈ, ਨਾ ਲੈਣ ਹੈ, ਨਾ ਦੇਣ ਹੈ, ਨਾ ਨਫ਼ਾ ਹੈ, ਨਾ ਨੁਕਸਾਨ ਹੈ। ਜੇਕਰ ਕਿਸੇ ਕਿਰਤ ਵਿਚ ਨਫ਼ਾ ਨੁਕਸਾਨ ਹੈ ਤਾਂ ਉਹ ਧੰਦਾ ਹੈ ਅਤੇ ਕਿਸੇ ਕਿਰਤ ਵਿਚ ਹਾਰ ਜਿੱਤ ਹੈ ਤਾਂ ਉਹ ਜੰਗ ਹੈ। ਖੇਲ ਇਹਨਾਂ ਤੋਂ ਰਹਿਤ ਹੁੰਦਾ ਹੈ। ਖੇਲ ਪ੍ਰਮਾਤਮਾ ਹੀ ਖੇਡਦਾ ਹੈ, ਬਾਕੀ ਤਾਂ ਸੰਸਾਰ ਵਿਚ ਖੇਲ ਦੇ ਨਾਮ 'ਤੇ ਜਾਂ ਧੰਦਾ ਚੱਲਦਾ ਹੈ ਜਾਂ ਜੰਗ ਚੱਲਦੀ ਹੈ।

ਵਿਸ਼ਵ ਵਿਚ ਪ੍ਰਸਿੱਧ ਖੇਡਾਂ ਅੱਜ ਕੱਲ ਉਲੰਪਿਕ ਖੇਡਾਂ ਹਨ ਪਰ ਮੈਂ ਦੇਖਦਾ ਹਾਂ ਕਿ ਕਿਸੇ ਦੇਸ਼ ਦੇ ਖਿਡਾਰੀ ਜਿੱਤ ਗਏ ਹਨ ਜਾਂ ਹਾਰ ਗਏ ਹਨ ਤਾਂ ਫੌਰਨ ਕਹਿ ਦਿੱਤਾ ਜਾਂਦਾ ਹੈ ਕਿ ਫਲਾਨਾ ਮੁਲਕ ਹਾਰ ਗਿਆ, ਫਲਾਨਾ ਜਿੱਤ ਗਿਆ। ਜਿਸ ਮੁਲਕ ਦੇ ਖਿਡਾਰੀ ਹਾਰ ਜਾਂਦੇ ਹਨ, ਰੋਂਦੇ ਹੋਏ ਵਾਪਿਸ ਆਉਂਦੇ ਹਨ। ਜਿਸ ਮੁਲਕ ਦੇ ਖਿਡਾਰੀ ਜਿੱਤ ਜਾਂਦੇ ਹਨ, ਉੱਛਲ ਉੱਛਲ ਕੇ ਆਉਂਦੇ ਹਨ। ਉਹਨਾਂ ਨੂੰ ਮੁਬਾਰਕਾਂ ਮਿਲਦੀਆਂ ਹਨ। ਪੁੱਛਿਆ ਜਾ ਸਕਦਾ ਹੈ ਕਿ ਇਹ ਜੰਗ ਹੈ ਜਾਂ ਖੇਡ ਹੈ। ਵਾਸਤਵਿਕ ਖਿਡਾਰੀਆਂ ਦਾ ਰੋ ਪੈਣਾ ਕਿ ਹਾਰ ਗਏ, ਇਸ ਗੱਲ ਦਾ ਸਬੂਤ ਹੈ ਕਿ ਇਹ ਜੰਗ ਸੀ। ਖੇਡ ਖੇਡਦੇ ਹਨ ਬੱਚੇ ਜਾਂ ਖੇਡ ਖੇਡਦਾ ਹੈ ਪ੍ਰਮਾਤਮਾ। ਦਰਿਆ ਦੇ ਕਿਨਾਰੇ ਬੱਚੇ ਰੇਤ ਦੇ ਬੜੇ ਸੁੰਦਰ ਸੁੰਦਰ ਮਹਿਲ ਬਣਾਉਂਦੇ ਹਨ, ਬੜੀ ਮਿਹਨਤ ਨਾਲ, ਬੜੀ ਲਗਨ ਨਾਲ, ਬੜੀ ਇਕਾਗਰਤਾ ਨਾਲ। ਰਹਿਣ ਲਈ ਨਹੀਂ। ਜੇਕਰ ਉਹ ਰਹਿਣ ਲਈ ਹਨ ਤਾਂ ਫਿਰ ਉਹ ਧੰਦਾ ਹੋ ਗਿਆ। ਬਣਾਉਣਾ ਇਕ ਖ਼ੁਸ਼ੀ ਹੈ, ਖੇਡ ਹੈ। ਸ਼ਾਮਾਂ ਪੈ ਗਈਆਂ, ਘਰ ਦੀ ਯਾਦ ਆ ਗਈ। ਹੁਣ ਹੱਸਦਿਆਂ ਹੱਸਦਿਆਂ ਉਸੇ ਮਹਿਲ ਨੂੰ ਤੋੜ ਰਹੇ ਹਨ, ਜਿਸਨੂੰ ਹੱਸਦਿਆਂ ਹੱਸਦਿਆਂ ਬਣਾਇਆ ਸੀ। ਬਣਾਉਂਦਿਆਂ ਵੀ ਹੱਸੇ, ਮਿਟਾਉਂਦਿਆਂ ਵੀ ਹੱਸੇ। ਇਹ ਤਾਂ ਹੀ ਹੋ ਸਕਦਾ ਹੈ ਕਿ ਬਣਾਉਣਾ ਖੇਡ ਹੋਵੇ, ਮਿਟਾਉਣਾ ਖੇਡ ਹੋਵੇ।

ਸਮੂੰਹ ਬ੍ਰਹਿਮੰਡ ਪਰੀਪੂਰਨ ਪ੍ਰਮਾਤਮਾ ਦੀ ਆਗਿਆ ਵਿਚ ਹੈ ਅਤੇ ਉਸਦਾ ਤਮਾਸ਼ਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਬਸ ਮੈਂ ਇਹ ਖੇਡ ਦੇਖਣ ਲਈ ਆਇਆ ਹਾਂ। ਇਕ ਤਮਾਸ਼ਾ ਹੋ ਰਿਹਾ ਹੈ। ਜਿਹੜਾ ਸੂਰਜ ਉਦੇ ਹੋ ਰਿਹਾ ਹੈ, ਉਹੀ ਅਸਤ ਹੋ ਰਿਹਾ ਹੈ। ਦਿਨ ਹੋ ਰਿਹਾ ਹੈ, ਰਾਤ ਹੋ ਰਹੀ ਹੈ, ਜਨਮ ਹੋ ਰਿਹਾ ਹੈ, ਮਰਨ ਹੋ ਰਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਇਹ ਸਾਰਾ ਵਿਸ਼ਵ ਉਸ ਅਕਾਲ ਪੁਰਖ ਦੀ ਇਕ ਖੇਡ ਹੈ। ਖੇਡ ਖੇਡਦਿਆਂ ਹੋਇਆਂ ਜਦੋਂ ਉਹ ਖੇਡ ਨੂੰ ਸਮੇਟਦਾ ਹੈ ਤਾਂ ਫਿਰ ਇਕ ਰਹਿ ਜਾਂਦਾ ਹੈ, ਅਨੇਕਤਾ ਨਹੀਂ ਹੁੰਦੀ।

ਬਸ ਧਰਮ ਦੀ ਇਹ ਮੂਲ ਸਿਖਸ਼ਾ ਹੈ ਕਿ ਸਮੂਹ ਬ੍ਰਹਿਮੰਡ ਦੀ ਅਨੇਕਤਾ ਵਿਚੋਂ ਇਕ ਨੂੰ ਕੋਈ ਦੇਖ ਲਵੇ, ਇਕ ਨੂੰ ਕੋਈ ਸਮਝ ਲਵੇ ਅਤੇ ਇਕ ਨੂੰ ਕੋਈ ਪ੍ਰਾਪਤ ਕਰ ਲਵੇ ਤਾਂ ਸਮਝ ਲਉ ਕਿ ਉਸਨੇ ਸਭ ਕੁਝ ਪ੍ਰਾਪਤ ਕਰ ਲਿਆ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ

ਫੁਰਮਾਣ ਹੈ ਕਿ ਜਿੰਨੇ ਚਿਰ ਤੱਕ ਮਨੁੱਖ ਇਕ ਨੂੰ ਸਮਝੇ ਨਾ, ਇਕ ਨੂੰ ਦੇਖ ਨਾ ਲਵੇ, ਇਕ ਨੂੰ ਪ੍ਰਾਪਤ ਨਾ ਕਰ ਲਵੇ, ਉਹ ਪਾਵਨ ਨਹੀਂ ਹੋ ਸਕਦਾ। ਉਹ ਕਿਸੇ ਨਾਲ ਇਨਸਾਫ਼ ਕਰ ਨਹੀਂ ਸਕਦਾ। ਜਦੋਂ ਸਾਰਾ ਬ੍ਰਹਿਮੰਡ ਆਪਣਾ ਰੂਪ ਦਿਖਾਈ ਦੇਵੇ ਤਾਂ ਹੀ ਮਨੁੱਖ ਸਹੀ ਢੰਗ ਨਾਲ ਇਨਸਾਫ਼ ਕਰ ਸਕਦਾ ਹੈ, ਵਰਨਾ ਵਿਤਕਰੇ ਹੋਣਗੇ। ਪਵਿੱਤਰਤਾ ਉਦੋਂ ਨਸੀਬ ਹੁੰਦੀ ਹੈ ਜਦੋਂ ਕੋਈ ਸਮੂੰਹ ਬ੍ਰਹਿਮੰਡ ਦੀ ਅਨੇਕਤਾ ਵਿਚ ਇਕ ਨੂੰ ਲੱਭ ਲਵੇ, ਇਕ ਨੂੰ ਸਮਝ ਲਵੇ ਅਤੇ ਇਕ ਨੂੰ ਦੇਖਣ ਵਿਚ ਸਮਰੱਥ ਹੋ ਜਾਏ। ਸਾਹਿਬਾਂ ਦੀ ਬਾਣੀ ਦਾ ਫ਼ੈਸਲਾ ਹੈ-

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥*
*ਬਿਨੁ ਬੂਝੇ ਤੂੰ ਸਦਾ ਨਾਪਾਕ॥*

(ਅੰਗ ੩੭੪)

ਜਿੰਨੀ ਦੇਰ ਤੱਕ ਤੂੰ ਇਕ ਨੂੰ ਸਮਝਿਆ ਨਹੀਂ ਤਾਂ ਉਹ ਗੰਦਗੀ ਦੀ ਢੇਰੀ ਹੈ। ਥਾਂ ਥਾਂ 'ਤੇ ਤੇਰੇ ਕੋਲੋਂ ਗੰਦਗੀ ਖਿਲਰੇਗੀ। ਭੱਟਾਂ ਨੇ ਇਕ ਬੜਾ ਕੀਮਤੀ ਸਵੱਈਆ ਉਚਾਰਨ ਕੀਤਾ ਹੈ ਧੰਨ ਗੁਰੂ ਅਮਰਦਾਸ ਜੀ ਮਹਾਰਾਜ ਬਾਰੇ ਅਤੇ ਜਿਸ ਢੰਗ ਦੀ ਰੂਪ-ਰੇਖਾ ਬਿਆਨ ਕੀਤੀ ਹੈ, ਅਗਾਂਹ ਚੱਲ ਕੇ ਉਸੇ ਨਕਸ਼ੇ-ਕਦਮ 'ਤੇ ਚੱਲੇ ਭਾਈ ਘਨਈਆ। ਭੱਟ ਗੁਰੂ ਅਮਰਦਾਸ ਮਹਾਰਾਜ ਦੀ ਮਹਿਮਾ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਹੇ ਧੰਨ ਗੁਰੂ ਅਮਰਦਾਸ !

*ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ॥*

ਜੀਵਨ ਭਰ ਤੁਸੀਂ ਇਕ ਨੂੰ ਪੜ੍ਹਿਆ ਹੈ। ਨਿਰਾ ਪੜ੍ਹਿਆ ਹੀ ਨਹੀਂ, ਉਸ ਪੜ੍ਹੇ ਹੋਏ ਇਕ ਨੂੰ ਆਪਣੇ ਮਨ ਵਿਚ ਵੀ ਵਸਾਇਆ ਹੈ। ਉਸ ਇਕ ਨਾਲ ਜਾਣ-ਪਛਾਣ ਵੀ ਕਰ ਲਈ।

*ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ॥*

(ਅੰਗ ੧੩੯੪)

ਤੁਹਾਡੇ ਨੈਣਾਂ ਵਿਚ ਇਕ ਹੈ। ਜਿਥੇ ਤੱਕ ਤੁਹਾਡੀ ਦ੍ਰਿਸ਼ਟੀ ਜਾਂਦੀ ਹੈ, ਇਕ ਦਿਖਾਈ ਦਿੰਦਾ ਹੈ। ਵਾਸਤਵਿਕ ਅੱਖਾਂ ਉਸੇ ਦਿਨ ਪਵਿੱਤਰ ਹੁੰਦੀਆਂ ਹਨ ਜਿਸ ਦਿਨ ਇਕ ਦਿਖਾਈ ਦੇਵੇ। ਜਦੋਂ ਦੋ ਦਿਖਾਈ ਦੇਣ, ਅੱਖਾਂ ਮਲੀਨ ਹੋਣਗੀਆਂ। ਅੱਖਾਂ ਦੀ ਇਹ ਮਹਾਨਤਾ ਹੈ ਕਿ ਇਹ ਭਾਵੇਂ ਆਪ ਦੋ ਹੋਣ ਪਰ ਇਕ ਨੂੰ ਦੇਖਣ ਵਿਚ ਸਮਰੱਥ ਹੋ ਜਾਣ। ਤੁਹਾਡੀ ਰਸਨਾ 'ਤੇ ਵੀ ਇਕ ਹੈ। ਤੁਸੀਂ ਦੁਬਿਧਾ ਦੇ ਬੋਲ ਵੀ ਨਹੀਂ ਬੋਲਦੇ। ਤੁਸੀਂ ਅਜਿਹਾ ਬੋਲ ਆਪਣੀ ਰਸਨਾ ਤੋਂ ਬਾਹਰ ਕੱਢਦੇ ਹੀ ਨਹੀਂ, ਜਿਸਦੇ ਨਾਲ ਵਿਤਕਰਿਆਂ ਦਾ ਜਨਮ ਹੋਵੇ। ਤੁਹਾਡੀ ਜ਼ਬਾਨ 'ਤੇ ਵੀ ਇਕ ਹੈ। ਇਕ ਤੋਂ ਬਿਨਾਂ ਤੁਸੀਂ ਦੂਜੀ ਥਾਂ ਜਾਣਦੇ ਹੀ ਨਹੀਂ। ਭੱਟਾਂ ਨੇ ਤਾਂ ਅੱਗੇ ਕਮਾਲ ਕਰ ਦਿੱਤੀ ਹੈ। ਆਪ ਕਹਿੰਦੇ ਹਨ-

*ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ॥*

ਹੇ ਗੁਰੂ ਅਮਰਦਾਸ ਜੀ ! ਤੁਸੀਂ ਜਾਗਦੇ ਰਹਿੰਦੇ ਹੋ, ਇਕ ਨੂੰ ਦੇਖਦੇ ਰਹਿੰਦੇ ਹੋ, ਪਰ ਜਦੋਂ ਤੁਸੀਂ ਸੌਂ ਜਾਂਦੇ ਹੋ, ਫਿਰ ਤੁਹਾਨੂੰ ਸੁਪਨੇ ਵੀ ਇਕ ਦੇ ਹੀ ਆਉਂਦੇ ਹਨ। ਤੁਹਾਡੀ ਜਾਗ੍ਰਿਤ ਅਵਸਥਾ ਵਿਚ ਵੀ ਇਕ ਹੈ, ਤੁਹਾਡੇ ਸੁਪਨਿਆਂ ਦੀ ਦੁਨੀਆਂ ਵਿਚ ਵੀ ਇਕ ਹੈ। ਅਜਿਹਾ ਆਪ ਦਾ ਸਰੂਪ ਹੈ।

*ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਹੁ॥*

ਹੇ ਗੁਰੂ ਅਮਰਦਾਸ ਜੀ ! ਤੁਸੀਂ 71 ਵਰ੍ਹੇ ਦੀ ਅਵਸਥਾ ਵਿਚ ਇਸ ਤਰ੍ਹਾਂ ਦੇ ਆਤਮਕ ਗਿਆਨ ਨੂੰ ਪ੍ਰਾਪਤ ਕੀਤਾ ਹੈ।

*ਇਕਹੁ ਜਿ ਲਾਖੁ ਲਖਹੁ ਅਲਖੁ ਹੈ*
*ਇਕੁ ਇਕੁ ਕਰਿ ਵਰਨਿਅਉ॥*
*ਗੁਰ ਅਮਰਦਾਸ ਜਾਲਪੁ ਭਣੈ*
*ਤੂ ਇਕੁ ਲੋੜਹਿ ਇਕੁ ਮੰਨਿਅਉ॥*

(ਅੰਗ ੧੩੯੪)

ਭੱਟ ਬਲ ਕਹਿ ਰਿਹਾ ਹੈ – ਹੇ ਧੰਨ ਗੁਰੂ ਅਮਰਦਾਸ ਜੀ ! ਉਹ ਜੋ ਨਾ ਲਖੇ ਜਾਣ ਵਾਲਾ ਇਕ ਹੈ, ਉਸ ਨੂੰ ਤੁਸੀਂ ਲਖਿਆ ਹੈ। ਉਸਨੂੰ ਤੁਸੀਂ ਦੇਖਿਆ ਹੈ। ਉਹ ਤੁਹਾਡੀ ਰਸਨਾ 'ਤੇ ਹੈ। ਉਹ ਤੁਹਾਡੇ ਕੰਨਾਂ ਵਿਚ ਹੈ। ਉਹ ਤੁਹਾਡੇ ਚੇਤੇ ਵਿਚ ਹੈ। ਉਹ ਤੁਹਾਡੇ ਰੋਮ ਰੋਮ ਵਿਚ ਹੈ। ਉਹ ਤੁਹਾਡੀ ਜਾਗ੍ਰਿਤ ਅਵਸਥਾ ਵਿਚ ਹੈ ਅਤੇ ਉਹੀ ਤੁਹਾਡੇ ਸੁਪਨਿਆਂ ਵਿਚ ਹੈ। ਗੁਰੂ ਅਮਰਦਾਸ ਜੀ ਮਹਾਰਾਜ ਇਕ ਦੀ ਮੂਰਤੀ ਬਣ ਗਏ। ਪਾਤਿਸ਼ਾਹ ਦੀ ਬਾਣੀ ਦਾ ਫ਼ੈਸਲਾ-

*ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥*
*ਬਿਨੁ ਬੂਝੇ ਤੂੰ ਸਦਾ ਨਾਪਾਕ॥*

(ਅੰਗ ੩੭੪)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫੁਰਮਾਣ ਹੈ – ਸਮੂਹ ਬ੍ਰਹਿਮੰਡ ਦੀ ਅਨੇਕਤਾ ਉਸ ਇਕ ਦੀ ਖੇਡ ਹੈ। ਜਿਸਨੂੰ ਉਸ ਇਕ ਨਾਲ ਪਿਆਰ ਹੈ, ਉਸਨੂੰ ਖੇਡ ਨਾਲ ਵੀ ਪਿਆਰ ਹੋਵੇਗਾ। ਜਿਸਨੂੰ ਸਾਗਰ ਨਾਲ ਪਿਆਰ ਹੈ, ਉਸਨੂੰ ਲਹਿਰਾਂ ਨਾਲ ਵੀ ਪਿਆਰ ਹੋਵੇਗਾ। ਜਿਸਨੂੰ ਸੂਰਜ ਨਾਲ ਪਿਆਰ ਹੈ, ਉਸਨੂੰ ਕਿਰਨਾਂ ਨਾਲ ਵੀ ਪਿਆਰ ਹੋਵੇਗਾ। ਜਿਸਨੂੰ ਨਿਰੰਕਾਰ ਨਾਲ ਪਿਆਰ ਹੈ, ਉਸਨੂੰ ਸੰਸਾਰ ਨਾਲ ਵੀ ਪਿਆਰ ਹੋਵੇਗਾ।

*ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਏਹੁ ਹਰਿ ਕਾ ਰੂਪੁ ਹੈ*
*ਹਰਿ ਰੂਪੁ ਨਦਰੀ ਆਇਆ॥*

(ਅੰਗ ੯੨੨)

ਕਲਗੀਧਰ ਪਾਤਿਸ਼ਾਹ ਸਾਫ਼ ਫ਼ੁਰਮਾਣ ਕਰਦੇ ਹਨ ਕਿ ਇਹ ਸਮੂੰਹ ਬ੍ਰਹਿਮੰਡ ਦੀ ਅਨੇਕਤਾ ਉਸ ਇਕ ਦਾ ਸਰੂਪ ਹੈ। ਕਲਗੀਧਰ ਦੇ ਚਰਨ ਪਰਸਦਿਆਂ ਪਰਸਦਿਆਂ ਭਾਈ ਘਨਈਆ ਇਕ ਦਾ ਰੂਪ ਹੋ ਗਏ। ਉਹ ਇਕ ਉਹਨਾਂ ਦੇ ਬਚਨਾਂ ਵਿਚੋਂ ਟਪਕਣ ਲੱਗ ਪਿਆ। ਉਹ ਇਕ ਉਹਨਾਂ ਦੇ ਰੋਮ-ਰੋਮ ਵਿਚੋਂ ਟਪਕਣ ਲੱਗ ਪਿਆ। ਉਹ ਇਕ ਜੀਵਨ ਦੀ ਹਰ ਕਿਰਿਆ ਵਿਚ ਬਾਹਰ ਪ੍ਰਦਰਸ਼ਿਤ ਹੋਣ ਲੱਗ ਪਿਆ।

ਉਂਝ ਤਾਂ ਭਾਈ ਘਨਈਆ ਹਰ ਪ੍ਰਕਾਰ ਦੀ ਸੇਵਾ ਕਰਦੇ ਸਨ, ਪਰ ਇਕ ਅਦੁੱਤੀ ਸੇਵਾ ਆਪ ਨੇ ਜੰਗ ਦੇ ਦਿਨਾਂ ਵਿਚ ਲਈ। ਮੈਦਾਨੇ ਜੰਗ ਵਿਚ ਕੀ ਉਹ ਲੜਨ ਦਾ ਕੰਮ ਕਰਦੇ ਸਨ ? ਨਹੀਂ, ਆਪ ਦੇ ਕੋਲ ਸ਼ਸਤਰ ਸੀ ਪ੍ਰੇਮ ਦਾ, ਆਪ ਦੇ ਕੋਲ ਸ਼ਸਤਰ ਸੀ ਸੇਵਾ ਦਾ। ਇਹੀ ਚਲਾਉਂਦੇ ਰਹੇ। ਕਿੰਨ੍ਹਾਂ ਉੱਤੇ ਚਲਾਉਂਦੇ ਰਹੇ ਪ੍ਰੇਮ ਦਾ ਸ਼ਸਤਰ ? ਸੇਵਾ ਦਾ ਸ਼ਸਤਰ ਚਲਾਉਂਦੇ ਰਹੇ ਜ਼ਖ਼ਮੀਆਂ 'ਤੇ। ਡਿੱਗੇ ਹੋਏ ਮੈਦਾਨੇ ਜੰਗ ਦੇ ਸਿਪਾਹੀ ਜੋ ਤ੍ਰਾਹ ਤ੍ਰਾਹ ਕਰ ਰਹੇ ਹੋਣ, ਆਪ ਉਹਨਾਂ ਦੇ ਮੂੰਹ ਵਿਚ ਪਾਣੀ ਪਾ ਰਹੇ ਸਨ। ਉਹਨਾਂ ਦੇ ਸਿਰ ਉੱਤੇ ਹੱਥ ਰੱਖਦੇ ਸਨ। ਮੂੰਹ 'ਤੇ ਪਾਣੀ ਦੇ ਛਿੱਟੇ ਮਾਰਦੇ ਸਨ ਅਤੇ ਇਸ ਤਰ੍ਹਾਂ ਤੜਪਦੇ ਹੋਏ ਉਹ ਸਿਪਾਹੀ ਫਿਰ ਖੜੇ ਹੋ ਜਾਂਦੇ ਸਨ ਅਤੇ ਫਿਰ ਸ਼ਸਤਰ ਚੁੱਕ ਲੈਂਦੇ ਸਨ। ਆਪ ਬਿਨਾਂ ਮਜ਼੍ਹਬੋ-ਮਿੱਲਤ ਕਿਉਂਕਿ ਇਕ ਦਾ ਰੂਪ ਸਨ, ਹਰ ਇਕ ਨੂੰ ਪਾਣੀ ਪਿਲਾਉਣ। ਇਹ ਸਾਰੀਆਂ ਲਹਿਰਾਂ ਆਪ ਨੂੰ ਇਕ ਸਾਗਰ ਦਾ ਹੀ ਰੂਪ ਦਿਖਾਈ ਦੇ ਰਹੀਆਂ ਸਨ। ਇਹ ਸਾਰੀਆਂ ਕਿਰਨਾਂ ਸੂਰਜ ਨਾਲ ਸਬੰਧਿਤ ਆਪ ਨੂੰ ਮਹਿਸੂਸ ਹੋ ਰਹੀਆਂ ਸਨ। ਭੇਦ ਭਾਵ ਦੀ ਦੁਨੀਆਂ ਵਿਚ ਆਪ ਉੱਚੇ ਉੱਠ ਗਏ।

ਕਹਿੰਦੇ ਹਨ ਸਿੱਖਾਂ ਨੇ ਆਪ ਦੀਆਂ ਮੁਸ਼ਕਾਂ ਬੰਨ੍ਹੀਆਂ ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਹਜ਼ੂਰ ਵਿਚ ਪੇਸ਼ ਕੀਤਾ। ਆਖਿਆ ਮਹਾਰਾਜ ! ਜਿਨ੍ਹਾਂ ਨੂੰ ਮਾਰ ਮਾਰ ਕੇ ਅਸੀਂ ਮੈਦਾਨੇ ਜੰਗ ਵਿਚ ਗਿਰਾਅ ਦਿੰਦੇ ਹਾਂ, ਇਹ ਪਾਣੀ ਪਿਲਾਅ ਕੇ ਫਿਰ ਖੜਾ ਕਰ ਦਿੰਦਾ ਹੈ। ਇਹ ਸਿੱਖ ਨਹੀਂ ਗ਼ੱਦਾਰ ਹੈ। ਕਲਗੀਧਰ ਕਹਿੰਦੇ ਹਨ, ਕਿਉਂ ਭਾਈ ਘਨਈਆ, ਇਹ ਜੋ ਇਲਜ਼ਾਮ ਤੇਰੇ 'ਤੇ ਲੱਗ ਰਿਹਾ ਹੈ, ਇਹ ਠੀਕ ਹੈ ? ਪਾਤਿਸ਼ਾਹ ! ਮੈਨੂੰ ਤਾਂ ਪਤਾ ਨਹੀਂ, ਮੈਂ ਜਦੋਂ ਵੀ ਪਾਣੀ ਪਿਲਾਇਆ ਹੈ, ਆਪ ਨੂੰ ਹੀ ਪਾਣੀ ਪਿਲਾਇਆ ਹੈ। ਮੈਂ ਜਦੋਂ ਵੀ ਪਾਣੀ ਪਿਲਾਇਆ ਹੈ, ਪ੍ਰਭੂ ਨੂੰ ਹੀ ਪਾਣੀ ਪਿਲਾਇਆ ਹੈ। ਮੈਨੂੰ ਨਹੀਂ ਦੂਜਾ ਦਿਖਾਈ ਦਿੰਦਾ। ਸਤਿਗੁਰਾਂ ਨੇ ਮਲ੍ਹਮ ਦੀ ਡੱਬੀ ਜੇਬ ਵਿਚੋਂ ਕੱਢੀ ਤੇ ਭਾਈ ਘਨਈਏ ਦੇ ਹੱਥ ਥੰਮ੍ਹਾਈ। ਆਖਿਆ ਨਿਰਾ ਪਾਣੀ ਨਾ ਪਿਲਾਇਆ ਕਰੋ, ਮਲ੍ਹਮ-ਪੱਟੀ ਵੀ ਕਰ ਦਿਆ ਕਰੋ।

ਇਸ ਤਰ੍ਹਾਂ ਇਕ ਅਦੁੱਤੀ ਖ਼ਾਲਸੇ ਦਾ ਜਨਮ ਹੋਇਆ ਜੋ ਮੈਦਾਨੇ ਜੰਗ ਵਿਚ ਬਿਨਾਂ ਮਜ਼੍ਹਬੋ-ਮਿੱਲਤ ਜ਼ਖ਼ਮੀਆਂ ਦੀ ਮਲ੍ਹਮ ਪੱਟੀ ਵੀ ਕਰਦਾ ਰਿਹਾ ਅਤੇ ਪਾਣੀ ਵੀ ਪਿਲਾਉਂਦਾ ਰਿਹਾ। ਇਸ ਤਰੀਕੇ ਨਾਲ ਕਹਿ ਸਕਦੇ ਹਾਂ ਕਿ ਵਿਸ਼ਵ ਵਿਚ ਜੋ ਇਕ ਸੰਸਥਾ ਹੈ ਰੈੱਡ

ਕਰਾਸ, ਉਸਦਾ ਜਨਮ ਦਾਤਾ ਭਾਈ ਘਨਈਆ ਹੈ। ਭਾਈ ਘਨਈਏ ਦੇ ਖ਼ਿਆਲ, ਵਿਚਾਰ, ਏਕਤਾ ਦੀ ਮੂਰਤੀ, ਪ੍ਰੇਮ ਦੇ ਮੁਜੱਸਮੇ, ਪਿਆਰ ਦਾ ਸਾਗਰ ਆਪ ਦੇ ਜੀਵਨ ਵਿਚ ਦਿਖਾਈ ਦੇ ਰਿਹਾ ਹੈ। ਸੰਤ ਕਰਨੈਲ ਸਿੰਘ ਦੇ ਕਹਿਣ ਉੱਤੇ ਭਾਈ ਘਨਈਏ ਦੇ ਖ਼ਿਆਲਾਂ ਨੂੰ ਬਾਣੀ ਆਸ਼ੇ ਦੇ ਅਨੁਸਾਰ ਇਤਿਹਾਸ ਵਿਚੋਂ ਸੰਗਤਾਂ ਦੇ ਸਾਹਮਣੇ ਰੱਖਣ ਦੀ ਕੋਸ਼ਿਸ਼ ਕੀਤੀ ਹੈ। ਸਤਿਗੁਰੂ ਰਹਿਮਤ ਕਰਨ। ਭਾਈ ਘਨਈਏ ਵਾਲੀ ਸਮ-ਦ੍ਰਿਸ਼ਟੀ ਸਾਰਿਆਂ ਨੂੰ ਨਸੀਬ ਹੋਵੇ ਤਾਂ ਕਿ ਜੋ ਕੁਝ ਇਹ ਵਿਚਾਰ ਅਸੀਂ ਸੁਣੇ ਹਨ, ਸਾਡੇ ਜੀਵਨ ਦਾ ਆਧਾਰ ਬਣੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸੰਸਾਰੁ ਰੋਗੀ ਨਾਮੁ ਦਾਰੂ

*ਰੋਗਨ ਤੇ ਅਰ ਸੋਗਨ ਤੇ ਜਲ ਜੋਗਨ ਤੇ ਬਹੁ ਭਾਂਤਿ ਬਚਾਵੈ॥*

(ਤ੍ਵਪ੍ਰਸਾਦਿ ਸ੍ਵੈਯੇ)

*ਜੋ ਜੋ ਦੀਸੈ ਸੋ ਸੋ ਰੋਗੀ॥*
*ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥*

(ਅੰਗ ੧੧੪੦)

ਸਤਿਕਾਰ ਯੋਗ ਸਤਿਸੰਗੀ ਜਨੋਂ! ਫ਼ਤਹਿ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



ਪ੍ਰਕਿਰਤੀ ਨੇ ਮਨੁੱਖ ਨੂੰ ਤਨ ਤਾਂ ਠੀਕ ਦਿੱਤਾ ਹੈ, ਪਰ ਤਨ ਦੀਆਂ ਸਮੱਸਿਆਵਾਂ ਅਨੇਕ ਹਨ। ਰੋਗੀ ਅਨੇਕ ਹਨ। ਪੂਰੀ ਮਨੁੱਖਤਾ ਅੱਜ ਤੱਕ ਪਤਾ ਨਹੀਂ ਕਿੰਨੀਆਂ ਮਹਾਂ-ਮਾਰੀਆਂ ਤੋਂ ਲੰਘ ਚੁੱਕੀ ਹੈ। ਤਪੇਦਿਕ, ਟੀ.ਬੀ. ਮਿਆਦੀ ਬੁਖ਼ਾਰ, ਇਸ ਤਰ੍ਹਾਂ ਦੇ ਪਤਾ ਨਹੀਂ ਕਿੰਨੇ ਭਿਅੰਕਰ ਰੋਗ ਜੋ ਕਈ ਦਫ਼ਾ ਬਸਤੀਆਂ ਦੀਆਂ ਬਸਤੀਆਂ ਉਜਾੜਦੇ ਰਹੇ ਹਨ। ਸ਼ਹਿਰਾਂ ਦੇ ਸ਼ਹਿਰ ਤਬਾਹ ਕਰਦੇ ਰਹੇ ਹਨ। ਇਕ ਨੂੰ ਸ਼ਮਸ਼ਾਨ ਤੱਕ ਪਹੁੰਚਾਣਾ, ਦੂਜਾ ਸ਼ਮਸ਼ਾਨ ਤੱਕ ਪਹੁੰਚਣ ਨੂੰ ਤਿਆਰ ਬੈਠਾ ਪਿਆ ਹੈ। ਇਸ ਤਰ੍ਹਾਂ ਦੀਆਂ ਮਹਾਂ-ਮਾਰੀਆਂ ਸਮੁੱਚੇ ਵਿਸ਼ਵ ਵਿਚ ਆਈਆਂ। ਹਰ ਦੇਸ਼ ਕਿਸੇ ਨਾ ਕਿਸੇ ਮਹਾਂ-ਮਾਰੀ ਤੋਂ ਲੰਘਿਆ ਹੈ। ਮਹਾਂ-ਮਾਰੀ ਭਾਵ ਜਿਸ ਵਿਚ ਬਹੁਤਿਆਂ ਨੇ ਲਪੇਟ ਵਿਚ ਆ ਜਾਣਾ। ਲੇਕਿਨ ਇਕ ਇਕ ਰੋਗ ਦੀ ਗਿਣਤੀ ਕਰੀਏ ਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਇਸ ਕਥਨ ਨੂੰ, ਗੁਰਬਾਣੀ ਦੇ ਇਸ ਕਥਨ-

*ਜੋ ਜੋ ਦੀਸੈ ਸੋ ਸੋ ਰੋਗੀ॥*

ਨੂੰ ਵੇਖੀਏ ਤਾਂ ਇਸ ਤਰ੍ਹਾਂ ਮਹਾਂ-ਮਾਰੀ ਹਰ ਵਕਤ ਮੌਜੂਦ ਹੈ।

ਅਨੇਕਾਂ ਰੋਗ ਤੇ ਸਰੀਰ ਇਕ ਹੀ ਹੈ। ਅਨੇਕਾਂ ਬੀਮਾਰੀਆਂ ਤੇ ਤਨ ਇਕ ਹੀ ਹੈ। ਜਿੰਨੇ ਗਿਆਨ-ਇੰਦਰੇ ਹਨ, ਇਹਨਾਂ ਦੇ ਵੀ ਰੋਗ ਹਨ। ਕਦੀ ਅੱਖਾਂ ਦੁਖਣੀਆਂ ਆ ਜਾਂਦੀਆਂ ਹਨ। ਵੇਖਣਾ ਔਖਾ ਹੋ ਜਾਂਦਾ ਹੈ। ਕਦੀ ਕੰਨ ਦੁਖਣ ਲੱਗ ਪੈਂਦੇ ਹਨ। ਸੁਣਨਾ ਔਖਾ ਹੋ ਜਾਂਦਾ ਹੈ। ਕਦੀ ਗਲਾ ਦੁਖਣਾ ਸ਼ੁਰੂ ਹੋ ਜਾਂਦਾ ਹੈ, ਬੋਲਣਾ ਔਖਾ ਹੋ ਜਾਂਦਾ ਹੈ। ਕਦੀ ਨਜ਼ਲੇ

ਤੇ ਜ਼ੁਕਾਮ ਦੇ ਨਾਲ ਨਾਸਕਾ ਇੰਨੀ ਭਾਰੀ ਹੋ ਜਾਂਦੀ ਹੈ ਕਿ ਸੁੰਘਣਾ ਔਖਾ ਹੋ ਜਾਂਦਾ ਹੈ। ਕਦੀ ਸਮੁੱਚੇ ਸਰੀਰ ਦੇ ਉੱਤੇ ਤਾਪ, ਬੁਖ਼ਾਰ, ਇਸ ਢੰਗ ਨਾਲ ਪ੍ਰਗਟ ਹੁੰਦਾ ਹੈ ਕਿ ਬੀਮਾਰੀ ਦਾ ਪਤਾ ਹੀ ਨਹੀਂ ਲੱਗਦਾ। ਗਿਆਨ-ਇੰਦਰਿਆਂ ਦੀ ਬੀਮਾਰੀ ਤੋਂ ਇਲਾਵਾ ਸਮੁੱਚੇ ਸਰੀਰ ਦੇ ਅਨੇਕਾਂ ਰੋਗ ਹਨ। ਕਿਧਰੇ ਦਿਲ ਦੀ ਬੀਮਾਰੀ, ਕਿਧਰੇ ਦਿਮਾਗ਼ ਦੀ ਸਮੱਸਿਆ, ਕਿਧਰੇ ਗੁਰਦਿਆਂ ਦੀ ਬੀਮਾਰੀ, ਕਿਧਰੇ ਫੇਫੜਿਆਂ ਦੀ ਸਮੱਸਿਆ, ਕਿਧਰੇ ਹੱਡੀਆਂ ਦਾ ਕਮਜ਼ੋਰ ਹੋ ਜਾਣਾ, ਟੁੱਟ ਜਾਣਾ, ਗ਼ਰਜ਼ ਕਿ ਤਨ ਤਾਂ ਇਕ ਹੈ, ਪਰ ਜੀਵ ਅਨੇਕਾਂ ਤਰ੍ਹਾਂ ਦੇ ਰੋਗਾਂ ਦੀਆਂ ਸਮੱਸਿਆਵਾਂ ਨਾਲ ਘਿਰਿਆ ਹੋਇਆ ਹੈ।

ਕੁਝ ਵਿਚਾਰਕਾਂ ਨੇ ਭੁੱਖ ਨੂੰ ਵੀ ਰੋਗ ਕਹਿ ਦਿੱਤਾ ਹੈ। ਕਈ ਦਫ਼ਾ ਇਹ ਦਿਨ ਵਿਚ ਚਾਰ-ਚਾਰ ਵਾਰ ਰੋਗ ਲੱਗਦਾ ਹੈ। ਦੋ ਦਫ਼ਾ ਤੇ ਲੱਗਦਾ ਹੀ ਹੈ ਅਤੇ ਇਹ ਭੁੱਖ ਦਾ ਰੋਗ ਮਿਟਦਾ ਹੈ ਭੋਜਨ ਦੀ ਦਵਾਈ ਨਾਲ। ਕੁਝ ਧਾਰਮਿਕ ਚਿੰਤਕ ਪਿਆਸ ਨੂੰ ਵੀ ਰੋਗ ਕਹਿੰਦੇ ਹਨ। ਪਿਆਸ ਨੇ ਵਿਆਕੁਲ ਕੀਤਾ, ਪਿਆਸ ਨੇ ਬੇਹਾਲ ਕਰ ਦਿੱਤਾ। ਹੁਣ ਇਸ ਦਾ ਇਲਾਜ ਪਾਣੀ ਹੈ। ਨਾ ਦਿਉ ਤਾਂ ਇਹ ਰੋਗ ਜਾਨ-ਲੇਵਾ ਵੀ ਸਾਬਤ ਹੋ ਸਕਦਾ ਹੈ। ਨਾ ਦਿਉ ਭੋਜਨ ਤੇ ਇਹ ਭੁੱਖ ਜਾਨ-ਲੇਵਾ ਵੀ ਸਾਬਤ ਹੋ ਸਕਦੀ ਹੈ। ਇਸ ਤਰ੍ਹਾਂ ਭਗਤਾਂ ਦੀ ਦੁਨੀਆਂ ਵਿਚ ਇਹ ਬੋਲ ਪ੍ਰਚੱਲਤ ਰਹੇ ਹਨ, ਕਿ ਮੌਤ ਨਾਲੋਂ ਵੀ ਭੁੱਖ ਬੁਰੀ ਹੈ। ਸ਼ਾਇਦ ਮੌਤ ਵੀ ਇੰਨੀ ਪੀੜਾ ਨਾ ਦੇਂਦੀ ਹੋਵੇ ਜਿੰਨੀ ਕਿ ਭੁੱਖ ਪੀੜਾ ਦੇ ਜਾਂਦੀ ਹੈ। ਇਸ ਤਰ੍ਹਾਂ ਦੀਆਂ ਸਮੱਸਿਆਵਾਂ ਨਾਲ ਤਨ ਉਲਝਿਆ ਹੋਇਆ ਹੈ। ਕਈ ਵਾਰ ਇਕ ਸਮੱਸਿਆ ਦਾ ਸਮਾਧਾਨ ਲੱਭਦਾ ਹੈ ਤੇ ਅਗੋਂ ਦੂਜੀ ਆਣ ਘੇਰਦੀ ਹੈ। ਇਕ ਰੋਗ ਦਾ ਇਲਾਜ ਕਰਦੇ ਹਾਂ, ਉਹ ਠੀਕ ਹੋਣ ਲੱਗਦਾ ਹੈ, ਦੂਸਰਾ ਪੈਦਾ ਹੋ ਜਾਂਦਾ ਹੈ। ਕਹਿੰਦੇ ਹਨ, ਜ਼ਿਆਦਾ ਦਵਾਈਆਂ ਸਾਈਡ-ਅਫੈਕਟ ਕਰਦੀਆਂ ਹਨ। ਇਕ ਰੋਗ ਨੂੰ ਦਬਾਉਂਦੀਆਂ ਹਨ ਤੇ ਦੂਸਰਾ ਪੈਦਾ ਕਰਦੀਆਂ ਹਨ। ਮੈਂ ਤਾਂ ਇਸ ਤਰ੍ਹਾਂ ਅਨੁਭਵ ਕਰਦਾ ਹਾਂ ਕਿ ਜੇ ਆਪਣੇ ਆਪ ਵਿਚ ਵੀ ਲਈਏ ਤਾਂ ਇਕ ਬੁਖ਼ਾਰ ਦੱਬਦਾ ਹੈ, ਦੂਸਰਾ ਪੈਦਾ ਹੁੰਦਾ ਹੈ। ਇਕ ਰੋਗ ਹੱਟਦਾ ਹੈ, ਦੂਸਰਾ ਆ ਜਾਂਦਾ ਹੈ ਅਤੇ ਪਤਾ ਨਹੀਂ ਕਿੰਨੀਆਂ ਜ਼ਿੰਦਗੀਆਂ ਰੋਗ ਵਿਚ ਫੱਸੀਆਂ ਹੋਈਆਂ ਹਨ ਅਤੇ ਜੀਵਨ ਭਰ ਰੋਗਾਂ ਵਿਚ ਹੀ ਜੀਊਣਾ ਪੈਂਦਾ ਹੈ। ਆਮ ਤਾਂ ਕਹਿੰਦੇ ਹਨ ਕਿ ਪਰਿਵਾਰ ਵਿਚ ਜੀਅ ਰਹੇ ਹਾਂ। ਸੰਸਾਰ ਵਿਚ ਜੀਅ ਰਹੇ ਹਾਂ। ਪਦਾਰਥਾਂ ਵਿਚ ਜੀਅ ਰਹੇ ਹਾਂ, ਪਰ ਮੈਨੂੰ ਤਾਂ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਰੋਗਾਂ ਦੇ ਵਿਚ ਹੀ ਜੀਅ ਰਹੇ ਹਾਂ। ਹਰ ਵਕਤ ਬੀਮਾਰੀਆਂ ਵਿਚ ਹੀ ਜੀਅ ਰਹੇ ਹਾਂ।

ਇਹਨਾਂ ਰੋਗਾਂ ਦੇ ਕਾਰਣ ਵਿਗਿਆਨ ਆਪਣੇ ਢੰਗ ਨਾਲ ਦੱਸਦਾ ਹੈ। ਵਿਗਿਆਨ ਇਸ ਤਰ੍ਹਾਂ ਕਹਿੰਦਾ ਹੈ ਕਿ ਜ਼ਿਆਦਾ ਰੋਗ ਅਹਾਰ ਰੋਗ ਹੈ। ਸਰੀਰ ਦੇ ਅਨੁਕੂਲ ਅਹਾਰ ਨਹੀਂ ਕੀਤਾ ਤਾਂ ਸਰੀਰ ਰੋਗੀ ਹੋ ਜਾਂਦਾ ਹੈ। ਸਰੀਰ ਪੰਜ ਤੱਤਾਂ ਦਾ ਬਣਿਆ ਹੈ। ਖ਼ਾਸ ਕਰਕੇ ਇਸ ਦੇ ਵਿਚ ਤਿੰਨ ਤੱਤ ਇਸ ਤਰ੍ਹਾਂ ਦੇ ਹਨ ਕਿ ਜੇਕਰ ਇਹ ਵਧਣ ਜਾਂ ਇਹ ਘਟਣ ਤਾਂ ਇਹਦੇ

ਨਾਲ ਸਰੀਰ ਦਾ ਸਤੁੰਲਨ ਡਾਵਾਂ-ਡੋਲ ਹੋ ਜਾਂਦਾ ਹੈ। ਉਹ ਹਨ ਵਾਤ ਪਿਤ, ਉਹ ਹੈ ਵਾਯੂ, ਉਹ ਹੈ ਪਾਣੀ ਅਤੇ ਉਹ ਹੈ ਅਗਨੀ। ਜੇਕਰ ਇਹ ਵੱਧ ਜਾਣ ਤਾਂ ਸਰੀਰ ਰੋਗੀ। ਜੇਕਰ ਇਹ ਘੱਟ ਜਾਣ ਤਾਂ ਸਰੀਰ ਰੋਗੀ। ਮੂਲ ਸਰੀਰਕ ਬੀਮਾਰੀਆਂ ਦਾ ਕਾਰਣ, ਆਯੁਰਵੇਦ ਅਚਾਰੀਆ ਇਹੀ ਦੱਸਦੇ ਰਹੇ ਹਨ ਕਿ ਵੱਧ ਗਈ ਅਗਨ, ਜਾਂ ਘੱਟ ਗਈ ਅਗਨ, ਤਾਂ ਸਰੀਰ ਅਸਵੱਸਤ ਹੋ ਗਿਆ। ਤੱਤਾਂ ਦਾ ਇਹ ਤਵਾਜ਼ਨ ਕਿਵੇਂ ਘੱਟਦਾ ਹੈ, ਕਿਵੇਂ ਵੱਧਦਾ ਹੈ ? ਖਾਣ-ਪੀਣ ਦੇ ਨਾਲ। ਹਰ ਵਕਤ ਮਨੁੱਖ ਉਹਨਾਂ ਹੀ ਚੀਜ਼ਾਂ ਨੂੰ ਖਾ ਰਿਹਾ ਹੈ, ਜਿੰਨ੍ਹਾਂ ਦੀ ਤਾਸੀਰ ਗਰਮ ਹੈ। ਬਹੁਤ ਸਾਰੀਆਂ ਇਸ ਤਰ੍ਹਾਂ ਦੀਆਂ ਸਾਗ ਸਬਜ਼ੀਆਂ ਹਨ, ਜੋ ਗਰਮ ਹਨ। ਇਸ ਵਿਚ ਮਸਾਲਾ ਤਾਂ ਆਮ ਵਰਤਿਆ ਜਾਂਦਾ ਹੈ। ਉਹਦਾ ਨਾਮ ਹੀ ਪੈ ਗਿਆ ਗਰਮ ਮਸਾਲਾ। ਉਹਦੀ ਤਾਸੀਰ ਬਹੁਤ ਗਰਮ ਹੈ। ਦਿਨ ਰਾਤ ਕੋਈ ਇਸ ਤਰ੍ਹਾਂ ਦੀਆਂ ਚੀਜ਼ਾਂ ਖਾਵੇ, ਜਿੰਨ੍ਹਾਂ ਦੀ ਤਾਸੀਰ ਗਰਮ ਹੈ ਅਤੇ ਲਗਾਤਾਰ ਖਾਵੇ, ਤੇ ਜ਼ਰੂਰਤ ਤੋਂ ਜ਼ਿਆਦਾ ਖਾਂਦਾ ਜਾਵੇ ਤਾਂ ਇਹ ਸਰੀਰ ਪਿਤ ਪ੍ਰਧਾਨ ਹੋ ਜਾਂਦਾ ਹੈ। ਗਰਮੀ ਪ੍ਰਧਾਨ ਹੋ ਜਾਏਗੀ। ਇਸ ਤਰ੍ਹਾਂ ਦੀਆਂ ਵੀ ਚੀਜ਼ਾਂ ਹਨ, ਜਿੰਨ੍ਹਾਂ ਦੀ ਤਾਸੀਰ ਬਹੁਤ ਠੰਡੀ ਹੈ। ਪਾਣੀ ਦਾ ਸੁਆਲ ਹੈ, ਪਾਣੀ ਪ੍ਰਧਾਨ ਹੈ। ਇਸ ਤਰ੍ਹਾਂ ਦੀ ਕੋਈ ਚੀਜ਼ ਬਹੁਤ ਮਿਕਦਾਰ ਵਿਚ ਖਾਏ, ਲੋੜ ਤੋਂ ਵੱਧ ਖਾਏ ਤੇ ਸਰੀਰ ਦੇ ਵਿਚ ਕਫ ਪ੍ਰਧਾਨ ਹੋ ਜਾਏਗੀ। ਅਤੇ ਇਸ ਤਰ੍ਹਾਂ ਐਸੀਆਂ ਚੀਜ਼ਾਂ ਹਨ, ਜੋ ਆਪਣੇ ਵਿਚ ਵਾਯੂ ਜ਼ਿਆਦਾ ਰੱਖਦੀਆਂ ਹਨ। ਵਾਈ ਬਾਦੀ ਹਵਾ ਨੂੰ ਕਹਿੰਦੇ ਹਨ। ਜੇਕਰ ਉਹ ਹੀ ਕੋਈ ਜ਼ਿਆਦਾ ਖਾਵੇ, ਖਾਂਦਾ ਜਾਏ ਤਾਂ ਮਿਕਦਾਰ ਤੋਂ ਜ਼ਿਆਦਾ ਸਰੀਰ ਵਿਚ ਹਵਾ ਹੋ ਜਾਏਗੀ, ਸਰੀਰ ਵਾਈ ਬਾਦੀ ਹੋ ਜਾਏਗਾ। ਵਾਯੂ ਗ੍ਰਸਤ ਹੋ ਜਾਏਗਾ, ਸਰੀਰ ਰੋਗੀ ਹੋ ਜਾਏਗਾ। ਦਰਅਸਲ ਦਵਾਈਆਂ ਇਹਨਾਂ ਤੱਤਾਂ ਦੇ ਸੰਤੁਲਿਨ ਨੂੰ ਕਾਇਮ ਰੱਖਣ ਲਈ ਹਨ, ਵਿਗੜ ਗਏ ਤਵਾਜ਼ਨ ਨੂੰ ਠੀਕ ਕਰਨ ਵਾਸਤੇ ਹਨ। ਇਸ ਤਰ੍ਹਾਂ ਸਰੀਰ ਦੇ ਅੰਤ ਤੱਕ ਬਹੁਤ ਸਾਰੀਆਂ ਬੀਮਾਰੀਆਂ ਆਪਣਾ ਘਰ ਬਣਾ ਲੈਂਦੀਆਂ ਹਨ। ਇਹਨਾਂ ਬੀਮਾਰੀਆਂ ਦੇ ਕਾਰਣ ਵਕਤ ਤੋਂ ਪਹਿਲਾਂ ਸਰੀਰ ਦਾ ਅੰਤ ਹੋ ਜਾਂਦਾ ਹੈ। ਬੀਮਾਰੀਆਂ ਹੀ ਸਰੀਰ ਨੂੰ ਖਾ ਜਾਂਦੀਆਂ ਹਨ, ਬੀਮਾਰੀਆਂ ਹੀ ਸਰੀਰ ਦੀ ਕਬਰ ਬਣ ਜਾਂਦੀਆਂ ਹਨ।

ਅੱਗੇ ਚੱਲ ਕੇ ਆਯੁਰਵੇਦ ਅੱਗੇ ਆਈ। ਉਸ ਨੇ ਕੁਝ ਜੜ੍ਹੀ ਬੂਟੀਆਂ ਦੀ ਤਾਸੀਰ ਦੇਖੀ ਅਤੇ ਇਸ ਢੰਗ ਦਾ ਇਲਾਜ ਸ਼ੁਰੂ ਹੋਇਆ। ਜੇਕਰ ਕੋਈ ਕਫ਼ ਪ੍ਰਧਾਨ ਹੈ ਤਾਂ ਉਸ ਨੂੰ ਉਹ ਜੜ੍ਹੀ ਬੂਟੀਆਂ ਦੇਈ ਗਏ। ਜੋ ਕਰਮ ਧਰਮ ਹੈ, ਜੋ ਵਾਯੂ ਪ੍ਰਧਾਨ ਹਨ, ਉਸ ਨੂੰ ਇਸ ਤਰ੍ਹਾਂ ਦੀਆਂ ਔਸ਼ਧੀਆਂ ਦੇਈਏ, ਜੋ ਸਰੀਰ ਵਿਚੋਂ ਫ਼ਾਲਤੂ ਵਾਯੂ ਨੂੰ ਕੱਢ ਦੇਵੇ ਅਤੇ ਜੋ ਸਰੀਰ ਪਿਤ ਪ੍ਰਧਾਨ ਹੈ, ਉਸ ਨੂੰ ਐਸੀ ਔਸ਼ਧੀ ਦੇਈਏ, ਐਸੀ ਬਨਸਪਤੀ ਜਿਸ ਦੀ ਤਾਸੀਰ ਠੰਡੀ ਹੈ।

ਕਾਫ਼ੀ ਲੰਬੇ ਸਮੇਂ ਤੱਕ ਆਯੁਰਵੇਦ ਦਾ ਆਪਣਾ ਪ੍ਰਭਾਵ ਰਿਹਾ। ਸਰੀਰ ਦੇ ਬੁਖ਼ਾਰਾਂ ਨੂੰ ਦੂਰ ਕਰਨ ਵਿਚ ਇਹ ਆਯੁਰਵੇਦ ਅਚਾਰੀਆ ਅੱਗੇ ਅੱਗੇ ਰਹੇ ਅਤੇ ਕਾਫ਼ੀ ਸਫਲਤਾ

ਇਹਨਾਂ ਨੂੰ ਪ੍ਰਾਪਤ ਹੋਈ। ਲੇਕਿਨ ਫਿਰ ਵੀ ਪੂਰਨ ਤੌਰ 'ਤੇ ਸਮੁੱਚੀ ਮਨੁੱਖਤਾ ਕਦੀ ਸਵੱਸਥ ਨਾ ਹੋ ਸਕੀ। ਕਦੀ ਤੰਦਰੁਸਤ ਨਾ ਹੋ ਸਕੀ। ਆਯੁਰਵੇਦ ਤੋਂ ਬਾਅਦ ਐਲੋਪੈਥੀ ਅੱਗੇ ਆਈ ਨਵੇਂ ਉਪਕਰਣ ਲੈ ਕੇ, ਨਵੀਆਂ ਦਵਾਈਆਂ ਲੈ ਕੇ, ਨਵੇਂ ਵਿਚਾਰ ਲੈ ਕੇ। ਫਿਰ ਸਹਿਜੇ ਸਹਿਜੇ ਸਾਰੀ ਦੁਨੀਆਂ ਵਿਚ ਇਹ ਐਲੋਪੈਥੀ ਵੱਧਦੀ ਵੱਧਦੀ ਹਾਵੀ ਹੋ ਗਈ, ਛਾ ਗਈ। ਮਨੁੱਖ ਇਸ ਦੇ ਅਸਰ ਹੇਠ ਆ ਗਿਆ। ਮਨੁੱਖ ਇਸ ਦਾ ਬਹੁਤ ਵਿਸ਼ਵਾਸ ਕਰਨ ਲੱਗ ਪਿਆ। ਪਰ ਦੇਖਣ ਵਿਚ ਇਹ ਆਇਆ ਕਿ ਦਵਾਈਆਂ ਦੇ ਨਾਲ ਮੈਡੀਕਲ ਸਟੋਰ ਭਰੇ ਪਏ ਹਨ, ਰੋਗਾਂ ਨਾਲ ਮਨੁੱਖ ਦੇ ਸਰੀਰ ਭਰੇ ਪਏ ਹਨ। ਹੁਣ ਸ਼ਰਮ ਨੂੰ ਇਕ ਪਾਸੇ ਰੱਖ ਕੇ, ਮੈਡੀਕਲ ਸਾਇੰਸ ਵੀ ਇਹ ਗੱਲ ਕਹਿਣ ਲੱਗ ਪਈ ਹੈ ਕਿ 60 ਫ਼ੀਸਦੀ ਬੀਮਾਰੀਆਂ ਸਾਡੇ ਕਾਬੂ ਵਿਚ ਨਹੀਂ ਹਨ। ਸਾਡੀ ਉਹਨਾਂ ਤੱਕ ਪਹੁੰਚ ਨਹੀਂ ਹੈ। ਇਹਨਾਂ ਵਿਚ ਤੇ ਕੁਝ ਬਹੁਤ ਮੋਟੀਆਂ ਮੋਟੀਆਂ ਹਨ, ਜਿਵੇਂ ਸ਼ੂਗਰ ਹੈ, ਕੈਂਸਰ ਹੈ। ਅੱਜ ਦਾ ਭਿਅੰਕਰ ਰੋਗ ਕੈਂਸਰ ਹੈ ਅਤੇ ਇਸ ਤਰ੍ਹਾਂ ਦੇ ਕੁਝ ਹੋਰ ਹਨ। ਛੋਟੇ ਮੋਟੇ ਰੋਗ ਇਹ ਤਾਂ ਵਿਆਪਕ ਹਨ। ਐਲੋਪੈਥੀ ਜਦ ਸਾਰੀ ਮਨੁੱਖਤਾ ਨੂੰ ਤੰਦਰੁਸਤ ਨਹੀਂ ਕਰ ਸਕੀ ਤਾਂ ਹੋਮਿਉਪੈਥਿਕ ਅੱਗੇ ਆਈ ਨਵੇਂ ਖ਼ਿਆਲ ਲੈ ਕੇ, ਨਵੀਆਂ ਦਵਾਈਆਂ ਲੈ ਕੇ, ਨਵੇਂ ਵਿਚਾਰ ਲੈ ਕੇ, ਪਰ ਇਹ ਵੀ ਸਮੁੱਚੀ ਮਨੁੱਖਤਾ ਨੂੰ ਤੰਦਰੁਸਤ ਕਰਨ ਵਿਚ ਅਸਮਰਥ ਰਹੀ ਹੈ। ਸਾਹਿਬਾਂ ਦੀ ਬਾਣੀ ਕਹਿੰਦੀ ਹੈ-

*ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥*



(ਅੰਗ ੬੮੭)

ਇਕ ਵੈਦ ਨੇ ਤਰ੍ਹਾਂ ਤਰ੍ਹਾਂ ਦੀਆਂ ਦਵਾਈਆਂ ਦੇ ਨਾਲ ਆਪਣੀ ਦੁਕਾਨ ਸ਼ਿੰਗਾਰ ਕੇ ਰੱਖੀ ਹੋਈ ਹੈ ਅਤੇ ਇਹ ਵੈਦ ਆਏ ਹੋਏ ਰੋਗੀਆਂ ਨੂੰ ਦਵਾਈਆਂ ਦੀਆਂ ਪੁੜੀਆਂ ਬਣਾ ਕੇ ਦੇ ਰਿਹਾ ਹੈ। ਕਿਸੇ ਦੀ ਨਬਜ਼ ਦੇਖ ਰਿਹਾ ਹੈ। ਕਿਸੇ ਦੀ ਜ਼ਬਾਨ ਦੇਖ ਰਿਹਾ ਹੈ। ਕਿਸੇ ਦੀਆਂ ਅੱਖਾਂ ਦੇਖ ਰਿਹਾ ਹੈ। ਕਿਸੇ ਦੇ ਸੀਨੇ 'ਤੇ ਹੱਥ ਰੱਖ ਕੇ, ਉਸ ਦੇ ਦਿਲ ਦੀ ਧੜਕਣ ਨੋਟ ਕਰ ਰਿਹਾ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਇਥੋਂ ਆਗਮਨ ਹੋਇਆ, ਲਾਂਘਾ ਹੋਇਆ। ਵੈਦ ਨੂੰ ਦੇਖਿਆ, ਰੋਗੀਆਂ ਦੀ ਭੀੜ ਨੂੰ ਦੇਖਿਆ, ਸੱਜੀਆਂ ਹੋਈਆਂ ਦਵਾਈਆਂ ਨੂੰ ਦੇਖਿਆ ਤਾਂ ਖਿੜਖਿੜਾ ਕੇ ਹੱਸ ਪਏ। ਵੈਦ ਹੈਰਾਨ ਹੋਇਆ ਕਿ ਇਹ ਮਹਾਂ ਪੁਰਸ਼ ਸੰਜੀਦਾ ਮਜ਼ਾਜ ਹਸਤੀ, ਇਹ ਕਦੀ ਕਿਸੇ 'ਤੇ ਨਹੀਂ ਹੱਸਦਾ, ਮੇਰੇ 'ਤੇ ਹੱਸ ਰਹੇ ਹਨ। ਕੋਲ ਆਇਆ ਤੇ ਕਦਮਾਂ 'ਤੇ ਮੱਥਾ ਟੇਕਿਆ। ਹੱਥ ਜੋੜ ਕੇ ਆਖਿਆ, ਬਾਬਾ ! ਆਉ ਸਾਡੇ ਕੋਲ ਬੈਠੋ ਅਤੇ ਦੱਸੋ ਕਿ ਮੈਨੂੰ ਵੇਖ ਕੇ ਹੱਸੇ ਹੋ ਜਾਂ ਮਰੀਜ਼ਾਂ ਨੂੰ ਦੇਖ ਕੇ ਹੱਸੇ ਹੋ ? ਜਾਂ ਮੇਰੀ ਦੁਕਾਨ 'ਤੇ ਸੱਜੀਆਂ ਦਵਾਈਆਂ ਨੂੰ ਦੇਖ ਦੇ ਹੱਸੇ ਹੋ ?

ਗੁਰੂ ਜੀ ਫੇਰ ਦੇਖ ਕੇ ਮੁਸਕਰਾਏ। ਕਹਿਣ ਲੱਗੇ, ਵੈਦਰਾਜ, ਜੇ ਸੱਚ ਪੁੱਛੇਂ ਤਾਂ ਤਿੰਨਾਂ ਨੂੰ ਵੇਖ ਕੇ ਹੱਸੇ ਹਾਂ। ਸਾਰਿਆਂ ਨੂੰ ਵੇਖ ਕੇ ਹੱਸੇ ਹਾਂ। ਕਿਉਂ ? ਇਸ ਵਾਸਤੇ ਹੱਸੇ ਹਾਂ ਕਿ ਐ ਵੈਦ ! ਮੂਲ ਰੋਗ ਦਾ ਤੈਨੂੰ ਪਤਾ ਹੀ ਨਹੀਂ। ਰੋਗਾਂ ਦੀ ਜੜ੍ਹ ਦਾ ਤੈਨੂੰ ਗਿਆਨ ਹੀ ਨਹੀਂ ਤੇ

ਤੂੰ ਇਲਾਜ ਕਰ ਰਿਹਾ ਹੈਂ। ਤੇਰੀਆਂ ਦਵਾਈਆਂ ਰੋਗਾਂ ਦੀ ਜੜ੍ਹ ਨੂੰ ਕੱਟ ਹੀ ਨਹੀਂ ਸਕਦੀਆਂ। ਮਰੀਜ਼ਾਂ 'ਤੇ ਇਸ ਵਾਸਤੇ ਹੱਸੇ ਹਾਂ ਕਿ ਜਦ ਰੋਗਾਂ ਦਾ ਤੂੰ ਮੂਲ ਦੂਰ ਹੀ ਨਹੀਂ ਕਰ ਸਕਦਾ ਤੇ ਨਾ ਹੀ ਤੇਰੀਆਂ ਇਹ ਦਵਾਈਆਂ, ਫਿਰ ਵੀ ਇਹ ਤੇਰੇ ਕੋਲ ਆਉਂਦੇ ਹਨ। ਇਸ ਵਾਸਤੇ ਮੇਰਾ ਹਾਸਾ ਨਿਕਲ ਗਿਆ। ਤਾਂ ਇਹ ਵੈਦ ਹੱਥ ਜੋੜ ਕੇ ਕਹਿੰਦਾ ਹੈ, ਬਾਬਾ! ਦੱਸੋਗੇ ਫਿਰ ਇਹਨਾਂ ਸਾਰਿਆਂ ਦਾ ਮੂਲ ਰੋਗ ਕੀ ਹੈ? ਕੀ ਕੀ ਰੋਗ ਹਨ ਇਹਨਾਂ ਨੂੰ? ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਮੂਲ ਰੋਗ ਵੱਖ-ਵੱਖ ਨਹੀਂ ਹੁੰਦਾ, ਇਕੋ ਹੁੰਦਾ ਹੈ ਅਤੇ ਸਾਰੇ ਹੀ ਉਸ ਰੋਗ ਦੇ ਵਿਚ ਫੱਸੇ ਹੋਏ ਹਨ। ਬਾਬਾ! ਉਹ ਮੂਲ ਰੋਗ ਕਿਹੜਾ ਹੈ?–

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*
*ਇਕੁ ਦੁਖੁ ਸਕਤਵਾਰ ਜਮਦੂਤ॥*
*ਇਕੁ ਦੁਖੁ ਰੋਗੁ ਲਗੈ ਤਨਿ ਧਾਇ॥*
*ਵੈਦ ਨ ਭੋਲੇ ਦਾਰੂ ਲਾਇ॥*

(ਅੰਗ ੧੨੫੬)

ਐ ਭੋਲੇ ਵੈਦ! ਤੇਰੇ ਦਾਰੂ ਦੇ ਨਾਲ ਇਹ ਰੋਗ ਜਾਣ ਵਾਲੇ ਨਹੀਂ। ਮੂਲ ਰੋਗ ਹੈ ਈਸ਼ਵਰ ਤੋਂ ਵਿਛੋੜਾ ਅਤੇ ਜਦ ਕੋਈ ਵਿਛੜਦਾ ਹੈ, ਟੁੱਟਦਾ ਹੈ ਤਾਂ ਉਹ ਤਨ ਕਰਕੇ ਰੋਗਾਂ ਵਿਚ ਗ੍ਰਸਿਆ ਜਾਂਦਾ ਹੈ। ਉਹ ਮਨ ਕਰਕੇ ਸੋਗਾਂ ਵਿਚ ਗ੍ਰਸਿਆ ਜਾਂਦਾ ਹੈ। ਰੋਗ ਤੇ ਸੋਗ ਇਸ ਗੱਲ ਦਾ ਸਬੂਤ ਹਨ ਕਿ ਈਸ਼ਵਰ ਤੋਂ ਟੁੱਟਿਆ ਹੋਇਆ ਹੈ। ਪ੍ਰਭੂ ਤੋਂ ਟੁੱਟਿਆ ਹੋਇਆ ਹੈ।

*ਦੁਖੁ ਵੇਛੋੜਾ ਇਕੁ ਦੁਖੁ ਭੂਖ॥*

ਪਹਿਲਾ ਰੋਗ ਤਾਂ ਇਹ ਹੈ, ਜੋ ਈਸ਼ਵਰ ਨੂੰ ਭੁਲਿਆ ਹੋਇਆ ਮਨੁੱਖ ਉਸ ਤੋਂ ਵਿਛੜਿਆ ਹੋਇਆ ਹੈ। ਬੱਸ ਭੁੱਲਣਾ ਹੀ ਵਿਛੜਨਾ ਹੈ। ਕਿਉਂਕਿ ਭੁੱਲਣਾ ਹੀ ਵਿਛੜਨਾ ਹੈ, ਤੇ ਭੁੱਲਣਾ ਹੀ ਰੋਗ ਹੈ। ਸਿਰਫ਼ ਰੋਗ ਹੀ ਕਿਉਂ, ਰੋਗਾਂ ਦੀ ਖਾਨ ਹੈ।

*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*

(ਅੰਗ ੧੩੫)

ਵਿਛੜਿਆਂ ਹੀ ਜੋ ਦੂਸਰਾ ਰੋਗ ਲੱਗਦਾ ਹੈ ਤ੍ਰਿਸ਼ਨਾ, ਭੁੱਖ, ਜੋ ਕਦੀ ਮਿੱਟਦੀ ਹੀ ਨਹੀਂ। ਖਾ ਲਿਆ ਭੋਜਨ, ਭਰ ਗਿਆ ਪੇਟ, ਭੋਜਨ ਦੀ ਤ੍ਰਿਸ਼ਨਾ ਹੀ ਨਹੀਂ ਮਿੱਟਦੀ। ਇਹ ਦੂਸਰਾ ਰੋਗ ਹੈ।

*ਇਕੁ ਦੁਖੁ ਸਕਤਵਾਰ ਜਮਦੂਤ॥*

ਇਹ ਦੋ ਦੁੱਖ ਪੈਦਾ ਕਰ ਦੇਂਦੇ ਹਨ ਜਨਮ ਦੇ ਦੁੱਖ ਨੂੰ, ਜਿਸ ਨੂੰ ਦੁੱਖਾਂ ਦੀ ਖਾਨ ਕਹਿ ਦਿੱਤਾ ਗਿਆ ਹੈ। ਜਨਮ ਹੈ ਤਾਂ ਹੁਣ ਸਾਰੇ ਦੁੱਖ ਮੌਜੂਦ ਹਨ। ਇਹ ਸਾਰੇ ਰੋਗ ਸਾਡੇ ਕਾਬੂ ਵਿਚ ਨਹੀਂ, ਪਰ ਸਾਰੇ ਰੋਗ ਨਾਮ ਦੇ ਕਾਬੂ ਵਿਚ ਜ਼ਰੂਰ ਹਨ। ਨਾਮ ਸਾਰੇ ਰੋਗਾਂ ਨੂੰ ਕੱਟਣ

ਦੇ ਵਿਚ ਸਮਰੱਥ ਹੈ ਅਤੇ ਇਹ ਸਮਰੱਥਾ ਉਸ ਦੇ ਕੋਲ ਹੈ।

*ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥*

(ਅੰਗ ੧੨੭੯)

ਰੋਗਾਂ ਦਾ ਘਾਣ ਚਲਾ ਜਾਏ, ਇਸ ਤਰ੍ਹਾਂ ਦਾ ਦਾਰੂ ਲੱਭੋ। ਨਾਮ ਰੋਗ ਨੂੰ ਦਬਾਉਂਦਾ ਨਹੀਂ, ਰੋਗ ਨੂੰ ਮਿਟਾ ਹੀ ਦੇਂਦਾ ਹੈ। ਨਾਮ ਹੀ ਵੈਦ ਹੈ, ਨਾਮ ਇਕ ਐਸਾ ਅੰਮ੍ਰਿਤ ਹੈ, ਜੋ ਸਰੀਰ ਵਿਚ ਕਿਸੇ ਪ੍ਰਕਾਰ ਦੀ ਜ਼ਹਿਰ ਨੂੰ ਰਹਿਣ ਨਹੀਂ ਦੇਂਦਾ। ਸਰੀਰ ਕੰਚਨ ਵਰਗਾ ਹੋ ਜਾਂਦਾ ਹੈ। ਸਰੀਰ ਕੇਸਰ ਵਰਗਾ ਪਾਵਨ ਹੋ ਜਾਂਦਾ ਹੈ ਅਤੇ ਸਰੀਰ ਦੇ ਵਿਚ ਚੰਦਨ ਵਰਗੀ ਮਹਿਕ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਦਾ ਸਰੀਰ ਨਾਮ ਦਾ ਜੋ ਦਾਰੂ ਹੈ, ਨਾਮ ਦੀ ਜੋ ਔਸ਼ਧੀ ਹੈ, ਉਹ ਬਣਾ ਦੇਂਦੀ ਹੈ। ਸਤਿਗੁਰੂ ਬਖ਼ਸ਼ਿਸ਼ ਕਰਨ ਤੇ ਸਮੂੰਹ ਜਗਤ ਨੂੰ ਇਹ ਸੂਝ ਮਿਲੇ, ਸਮਝ ਮਿਲੇ ਕਿ ਮੇਰੇ ਰੋਗ ਦਾ ਇਲਾਜ ਪ੍ਰਭੂ ਦਾ ਨਾਮ ਹੈ, ਈਸ਼ਵਰ ਦਾ ਚਿੰਤਨ ਹੈ, ਖ਼ੁਦਾਈ ਜੱਪ ਹੈ। ਪ੍ਰਭੂ ਦਾ ਨਾਮ ਹੈ, ਵਾਹਿਗੁਰੂ ਦਾ ਮੰਤਰ ਹੈ।

ਪਰੀਪੂਰਨ ਪ੍ਰਮਾਤਮਾ ਨੇ ਮਨੁੱਖ ਨੂੰ ਦੋ ਤਨ ਦਿੱਤੇ ਹਨ, ਇਕ ਅਸਥੂਲ, ਇਕ ਸੂਖਸ਼ਮ। ਜੋ ਸੂਖਸ਼ਮ ਹੈ, ਉਹ ਮਨ ਹੈ, ਅਤੇ ਜੋ ਅਸਥੂਲ ਹੈ, ਉਹ ਤਨ ਹੈ। ਰੋਗ ਅਕਸਰ ਤਨ ਦੇ ਤੱਲ 'ਤੇ ਪ੍ਰਗਟ ਹੁੰਦੇ ਹਨ ਅਤੇ ਸੋਗ ਮਨ ਦੇ ਤੱਲ ਦੀ ਚਿੰਤਾ ਹੈ। ਇਸ ਤਰ੍ਹਾਂ ਰੋਗ ਤੇ ਸੋਗ ਦੇ ਨਾਲ ਸਾਰੀ ਜ਼ਿੰਦਗੀ ਲੰਘ ਜਾਂਦੀ ਹੈ। ਸੋਗ ਕਿਸ ਤਰ੍ਹਾਂ ਦੂਰ ਹੋਵੇ ਅਤੇ ਸੋਗ ਕੀ ਹੈ ? ਚਾਹਿਆ ਸੀ ਕੁਝ ਹੋਰ ਤੇ ਹੋ ਗਿਆ ਕੁਝ ਹੋਰ। ਮੰਗੀ ਸੀ ਕੁਝ ਹੋਰ ਚੀਜ਼ ਤੇ ਮਿਲ ਗਈ ਕੁਝ ਹੋਰ ਚੀਜ਼। ਜਾਣਾ ਸੀ ਕਿਸੇ ਹੋਰ ਪਾਸੇ ਤੇ ਪਹੁੰਚ ਗਏ ਕਿਸੇ ਹੋਰ ਟਿਕਾਣੇ 'ਤੇ। ਆਉਣਾ ਸੀ ਕਿਸੇ ਹੋਰ ਨੇ, ਆ ਗਿਆ ਕੋਈ ਹੋਰ। ਮਨ ਦੀ ਖ਼ਾਹਿਸ਼ ਤੋਂ ਜੋ ਕੁਝ ਉਲਟ ਹੋ ਜਾਂਦਾ ਹੈ, ਸੋਗ ਨੂੰ ਜਨਮ ਦੇਂਦਾ ਹੈ। ਕਬੀਰ ਕਹਿੰਦੇ ਹਨ-

*ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥*
*ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥*

(ਅੰਗ ੧੩੭੬)

ਇਕ ਤਾਂ ਮੇਰੀ ਚਾਹਤ ਹੈ, ਇਕ ਪ੍ਰਭੂ ਦੀ ਚਾਹਤ ਹੈ, ਪ੍ਰਭੂ ਦੀ ਜੋ ਚਾਹਤ ਹੈ, ਉਸ ਨਾਲ ਮੈਂ ਰਾਜ਼ੀ ਨਹੀਂ। ਮੇਰੀ ਜੋ ਚਾਹਤ ਹੈ, ਉਹ ਪੂਰੀ ਨਹੀਂ ਹੋਈ। ਇਹ 20 ਫ਼ੀਸਦੀ ਰੋਗਾਂ ਨਾਲ ਭਰੀ ਹੈ ਤੇ ਮਾਨਸਿਕ ਰੋਗਾਂ ਨਾਲ ਵੀ ਭਰ ਗਈ ਹੈ। ਅਜੋਕੇ ਵਿਗਿਆਨਕ ਮਨੋਚਿੰਤਕ ਇਸਦਾ ਇਲਾਜ ਲੱਭਦੇ ਹਨ - ਵਕਤੀ ਮਨੋਰੰਜਨ। ਮਨ ਰੋਗ ਦੇ ਵਿਚ ਹੈ ਤਾਂ ਕੋਈ ਮਨੋਰੰਜਨ, ਕੋਈ ਖੇਲ, ਕੋਈ ਤਮਾਸ਼ਾ, ਕੋਈ ਰੰਗ, ਕੋਈ ਰੂਪ ਇਹਨੂੰ ਵੇਖੋ। ਉਸ ਦੇ ਵਿਚ ਬੈਠੋ, ਖੇਲੋ ਤਾਂਕਿ ਸੋਗ ਮਿੱਟ ਜਾਏ। ਪਰ ਕੌਣ ਇਹਨਾਂ ਸਿਆਣਿਆਂ ਨੂੰ ਦੱਸੇ ਕਿ ਸੋਗ ਮਿਟਦਾ ਨਹੀਂ, ਵਿਅਕਤੀ ਤੌਰ 'ਤੇ ਸੋਗ ਭੁੱਲਦਾ ਹੈ। ਜਿਵੇਂ ਜਿਵੇਂ ਉਮਰ ਵੱਧਦੀ ਹੈ, ਸੋਗ ਵੀ ਵੱਧਦਾ ਹੈ।

ਸੋਗ ਦੇ ਵਿਚ ਹਉਕੇ ਹੁੰਦੇ ਹਨ। ਸੋਗ ਦੇ ਵਿਚ ਪਛਤਾਵੇ ਹੁੰਦੇ ਹਨ। ਸੋਗ ਦੇ ਵਿਚ ਸਾੜੇ ਹੁੰਦੇ ਹਨ। ਸੋਗ ਵਿਚ ਜਲਨ ਹੁੰਦੀ ਹੈ। ਸੋਗ ਇਕ ਇਸ ਤਰ੍ਹਾਂ ਦੀ ਅਗਨੀ ਹੈ, ਜਿਸ ਵਿਚ ਮਨੁੱਖ ਦੀ ਸੋਚਣ-ਸ਼ਕਤੀ ਵੀ ਜਲ ਜਾਂਦੀ ਹੈ। ਮਨੁੱਖ ਦੀ ਵਿਚਾਰ-ਸ਼ਕਤੀ ਵੀ ਜਲ ਜਾਂਦੀ ਹੈ। ਮਨੁੱਖ ਦਾ ਸਦਾਚਾਰ ਵੀ ਕਿਸੇ ਵਕਤ ਜਲ ਕੇ ਰਾਖ ਹੋ ਜਾਂਦਾ ਹੈ। ਸੋਗ ਇਕ ਐਸਾ ਮਾਨਸਿਕ ਰੋਗ ਹੈ। ਤਨ ਵਿਚ ਰੋਗ ਹੋਣ, ਮਨ ਵਿਚ ਸੋਗ ਹੋਵੇ, ਇਸ ਤਰ੍ਹਾਂ ਦੇ ਮਨੁੱਖ ਨੂੰ ਕਿਸੇ ਹੋਰ ਨਰਕ ਵਿਚ ਜਾਣ ਦੀ ਲੋੜ ਹੀ ਨਹੀਂ, ਇਹ ਨਰਕ ਵਿਚ ਜੀਅ ਰਿਹਾ ਹੈ, ਇਹ ਨਰਕ ਭੋਗ ਰਿਹਾ ਹੈ। ਨਰਕ ਹੀ ਕਿਉਂ ? ਇੰਝ ਕਹੀਏ ਕਿ ਕੁੰਭੀ ਨਰਕ ਵਿਚ ਜੀਅ ਰਿਹਾ ਹੈ।

ਹਰ ਤਰ੍ਹਾਂ ਦਾ ਮਨੋਰੰਜਨ, ਚਾਹੇ ਕੋਈ ਰੂਪ ਹੈ, ਚਾਹੇ ਕੋਈ ਰੰਗ ਹੈ, ਚਾਹੇ ਕੋਈ ਤਮਾਸ਼ਾ ਹੈ, ਚਾਹੇ ਕੋਈ ਖੇਲ ਹੈ, ਚਾਹੇ ਕੋਈ ਗੀਤ ਹੈ, ਚਾਹੇ ਕੋਈ ਸੰਗੀਤ ਦੀ ਧੁੰਨ ਹੈ, ਮਨ ਇਸ ਤਰ੍ਹਾਂ ਦਾ ਹੈ ਕਿ ਸਭ ਨੂੰ ਪੁਰਾਣਾ ਕਰ ਦੇਂਦਾ ਹੈ। ਕਿਉਂ ਮਨ ਚੰਚਲ ਹੈ ? ਚੰਚਲ ਦਾ ਮਤਲਬ ਹੈ ਚੱਲ-ਚੱਲ, ਚਲ ਰਿਹਾ ਹੈ। ਚੱਲ ਰਿਹਾ ਹੈ। ਮਨੋਰੰਜਨ ਤਾਂ ਚੱਲ ਨਹੀਂ ਰਿਹਾ, ਆਪਣੀ ਥਾਂ 'ਤੇ ਰੁਕਿਆ ਹੋਇਆ ਹੈ। ਚਾਹੇ ਰੰਗ ਹੈ, ਚਾਹੇ ਰੂਪ ਹੈ, ਚਾਹੇ ਤਮਾਸ਼ਾ ਹੈ, ਖੇਲ ਹੈ, ਇਹ ਤਾਂ ਆਪਣੀ ਥਾਂ 'ਤੇ ਖੜਾ ਹੈ। ਮਨ ਚੰਚਲ ਲੰਘ ਗਿਆ ਅੱਗੇ, ਤਾਂ ਮਨ ਦੇ ਤੱਲ 'ਤੇ ਸਭ ਬੇ-ਮੈਨੀ ਹੋ ਜਾਂਦਾ ਹੈ ਅਤੇ ਉਸ ਬੇਚੈਨੀ ਪ੍ਰੇਸ਼ਾਨੀ ਦੀ ਹਾਲਤ ਨੂੰ ਸੋਗ ਕਹਿੰਦੇ ਹਨ। ਇਸ ਤਰ੍ਹਾਂ ਦਾ ਮਨੁੱਖ ਜਿਥੇ ਬੈਠਿਆ ਹੋਇਆ ਹੈ, ਮੁਰਝਾਇਆ ਹੋਇਆ ਹੈ। ਇਸ ਤਰ੍ਹਾਂ ਦਾ ਮਨੁੱਖ ਜਿਥੇ ਬੈਠਾ ਹੋਇਆ ਹੈ, ਹਉਕੇ ਭਰ ਰਿਹਾ ਹੈ। ਇਕ ਸੋਗੀ ਕੋਲ ਬੈਠ ਕੇ ਬੜੇ ਤੋਂ ਬੜਾ ਅਨੰਦਿਤ ਵੀ ਮਹਿਸੂਸ ਕਰੇਗਾ ਕਿ ਮੇਰਾ ਅਨੰਦ ਉੱਡ ਗਿਆ, ਖੋਹ ਗਿਆ, ਜਾਂ ਇੰਝ ਕਹਿ ਲਉ, ਸੋਗੀ ਮਨੁੱਖ ਦੇ ਕੋਲ ਬੈਠਣਾ ਕੋਈ ਪਸੰਦ ਵੀ ਨਹੀਂ ਕਰੇਗਾ। ਪਰ ਇਸ ਭੁਲੇਖੇ ਵਿਚ ਵੀ ਨਹੀਂ ਪੈਣਾ ਚਾਹੀਦਾ। ਮੁਸਕਰਾਉਂਦੇ ਹੋਏ ਚਿਹਰਿਆਂ ਦੇ ਥੱਲੇ ਵੀ ਸੋਗ ਹੈ।

ਹੱਸਦੀ ਹੋਈ ਜ਼ਿੰਦਗੀ ਦੇ ਥੱਲੇ ਵੀ ਬੜਾ ਭਿਅੰਕਰ ਸੋਗ ਹੁੰਦਾ ਹੈ। ਸੋਗੀ ਬੰਦੇ ਦਾ ਪਤਨੀ ਨਾਲ ਸੰਬੰਧ ਨਹੀਂ ਜੁੜਦਾ। ਸੋਗੀ ਮਨੁੱਖ ਦਾ ਮਾਂ-ਬਾਪ ਨਾਲ ਰਿਸ਼ਤਾ ਨਹੀਂ ਬਣਦਾ। ਸੋਗੀ ਮਨੁੱਖ ਦਾ ਭਰਾਵਾਂ ਨਾਲ ਰਿਸ਼ਤਾ ਨਹੀਂ ਬਣਦਾ। ਸੋਗੀ ਮਨੁੱਖ ਪੁੱਤਰਾਂ ਤੋਂ ਦੂਰ ਰਹਿੰਦਾ ਹੈ। ਸੋਗ ਇਤਨਾ ਅੰਧਕਾਰ ਪੈਦਾ ਕਰ ਦੇਂਦਾ ਹੈ ਅਤੇ ਸੋਗ ਮਨ ਨੂੰ ਇਤਨਾ ਸਕੋੜ ਕੇ ਰੱਖ ਦੇਂਦਾ ਹੈ ਕਿ ਉਹ ਇਕਾਂਤ ਤੇ ਤਨਹਾਈ ਵਿਚ ਬੈਠਣਾ ਚਾਹੁੰਦਾ ਹੈ। ਸੋਗ ਪਰਿਵਾਰ ਨਾਲ ਵੀ ਸੰਬੰਧ ਨਹੀਂ ਜੋੜਨ ਦੇਂਦਾ, ਸੋਗ ਕਿਸੇ ਪਦਾਰਥ ਨਾਲ ਵੀ ਸੰਬੰਧ ਨਹੀਂ ਜੋੜਨ ਦੇਂਦਾ ਅਤੇ ਇਹ ਤਨਹਾ ਬੈਠ ਕੇ ਸੋਗ ਵਿਚ ਜੀਊਣਾ ਚਾਹੁੰਦਾ ਹੈ। ਫਿਰ ਇਹ ਸੋਗ ਪਤਾ ਨਹੀਂ ਕਿੰਨੇ ਰੋਗਾਂ ਨੂੰ ਜਨਮ ਦੇਂਦਾ ਹੈ। ਇਥੇ ਤੱਕ ਕੌਣ ਪਹੁੰਚਦਾ ਹੈ ? ਇੱਛਾਵਾਂ ਪਹੁੰਚਾਂਦੀਆਂ ਹਨ। ਕਿਉਂ ਪਹੁੰਚਾਂਦੀਆਂ ਹਨ ? ਕਿਉਂਕਿ ਪੂਰੀਆਂ ਨਹੀਂ ਹੁੰਦੀਆਂ। ਇਥੇ ਕਿਸੇ ਕਿਸੇ ਇੱਛਾਵਾਂ ਨਾਲ ਸੰਕਲਪ ਚੱਲ ਪੈਂਦੇ ਹਨ। ਇਥੇ ਇੱਛਾਵਾਂ ਚੱਲਦੀਆਂ ਰਹਿੰਦੀਆਂ ਹਨ, ਪਰ ਸੰਕਲਪ ਨਹੀਂ ਚੱਲਦੇ। ਇੱਛਾ ਉਹ ਹੀ ਮਨੁੱਖ ਪੂਰੀ ਕਰਨ ਲਈ ਦ੍ਰਿੜ੍ਹ ਹੋ ਜਾਂਦਾ

ਹੈ, ਜਿਸ ਦੇ ਨਾਲ ਇਸ ਦੀ ਸੰਕਲਪ-ਸ਼ਕਤੀ ਚੱਲ ਪਵੇ। ਹਾਂ, ਇਹ ਇੱਛਾ ਮੈਂ ਪੂਰੀ ਕਰਨੀ ਹੈ। ਬਾਕੀ ਇੱਛਾ ਬਹਿ ਜਾਂਦੀਆਂ ਹਨ। ਇਹ ਇਸ ਤਰ੍ਹਾਂ ਹੈ ਜਿਵੇਂ ਦਰਿਆ ਵਿਚ ਪਾਣੀ ਬਹਿ ਰਿਹਾ ਹੈ। ਬੱਸ ਉਹ ਹੀ ਪਾਣੀ ਸਾਡੇ ਸਰੀਰ ਦਾ ਹਿੱਸਾ ਬਣਿਆ ਜੋ ਪੀ ਲਿਆ ਅਸੀਂ ਵਗਦੇ ਦਰਿਆ ਵਿਚੋਂ।

ਆਲਮ ਇਸ ਤਰ੍ਹਾਂ ਕਹਿੰਦੇ ਹਨ, ਕਿ ਜ਼ਿੰਦਗੀ ਤਾਂ ਨਾਪੀ ਜਾ ਸਕਦੀ ਹੈ ਵੱਧ ਤੋਂ ਵੱਧ ਕਹਿ ਲਈਏ ਸੌ ਸਾਲ ਪਰ ਤ੍ਰਿਸ਼ਨਾ ਨਹੀਂ ਨਾਪੀ ਜਾ ਸਕਦੀ। ਵਿਆਕੁਲਤਾ ਨਹੀਂ ਨਾਪੀ ਜਾ ਸਕਦੀ ਅਤੇ ਇਹ ਜਿਹੜੀ ਆਸਾ ਨਦੀ ਹੈ, ਕਿੰਨੀ ਲੰਬੀ ਹੈ। ਜ਼ਮੀਨ ਦੇ ਉਤੇ ਵੱਗਦੀ ਹੋਈ ਨਦੀ ਦੀਆਂ ਬਾਕਾਇਦਾ ਇਹ ਧਾਰਾਵਾਂ ਨਾਪੀਆਂ ਜਾ ਚੁੱਕੀਆਂ ਹਨ ਕਿ ਕਿੰਨੇ ਮੀਲ ਲੰਬੀ ਹੈ। ਇਸ ਦਾ ਪਾਟ ਕਿੰਨਾ ਚੌੜਾ ਹੈ। ਇਹ ਗਹਿਰੀ ਕਿੰਨੀ ਹੈ। ਇਕੋ ਨਦੀ ਹੈ ਜੋ ਮਨ ਵਿਚ ਵੱਗ ਰਹੀ ਹੈ। ਨਾ ਲੰਬਾਈ ਨਾਪ ਵਿਚ ਆਉਂਦੀ ਹੈ, ਨਾ ਚੌੜਾਈ ਨਾਪ ਵਿਚ ਆਉਂਦੀ ਹੈ, ਨਾ ਗਹਿਰਾਈ ਨਾਪ ਵਿਚ ਆਉਂਦੀ ਹੈ। ਉਹ ਹੈ ਆਸਾ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਆਸਾ ਵਿਚਿ ਅਤਿ ਦੁਖੁ ਘਣਾ ਮਨਮੁਖਿ ਚਿਤੁ ਲਾਇਆ॥*

(ਅੰਗ ੧੨੪੯)



ਬਾਕਾਇਦਾ ਫ਼ੈਸਲਾ ਵੀ ਕਰ ਦਿੱਤਾ। ਬਹੁਤੀਆਂ ਵਿਅਰਥ ਦੀਆਂ ਇੱਛਾਵਾਂ ਕਿਸ ਦੇ ਅੰਦਰ ਹੁੰਦੀਆਂ ਹਨ, ਜਿਸ ਨੇ ਆਪਣੇ ਮਨ ਨੂੰ ਹੀ ਸਾਹਮਣੇ ਰੱਖਿਆ ਹੈ ਅਤੇ ਸੋਗ ਕਿਥੇ ਜ਼ਿਆਦਾ ਹੁੰਦਾ ਹੈ, ਜਿਥੇ ਇੱਛਾਵਾਂ ਜ਼ਿਆਦਾ ਹਨ। ਗ਼ਜ਼ਬ ਦੀ ਗੱਲ ਕਿ ਇੰਨਾ ਲੰਬਾ ਚੌੜਾ ਪ੍ਰਿਥਵੀ ਦਾ ਇਤਿਹਾਸ, ਇੰਨੀ ਮਨੁੱਖਤਾ ਤੇ ਇਕ ਦੀਆਂ ਵੀ ਸਾਰੀਆਂ ਇੱਛਾਵਾਂ ਨਾ ਪੂਰੀਆਂ ਹੋਈਆਂ ਹੋਣ ਤੇ ਫਿਰ ਵੀ ਹਰ ਬੰਦਾ ਦ੍ਰਿੜ੍ਹ ਸੰਕਲਪ ਹੋਵੇ ਕਿ ਮੈਂ ਆਪਣੀਆਂ ਸਾਰੀਆਂ ਇੱਛਾਵਾਂ ਪੂਰੀਆਂ ਕਰਨੀਆਂ ਹਨ। ਇਸ ਤੋਂ ਵੱਡੀ ਹੋਰ ਮੂਰਖਤਾ ਕਿਹੜੀ ਹੈ? ਇਸ ਤੋਂ ਵੱਡੀ ਨਾਦਾਨੀ ਕਿਹੜੀ ਹੋਵੇਗੀ? ਪਹਿਲਾਂ ਤੂੰ ਉਹ ਉਦਾਹਰਣ ਤੇ ਕੋਈ ਲੱਭ ਲੈ, ਕਿਸ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋਈਆਂ ਹਨ।

ਕਿਸੇ ਵਕਤ ਬਹਾਦਰ ਸ਼ਾਹ ਜ਼ਫ਼ਰ ਨੇ ਕਹਿ ਦਿੱਤਾ ਸੀ ਕਿ ਇਸ ਕੱਚੀ ਜ਼ਮੀਨ 'ਤੇ ਪੱਕੇ ਮਹਿਲ ਕਿਸ ਦੇ ਬਣੇ ਹਨ? ਇਸ ਕੱਚੀ ਧਰਤੀ 'ਤੇ ਪੱਕੀ ਜ਼ਿੰਦਗੀ ਕਿਸ ਨੂੰ ਮਿਲੀ ਹੈ?

*ਲਗਤਾ ਨਹੀਂ ਹੈ ਮੇਰਾ ਦਿਲ ਉਜੜੇ ਦਿਆਰ ਮੇਂ।*

ਫਿਰ ਵੀ ਕੋਈ ਆਖੇ ਕਿ ਜ਼ਿੰਦਗੀ ਕੱਚੀ ਹੈ ਤਾਂ ਹੋਵੇ ਪਈ। ਮੈਂ ਤਾਂ ਮਹਿਲ ਪੱਕਾ ਬਣਾਉਣਾ ਹੈ। ਪਰ ਕੌਣ ਦੱਸੇ ਕਿ ਜ਼ਿੰਦਗੀ ਕੱਚੀ ਹੈ ਤੇ ਮਹਿਲ ਵੀ ਕੱਚਾ ਹੈ। ਜ਼ਿੰਦਗੀ 100 ਸਾਲ ਵਿਚ ਖੰਡਰ ਹੋਵੇਗੀ, ਤੇਰਾ ਬਣਾਇਆ ਮਹਿਲ ਦੋ ਸੌ ਸਾਲ ਵਿਚ ਖੰਡਰ ਹੋਵੇਗਾ। ਆਖ਼ਰ ਖੰਡਰ ਤੇ ਹੋਣਾ ਹੈ। ਸਾਰੀਆਂ ਖ਼ਾਹਿਸ਼ਾਂ ਰੂਹੇ ਜ਼ਮੀਨ 'ਤੇ ਇਕ ਦੀਆਂ ਵੀ ਨਹੀਂ ਪੂਰੀਆਂ ਹੋਈਆਂ। ਫਿਰ ਵੀ ਸਾਰੇ, ਸਾਰੀਆਂ ਖ਼ਾਹਿਸ਼ਾਂ ਪੂਰੀਆਂ ਕਰਨ ਨੂੰ ਚੱਲੇ ਹੋਏ ਹਨ।

ਕਹਿੰਦੇ ਹਨ ਕਿ ਜਿਹੜਾ ਵਿਆਕੁਲ ਮਨੁੱਖ ਹੋਵੇਗਾ, ਧੀਰਜਵਾਨ ਨਹੀਂ ਹੋ ਸਕਦਾ। ਇਸ ਨਦੀ ਦੇ ਤੱਟ 'ਤੇ ਜੋ ਇਕ ਦਰੱਖ਼ਤ ਹੈ, ਜਿਸ ਦਾ ਨਾਮ ਧੀਰਜ ਹੈ। ਚੱਲੋ ਮਨੁੱਖ ਵਿਆਕੁਲ ਹੈ, ਤ੍ਰਿਸ਼ਨਾਲੂ ਹੈ ਅਤੇ ਤਰ੍ਹਾਂ ਤਰ੍ਹਾਂ ਦੇ ਸੰਕਲਪਾਂ ਵਿਚ ਫੱਸਿਆ ਹੋਇਆ ਹੈ। ਬੜੀਆਂ ਖ਼ਾਹਿਸ਼ਾਂ ਹਨ। ਚੱਲੋ ਧੀਰਜ ਦੇ ਆਸਰੇ 'ਤੇ ਕੁਝ ਆਪਣੀ ਜ਼ਿੰਦਗੀ ਬਤੀਤ ਕਰੇ। ਧਰਮ ਦੇ ਆਸਰੇ 'ਤੇ ਆਪਣਾ ਕੁਝ ਜੀਵਨ ਬਤੀਤ ਕਰੇ। ਤਾਂ ਭਰਥਰੀ ਕਹਿੰਦੇ ਹਨ ਕਿ ਧਰਮ ਦਾ ਇਹ ਦਰੱਖ਼ਤ ਧਰਮ ਦੀ ਇਹ ਮਰਿਆਦਾ ਹੈ।

ਮਰਿਆਦਾ ਕੀ ਹੈ ? ਬੋਲਣ ਦੀ ਮਰਿਆਦਾ, ਬੈਠਣ ਦੀ ਮਰਿਆਦਾ, ਖਾਣ ਦੀ ਮਰਿਆਦਾ, ਪੀਣ ਦੀ ਮਰਿਆਦਾ, ਜਿਊਣ ਦੀ ਮਰਿਆਦਾ। ਅਤੇ ਇਸ ਤਰੀਕੇ ਦੇ ਨਾਲ ਪੜੋਸੀਆਂ ਦੇ ਕੋਲ ਰਹਿਣ ਦੀ ਮਰਿਆਦਾ ਤੇ ਫਿਰ ਧੀਰਜ ਦਾ ਇਹ ਦਰੱਖ਼ਤ ਆਸਾ ਰੂਪੀ ਨਦੀ ਬਹਾ ਕੇ ਲੈ ਜਾਂਦੀ ਹੈ। ਜੜ੍ਹਾਂ ਤੋਂ ਪੁੱਟ ਕੇ ਲੈ ਜਾਂਦੀ ਹੈ। ਜੇਕਰ ਕੋਈ ਇਸ ਤਰ੍ਹਾਂ ਦਾ ਦਾਅਵਾ ਕਰੇ, ਕਿ ਮੈਂ ਆਪਣੀ ਅਕਲ ਦੀ ਬੇੜੀ ਵਿਚ ਬੈਠ ਕੇ ਵਿਆਕੁਲਤਾ ਨੂੰ ਪਾਰ ਕਰ ਜਾਵਾਂਗਾ, ਤੇ ਇਸ ਗਹਿਰਾਈ ਨੂੰ ਵੀ ਪਾਰ ਕਰ ਜਾਵਾਂਗਾ, ਤਾਂ ਭਰਥਰੀ ਕਹਿੰਦੇ ਹਨ ਕਿ ਤੂੰ ਵਿਆਕੁਲਤਾ ਨੂੰ ਕੀ ਪਾਰ ਕਰਨਾ ਹੈ, ਵਿਆਕੁਲਤਾ ਤੇਰੀ ਬੁੱਧੀ ਦੀ ਬੇੜੀ ਨੂੰ ਡੋਬ ਕੇ ਰੱਖ ਦੇਵੇਗੀ। ਇਸ ਵਾਸਤੇ ਵੇਖਣ ਵਿਚ ਆਇਆ ਹੈ ਕਿ ਬੜਾ ਦਾਨਸ਼ਵਰ, ਚਿੰਤਕ, ਆਲਮ, ਫ਼ਿਲੋਸਫ਼ਰ ਦਿਮਾਗ਼ ਦੀ ਬੇੜੀ ਵਿਚ ਬੈਠ ਕੇ, ਜਦ ਪਾਰ ਹੋਣ ਦੀ ਕੋਸ਼ਿਸ਼ ਕਰਦਾ ਹੈ ਤਾਂ ਵਿਆਕੁਲਤਾ ਡੋਬ ਕੇ ਰੱਖ ਦੇਂਦੀ ਹੈ। ਤ੍ਰਿਸ਼ਨਾ ਡੋਬ ਕੇ ਰੱਖ ਦੇਂਦੀ ਹੈ। ਸੰਕਲਪ ਡੋਬ ਕੇ ਰੱਖ ਦੇਂਦਾ ਹੈ ਅਤੇ ਇਹਨਾਂ ਦਾ ਨਿਕਲਣਾ ਹੀ ਔਖਾ ਹੋ ਜਾਂਦਾ ਹੈ। ਇਸ ਨਦੀ ਦੇ ਤੱਟ ਉੱਤੇ ਵਾਸ਼ਨਾ ਦੇ ਬਹੁਤ ਸਾਰੇ ਪੰਛੀ ਹਨ। ਇਸ ਤਰ੍ਹਾਂ ਮਨੁੱਖ ਵਾਸ਼ਨਾ ਵਿਚ ਫੱਸ ਜਾਵੇਗਾ। ਅਧੀਰਪੁਣਾ, ਵਿਆਕੁਲਤਾ, ਤ੍ਰਿਸ਼ਨਾ ਉਸ ਨੂੰ ਵਾਸ਼ਨਾ ਦੀ ਖੱਡ ਵਿਚ ਗਿਰਾ ਦੇਵੇਗੀ। ਇਹ ਵਾਸ਼ਨਾ ਦੇ ਪੰਛੀ, ਇਹ ਵਾਸ਼ਨਾ ਦੇ ਬਗਲੇ, ਇਸ ਨਦੀ ਦੇ ਤੱਟ 'ਤੇ ਬਹੁਤ ਸਾਰੇ ਹਨ। ਜਿਵੇਂ ਦਰਿਆਵਾਂ ਦੇ ਤੱਟ 'ਤੇ ਪੰਛੀ ਹਨ, ਇਹ ਘਾਸ, ਤਿਨਕਾ, ਦਾਣਾ ਖਾਣ ਵਾਲੇ ਨਹੀਂ, ਇਹ ਮੱਛੀਆਂ ਖਾਣ ਵਾਲੇ ਹਨ। ਇਹ ਹਿੰਸਕ ਹਨ। ਹਿੰਸਕ ਪੰਛੀ ਹੀ ਨਦੀ ਦੇ ਤੱਟ 'ਤੇ ਬੈਠਦੇ ਹਨ, ਬਾਕੀ ਤਾਂ ਦਰੱਖ਼ਤਾਂ 'ਤੇ ਬੈਠਦੇ ਹਨ। ਬਾਕੀ ਤਾਂ ਘਾਸ ਖਾਂਦੇ ਹਨ। ਪਰ ਜੋ ਹਿੰਸਕ ਹਨ, ਵਾਸ਼ਨਾ ਗ੍ਰਸੇ ਹੋਏ ਹਨ। ਨਦੀਆਂ ਦੇ ਤੱਟ 'ਤੇ ਆ ਕੇ ਬੈਠਦੇ ਹਨ, ਅਤੇ ਇਹਨਾਂ ਵਿਚ ਖ਼ਾਸ ਕਰਕੇ ਬਗਲਾ ਬਿਲਕੁਲ ਸ਼ਰੀਫ਼ ਦਿਖਾਈ ਦੇਂਦਾ ਹੈ। ਸੰਤ ਵਰਗਾ ਦਿਖਾਈ ਦੇ ਰਿਹਾ ਹੈ। ਅਤੇ ਗ਼ਜ਼ਬ ਦੀ ਗੱਲ, ਕੱਪੜੇ ਵੀ ਸੰਤ ਵਰਗੇ ਹਨ। ਸੰਤ ਜਿਵੇਂ ਅੱਖਾਂ ਨੂੰ ਮੀਟ ਕੇ ਅੰਤਰਮੁੱਖੀ ਹੋਣ ਦੀ ਕੋਸ਼ਿਸ਼ ਕਰਦੇ ਹਨ, ਇਹ ਵੀ ਅੱਖਾਂ ਮੀਟ ਕੇ ਖੜਾ ਹੈ। ਕਈ ਦਫ਼ਾ ਸੰਤ ਇਸ ਤਰ੍ਹਾਂ ਹੀ ਆਸਣ ਕਰਦੇ ਹਨ। ਇਕ ਪੈਰ 'ਤੇ ਖੜੇ ਹੋ ਕੇ ਬੰਦਗੀ ਕਰਦੇ ਹਨ। ਧਰੂ ਨੇ ਕੀਤੀ ਹੈ। ਹੋਰ ਬਹੁਤ ਸਾਰਿਆਂ ਨੇ ਕੀਤੀ ਤੇ ਕਰ ਰਹੇ ਹਨ। ਇਕ ਪੈਰ 'ਤੇ ਵੀ ਖੜਾ ਹੋ ਜਾਂਦਾ ਹੈ। ਅੱਖਾਂ ਵੀ ਮੀਟ ਲੈਂਦਾ ਹੈ। ਬਸਤਰ ਵੀ ਬੜੇ ਸੋਹਣੇ ਹਨ। ਅਡੋਲ

ਖੜਾ ਹੈ। ਭਗਤ ਦਿਖਾਈ ਦੇਂਦਾ ਹੈ, ਪਰ ਕੌਣ ਦੱਸੇ ਕਿ ਇਹ ਨਾਮ ਕਰਕੇ ਅਡੋਲ ਨਹੀਂ ਹੋਇਆ, ਕਾਮ ਕਰਕੇ ਅਡੋਲ ਹੋਇਆ ਹੈ। ਇਹ ਪ੍ਰਾਰਥਨਾ ਕਰਕੇ ਨਹੀਂ ਟਿਕਿਆ, ਇਹ ਵਾਸ਼ਨਾ ਕਰਕੇ ਇਸ ਤੱਟ 'ਤੇ ਬੈਠਾ ਹੈ। ਵਾਸ਼ਨਾ ਇਹਨੂੰ ਖਿੱਚ ਕੇ ਲਿਆਈ ਹੈ। ਜਦ ਇਸ ਨੇ ਦੇਖਿਆ ਕਿ ਸ਼ਿਕਾਰ ਮੇਰੇ ਨੇੜੇ ਹੈ ਤਾਂ ਬਹੁਤ ਨੇੜੇ ਆਇਆ ਅਤੇ ਝਪਟਾ ਮਾਰ ਲੈਣਾ ਹੈ ਇਸ ਨੇ। ਇਸ ਨੇ ਮੱਛੀ ਮੂੰਹ ਵਿਚ ਪਾ ਲੈਣੀ ਹੈ।

ਇਸ ਨਦੀ ਦਾ ਇਕ ਘੁੰਮਣਘੇਰ ਵੀ ਹੈ। ਕੀ ? ਮੋਹ, ਪਾਣੀ ਦੇ ਚੱਕਰ ਦਾ ਇਹ ਇਕ ਵਿਗਿਆਨ ਵੀ ਹੈ। ਕੋਈ ਮਨੁੱਖ ਜੇਕਰ ਉਸ ਵਿਚ ਫੱਸ ਗਿਆ ਤਾਂ ਜਿਊਂਦੇ ਜੀਅ ਨਹੀਂ ਨਿਕਲ ਸਕਦਾ, ਮਰ ਕੇ ਨਿਕਲੇਗਾ। ਮੁਰਦੇ ਨਿਕਲਦੇ ਹਨ ਘੁੰਮਣਘੇਰੀ ਵਿਚੋਂ, ਜਿਊਂਦੇ ਡੁੱਬਦੇ ਹਨ। ਲਾਸ਼ ਜਿਸ ਦਿਨ ਬਣ ਜਾਏਗਾ, ਸ਼ਾਇਦ ਇਸ ਮੋਹ ਦੇ ਚੱਕਰ ਵਿਚੋਂ ਨਿਕਲ ਜਾਏਗਾ। ਉਂਞ ਮੁਸ਼ਕਿਲ ਹੈ। ਪਰਬਲ ਵਾਸ਼ਨਾ, ਪਰਬਲ ਅਧੀਰਪੁਣਾ, ਪਰਬਲ ਬਿਪਤਾਵਾਂ ਅਤੇ ਮਹਾਨ ਵਿਆਕੁਲਤਾ, ਮਹਾਨ ਤ੍ਰਿਸ਼ਨਾ, ਇਹਨੂੰ ਜਿਊਂਦਿਆਂ ਜੀਅ ਤਾਂ ਨਹੀਂ ਨਿਕਲਣ ਦੇਣਗੀਆਂ।

ਸਾਰੇ ਹੀ ਜੋਗੀ ਇਸੇ ਹੀ ਨਦੀ ਵਿਚ ਡੁੱਬ ਰਹੇ ਹਨ। ਕਦੀ ਕਦਾਈਂ ਕੋਈ ਇਕ ਅੱਧ ਜੋਗੀ ਇੱਛਾਵਾਂ ਤੋਂ ਪਰ੍ਹੇ, ਸੰਕਲਪਾਂ ਤੋਂ ਪਰ੍ਹੇ, ਤ੍ਰਿਸ਼ਨਾ ਤੋਂ ਪਰ੍ਹੇ, ਵਿਆਕੁਲਤਾ ਤੋਂ ਪਰ੍ਹੇ, ਅਧੀਰਪੁਣੇ ਤੋਂ ਪਰ੍ਹੇ, ਬਿਪਤਾ ਤੋਂ ਪਰ੍ਹੇ, ਵਾਸ਼ਨਾ ਤੋਂ ਪਰ੍ਹੇ, ਮੋਹ ਤੋਂ ਪਰੇ ਪਰਮ ਅਨੰਦ ਮਾਣਦਾ ਹੈ, ਨਹੀਂ ਤਾਂ ਸਾਰਾ ਜਗਤ ਸੋਗ ਵਿਚ ਜਿਊਂਦਾ ਹੈ। ਜੇਕਰ ਰੋਗ ਪ੍ਰਭੂ ਦੇ ਨਾਮ ਨਾਲ ਦੂਰ ਹੁੰਦੇ ਹਨ, ਤਾਂ ਸੋਗ ਕਿਸ ਤਰ੍ਹਾਂ ਦੂਰ ਹੋਵੇਗਾ ? ਸੋਗ ਕਿਸ ਤਰ੍ਹਾਂ ਮਿਟੇ ? ਪਾਤਿਸ਼ਾਹ ਦੀ ਬਾਣੀ ਕਹਿੰਦੀ ਹੈ-

*ਰੋਗ ਸੋਗ ਦੂਖ ਜਰਾ ਮਰਾ ਹਰਿ ਜਨਹਿ ਨਹੀ ਨਿਕਟਾਨੀ॥*

(ਅੰਗ ੭੧੧)

ਨਾਮ ਹੀ ਰੋਗ ਦਾ ਦਾਰੂ ਹੈ, ਨਾਮ ਹੀ ਸੋਗ ਦਾ ਦਾਰੂ ਹੈ। ਨਾਮ ਹੀ ਤਨ ਦੇ ਵਿਚੋਂ ਰੋਗ ਕੱਢ ਦੇਂਦਾ ਹੈ। ਇਸ ਤਰ੍ਹਾਂ ਦਾ ਦਾਰੂ ਜੋ ਤਨ ਨੂੰ ਸਵੱਸਥ ਕਰ ਦੇਵੇ, ਮਨ ਨੂੰ ਸਵੱਸਥ ਕਰ ਦੇਵੇ। ਸਤਿਗੁਰੂ ਸਾਰਿਆਂ ਦੇ ਰੋਗ ਦੂਰ ਕਰੇ, ਸੋਗ ਦੂਰ ਕਰੇ ਅਤੇ ਆਪਣਾ ਨਾਮ ਹਿਰਦੇ ਵਿਚ ਵਸਾਏ। ਏਨੀਆਂ ਹੀ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਪ੍ਰਭਾਓ - ਕਥਾ ਵਿਚਾਰ

ਸਤਿਕਾਰ ਯੋਗ ਸਾਧ ਸੰਗਤ ਜੀ! ਫ਼ਤਹਿ ਪ੍ਰਵਾਨ ਕਰੋ ਜੀ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪ੍ਰਭੂ ਨੇ ਮਨੁੱਖ ਦਾ ਮਨ ਕੁਝ ਅਜਿਹਾ ਬਣਾ ਦਿੱਤਾ ਹੈ ਕਿ ਇਹ ਮਨ ਜਿਸ ਤੋਂ ਪ੍ਰਭਾਵਿਤ ਹੋ ਜਾਂਦਾ ਹੈ, ਫਿਰ ਉਸ ਦੀ ਹੀ ਮੰਗ ਕਰਦਾ ਹੈ। ਜਿਸ ਦੀ ਮੰਗ ਕਰਦਾ ਹੈ, ਫਿਰ ਉਸ ਨੂੰ ਬਾਰ-ਬਾਰ ਯਾਦ ਵੀ ਕਰਦਾ ਹੈ। ਜਿਸ ਨੂੰ ਬਾਰ-ਬਾਰ ਯਾਦ ਕਰਦਾ ਹੈ, ਉਸ ਦੀ ਪ੍ਰਾਪਤੀ ਲਈ ਯਤਨ ਕਰਦਾ ਹੈ, ਮਿਹਨਤ ਕਰਦਾ ਹੈ। ਮਨੁੱਖੀ ਮਨ ਪ੍ਰਮਾਤਮਾ ਨੇ ਕੁਝ ਅਜਿਹਾ ਬਣਾਇਆ ਹੈ ਕਿ ਜਿਸ ਵਸਤੂ ਤੋਂ, ਜਿਸ ਹਸਤੀ ਤੋਂ ਪ੍ਰਭਾਵਿਤ ਹੋ ਗਿਆ ਹੈ, ਉਸ ਦੀ ਮੰਗ ਕਰਨ ਲੱਗ ਪੈਂਦਾ ਹੈ। ਮਨ ਜਿਸ ਦੀ ਬਾਰ-ਬਾਰ ਮੰਗ ਕਰਦਾ ਹੈ, ਫਿਰ ਮਨ ਬਾਰ-ਬਾਰ ਉਸ ਨੂੰ ਯਾਦ ਕਰਦਾ ਹੈ। ਮਨ ਨੂੰ ਚਤੁਸ਼ਠਾ ਅੰਤਹਕਰਨ ਕਹਿੰਦੇ ਹਨ, ਇਸ ਦੇ ਅੰਦਰ ਵਿਚਾਰਾਂ ਦਾ ਪ੍ਰਵਾਹ ਚੱਲਦਾ ਹੈ। ਫਿਰ ਸੋਚਣੀ ਦਾ ਪ੍ਰਵਾਹ ਚੱਲਦਾ ਹੈ, ਯਾਦਾਂ ਦਾ ਪ੍ਰਵਾਹ ਚੱਲਦਾ ਹੈ, ਚਿੰਤਨ ਦਾ ਪ੍ਰਵਾਹ ਚੱਲਦਾ ਹੈ।



ਚੌਥੀ ਹਾਲਤ ਮਨ ਦੀ ਮੰਨਦੇ ਹਨ ਅਹੰਗ ਭਾਉ। ਮੈਂ ਵਿਚਾਰ ਕਰ ਰਿਹਾ ਹਾਂ। ਮੈਂ ਸੋਚ ਰਿਹਾ ਹਾਂ। ਇਹ ਜਜ਼ਬਾ ਹਰ ਸਮੇਂ ਬਣਿਆ ਰਹਿੰਦਾ ਹੈ। ਇਹਨਾਂ ਚਾਰ ਕਿਰਿਆਵਾਂ ਦੇ ਮਜਮੂਏ ਦਾ ਨਾਮ ਮਨ ਹੈ। ਮਨ ਜਿਸ ਤੋਂ ਪ੍ਰਭਾਵਿਤ ਹੋ ਜਾਂਦਾ ਹੈ, ਮਨ ਉਸ ਦੀ ਮੰਗ ਕਰਦਾ ਹੈ। ਜੋ ਤਨ ਨੇ ਅੱਜ ਤੱਕ ਖਾਧਾ ਹੈ, ਪੀਤਾ ਹੈ, ਉਹੀ ਸਾਡਾ ਮਾਸ ਹੈ, ਉਹੀ ਸਾਡੀ ਚਰਬੀ ਹੈ, ਉਹੀ ਸਾਡੀਆਂ ਹੱਡੀਆਂ ਹਨ, ਉਹੀ ਸਾਡਾ ਖ਼ੂਨ ਹੈ। ਜੋ ਅੱਜ ਤੱਕ ਖਾਧਾ ਹੈ, ਜੋ ਸਰੀਰ ਵਿਚ ਰਹਿ ਗਿਆ ਹੈ, ਉਹੀ ਖ਼ੂਨ ਹੈ, ਉਹੀ ਮਾਸ ਹੈ, ਉਹੀ ਚਰਬੀ ਹੈ। ਅੱਜ ਤੱਕ ਜੋ ਦੇਖਿਆ ਹੈ, ਸੁਣਿਆ ਹੈ, ਜਿਸ ਜਿਸ ਨੂੰ ਮਨ ਨੇ ਮੰਨ ਲਿਆ ਹੈ, ਉਹੀ ਮਨ ਦੇ ਵਿਚ ਹੈ, ਬਾਕੀ ਨਹੀਂ ਹੈ। ਜੋ ਭੋਜਨ ਮੈਂ ਖਾਧਾ ਹੀ ਨਹੀਂ, ਉਸਦੀ ਅੰਸ਼ ਮੇਰੇ ਤਨ ਵਿਚ ਨਹੀਂ ਹੋ ਸਕਦੀ। ਜਿਸਨੂੰ ਮੇਰੇ ਮਨ ਨੇ ਮੰਨਿਆ ਹੀ ਨਹੀਂ, ਉਹ ਮੇਰੇ ਮਨ ਵਿਚ ਨਹੀਂ ਹੋ ਸਕਦਾ। ਮਨ ਨੇ ਕਰੀਬਨ-ਕਰੀਬਨ ਪੁੱਤਰ ਨੂੰ ਮੰਨ ਲਿਆ ਹੈ, ਮਿੱਤਰ ਨੂੰ ਮੰਨ ਲਿਆ ਹੈ, ਪਤੀ ਨੂੰ ਮੰਨ ਲਿਆ ਹੈ, ਮਾਂ ਨੂੰ ਮੰਨ ਲਿਆ ਹੈ, ਭਰਾ ਨੂੰ ਮੰਨ ਲਿਆ ਹੈ ਪਰ ਮਨ ਪ੍ਰਮਾਤਮਾ ਨੂੰ ਨਹੀਂ

ਮੰਨਦਾ। ਜਿਸ ਢੰਗ ਨਾਲ ਇਸਨੇ ਪਰਿਵਾਰ ਨੂੰ ਮੰਨਿਆ ਹੈ, ਮਨ ਉਸ ਢੰਗ ਨਾਲ ਨਿਰੰਕਾਰ ਨੂੰ ਨਹੀਂ ਮੰਨਦਾ। ਮਨ ਜਿਸ ਢੰਗ ਨਾਲ ਪਦਾਰਥਾਂ ਨੂੰ ਮੰਨਦਾ ਹੈ, ਉਸ ਢੰਗ ਨਾਲ ਪ੍ਰਮਾਤਮਾ ਨੂੰ ਨਹੀਂ ਮੰਨਦਾ। ਜੇਕਰ ਕਿਤੇ ਮਨ ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਮੰਨ ਲਵੇ ਤਾਂ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ–

*ਮੰਨੇ ਕੀ ਗਤਿ ਕਹੀ ਨ ਜਾਇ॥*

ਉਸਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ।

*ਮੰਨੇ ਕੀ ਗਤਿ ਕਹੀ ਨ ਜਾਇ॥*
*ਜੇ ਕੋ ਕਹੈ ਪਿਛੈ ਪਛੁਤਾਇ॥*

(ਜਪੁ ਜੀ ਸਾਹਿਬ)

ਮਹਾਰਾਜ ਕਹਿੰਦੇ ਹਨ ਕਿ ਕੋਈ ਅਜਿਹਾ ਕਾਗ਼ਜ਼ ਨਹੀਂ, ਕੋਈ ਅਜਿਹਾ ਲਿਖਾਰੀ ਨਹੀਂ ਜੋ ਉਸ ਬੰਦੇ ਦੀ ਮਹਿਮਾ ਲਿਖ ਸਕੇ ਤੇ ਬਿਆਨ ਕਰ ਸਕੇ, ਜਿਸਦੇ ਮਨ ਨੇ ਪ੍ਰਮਾਤਮਾ ਨੂੰ ਪ੍ਰਮਾਤਮਾ ਕਰਕੇ ਮੰਨ ਲਿਆ ਹੈ। ਫਿਰ ਤੁਸੀਂ ਕਹੋਗੇ ਮੰਦਿਰ, ਮਸਜਿਦ, ਗੁਰਦੁਆਰਿਆਂ ਵਿਚ ਭੀੜ, ਇਹ ਮੰਨਣ ਵਾਲਿਆਂ ਦੀ ਭੀੜ ਹੈ, ਹੋਰ ਕੀ ਹੈ। ਇਹ ਤਾਂ ਸਭ ਮਹਾਨ ਹਨ। ਰੂਹੇ ਜ਼ਮੀਨ 'ਤੇ ਪ੍ਰਮਾਤਮਾ ਨੂੰ ਮੰਨਣ ਵਾਲਿਆਂ ਦੀ ਭੀੜ ਕਦੀ ਨਹੀਂ ਹੋਈ, ਪ੍ਰਮਾਤਮਾ ਕੋਲੋਂ ਮੰਗਣ ਵਾਲਿਆਂ ਦੀ ਭੀੜ ਹੁੰਦੀ ਹੈ। ਆਪਣੀਆਂ ਕਾਮਨਾਵਾਂ ਤੀਰਥਾਂ 'ਤੇ ਲੈ ਜਾਂਦੀਆਂ ਹਨ, ਆਪਣੀਆਂ ਕਾਮਨਾਵਾਂ ਹਨ, ਮੰਦਿਰ-ਗੁਰਦੁਆਰੇ ਚਲੇ ਜਾਂਦੇ ਹਨ।

ਪ੍ਰਭਾਵਿਤ ਹਾਂ ਅਸੀਂ ਆਪਣੀ ਮੰਗ ਤੋਂ, ਪ੍ਰਭਾਵਿਤ ਪ੍ਰਮਾਤਮਾ ਤੋਂ ਨਹੀਂ ਹਾਂ। ਇਹੀ ਕਾਰਨ ਹੈ ਕਿ ਜੀਵਨ ਭਰ ਮਨੁੱਖ ਪਾਠ ਪੂਜਾ ਕਰਦਾ ਰਹੇ, ਪ੍ਰਮਾਤਮਾ ਮਨ ਦਾ ਹਿੱਸਾ ਹੀ ਨਹੀਂ ਬਣਦਾ। ਜੋ ਭੋਜਨ ਮੈਂ ਖਾਧਾ ਨਹੀਂ, ਉਸ ਦੀ ਅੰਸ਼ ਮੇਰੇ ਸਰੀਰ ਵਿਚ ਨਹੀਂ ਹੋ ਸਕਦੀ। ਨਾ ਖ਼ੂਨ ਦੇ ਰੂਪ ਵਿਚ, ਨਾ ਮਾਸ ਦੇ ਰੂਪ ਵਿਚ, ਨਾ ਹੱਡੀਆਂ ਦੇ ਰੂਪ ਵਿਚ। ਜਿਸਨੂੰ ਮੇਰੇ ਮਨ ਨੇ ਮੰਨਿਆ ਹੀ ਨਹੀਂ, ਉਹ ਮੇਰੀਆਂ ਯਾਦਾਂ ਵਿਚ ਨਹੀਂ ਹੋ ਸਕਦਾ, ਉਹ ਮੇਰੇ ਵਿਚਾਰਾਂ ਵਿਚ ਨਹੀਂ ਹੋ ਸਕਦਾ। ਕੁਝ ਵਿਚਾਰਵਾਨ ਤਾਂ ਕਹਿੰਦੇ ਹਨ ਕਿ ਮੰਨਣ ਸ਼ਕਤੀ ਦਾ ਨਾਮ ਹੀ ਮਨ ਹੈ। ਅੱਜ ਤੱਕ ਜੋ ਕੁਝ ਮੰਨਿਆ ਹੈ, ਉਹੀ ਇਹ ਮਨ ਹੈ। ਅੱਜ ਤੱਕ ਜੋ ਖਾਧਾ ਹੈ, ਉਹੀ ਇਹ ਤਨ ਹੈ। ਮਾਂ-ਬਾਪ ਨੇ ਖਾਧਾ ਅਤੇ ਰਕਤ ਤੇ ਬਿੰਦ ਤੋਂ ਪੈਦਾ ਹੋਇਆ। ਕੁਝ ਸਾਇੰਟਿਸਟ ਅਜਿਹਾ ਕਹਿੰਦੇ ਹਨ ਕਿ ਪਦਾਰਥ ਹੀ ਸੂਖਸ਼ਮ ਰੂਪ ਧਾਰਨ ਕਰਦਾ ਕਰਦਾ ਮਨੁੱਖ ਦਾ ਮਨ ਬਣ ਗਿਆ। ਇਸਨੂੰ ਭਾਰਤ ਦੇ ਤਮਾਮ ਸੰਤ ਕਹਿੰਦੇ ਹਨ ਕਿ ਜਿਸਨੂੰ ਮਨ ਇਨਕਾਰੀ ਕਰ ਦੇਵੇ, ਭਾਵੇਂ ਹੋਵੇ ਤਾਂ ਵੀ ਨਹੀਂ ਹੈ। ਮਨੋਚਿੰਤਕ ਕਹਿੰਦੇ ਹਨ ਕਿ ਭਾਵੇਂ ਨਾ ਹੋਵੇ, ਪਰ ਮਨ ਮੰਨ ਲਵੇ ਤਾਂ ਹੋ ਗਿਆ। ਚਾਰ ਡਾਕਟਰ ਕਿਸੇ ਤੰਦਰੁਸਤ ਮਨੁੱਖ ਨੂੰ ਕਹਿ ਦੇਣ ਕਿ ਤੈਨੂੰ ਇਹ ਰੋਗ ਹੈ ਤਾਂ ਰੋਗ ਮਨ ਨੇ ਫੜ ਲਿਆ, ਭਾਵੇਂ ਨਹੀਂ ਸੀ।

ਇਤਿਹਾਸ ਵਿਚ ਇਕ ਛੋਟੀ ਜਿਹੀ ਗਾਥਾ ਹੈ। ਉਹਨਾਂ ਦਿਨਾਂ ਵਿਚ ਰਸਤੇ ਵਿਚ ਢਾਬੇ-ਰੈਸਟੋਰੈਂਟ ਨਹੀਂ ਹੁੰਦੇ ਸਨ। ਕਿਤੇ ਕੋਈ ਇਕ ਅੱਧ ਭਠਿਆਰਣ ਰਸਤੇ ਵਿਚ ਬੈਠ ਕੇ ਦਾਲ ਰੋਟੀ ਬਣਾ ਕੇ ਬੈਠੀ ਹੁੰਦੀ ਸੀ। ਕੋਈ ਮੁਸਾਫ਼ਿਰ ਲੰਘਦਾ ਸੀ ਕਦੀ ਕ਼ਦਾਈਂ ਤੇ ਉਹ ਖ਼ਰੀਦ ਲੈਂਦਾ ਸੀ। ਇਕ ਨੌਜਵਾਨ ਹਾਜੀ ਹੱਜ 'ਤੇ ਚੱਲਿਆ, ਸ਼ਾਮ ਦੇ ਸਮੇਂ ਉਸਨੂੰ ਭੁੱਖ ਲੱਗੀ ਤੇ ਉਸ ਭਠਿਆਰਣ ਦੇ ਕੋਲ ਆ ਕੇ ਬੈਠਾ। ਉਸਨੇ ਦੋ ਨਾਨ ਲਏ ਉਸ ਕੋਲੋਂ। ਮਿੱਟੀ ਦੇ ਕੌਲੇ ਵਿਚ ਉਸਨੇ ਦਾਲ ਪਾ ਕੇ ਦੇ ਦਿੱਤੀ। ਖਾ ਕੇ ਤ੍ਰਿਪਤ ਹੋ ਕੇ ਉਹ ਚੱਲ ਪਿਆ। ਰਾਤ ਨੂੰ ਜਦੋਂ ਆਪਣਾ ਸਾਜ਼ੋ ਸਾਮਾਨ ਸਮੇਟਨ ਲੱਗੀ ਤਾਂ ਦੇਗਚੀ ਵਿਚ ਦੇਖਦੀ ਹੈ ਕਿ ਮਰਿਆ ਹੋਇਆ ਸੱਪ ਹੈ। ਦੁੱਖੀ ਹੋਈ ਤੇ ਘਬਰਾ ਵੀ ਗਈ ਕਿ ਨੌਜਵਾਨ ਦਾਲ ਖਾ ਕੇ ਗਿਆ ਸੀ, ਮਰ ਗਿਆ ਹੋਣਾ ਹੈ। ਦਾਲ ਵਿਚ ਤਾਂ ਸੱਪ ਵੀ ਉਬਲ ਗਿਆ। ਉਸਦੀ ਜ਼ਹਿਰ ਵਿਚੇ ਚੱਲੀ ਗਈ ਹੋਵੇਗੀ। ਪਰ ਹੁਣ ਕੀ ਹੋ ਸਕਦਾ ਸੀ। ਰਾਤ ਨੂੰ ਕਿਥੋਂ ਲੱਭੇ ਉਸ ਨੌਜਵਾਨ ਨੂੰ। ਹਮਦਰਦੀ ਬੜੀ ਜ਼ਿਆਦਾ ਕਿ ਸੁਚੇਤ ਕਰਾਂ ਉਸਨੂੰ। ਮਜਬੂਰ ਹੋ ਕੇ ਰਾਤ ਸੌਣ ਲਈ ਪੈ ਗਈ ਪਰ ਨੀਂਦ ਨਹੀਂ ਆ ਰਹੀ। ਕੋਈ ਸੱਤ ਮਹੀਨਿਆਂ ਬਾਅਦ ਉਹੀ ਨੌਜਵਾਨ ਹਾਜੀ ਉਸੇ ਰਸਤੇ ਤੋਂ ਆਪਣੇ ਘਰ ਜਾ ਰਿਹਾ ਹੈ। ਉਹ ਫਿਰ ਉਸ ਭਠਿਆਰਣ ਕੋਲ ਬੈਠਾ ਰੋਟੀ ਖਾਣ ਲਈ। ਜਾਂਦਿਆਂ ਹੋਇਆਂ ਇਸਨੇ ਬੜੇ ਸਨਮਾਨ ਨਾਲ ਭੋਜਨ ਛਕਾਇਆ ਸੀ। ਭਾਵੇਂ ਵੇਚਦੀ ਹੈ ਪਰ ਛਕਾਉਣ ਦਾ ਢੰਗ ਇਸਦਾ ਮਮਤਾ ਨਾਲ ਭਰਿਆ ਹੋਇਆ ਸੀ। ਨੌਜਵਾਨ ਜਦੋਂ ਬੈਠਾ ਤਾਂ ਉਹ ਘੂਰ ਘੂਰ ਕੇ ਦੇਖਦੀ ਹੈ। ਤਸੱਲੀ ਹੋ ਗਈ ਕਿ ਉਹੀ ਹੈ। ਉਹ ਨੌਜਵਾਨ ਕਹਿੰਦਾ ਹੈ, ਅੱਜ ਤੇਰੇ ਚਿਹਰੇ 'ਤੇ ਘਬਰਾਹਟ ਹੈ, ਉਸ ਦਿਨ ਤਾਂ ਮਮਤਾ ਸੀ। ਗੱਲ ਕੀ ਹੈ ? ਕਹਿਣ ਲੱਗੀ, ਮੈਂ ਕਈ ਦਿਨ ਤੜਪਦੀ ਰਹੀ। ਉਸ ਦਿਨ ਜਿਹੜੀ ਤੁਹਾਨੂੰ ਦਾਲ ਖਿਲਾਈ ਸੀ, ਉਸ ਵਿਚ ਸੱਪ ਸੀ। ਮੈਨੂੰ ਚਿੰਤਾ ਸੀ ਕਿ ਤੁਹਾਨੂੰ ਕੁਝ ਹੋ ਨਾ ਜਾਏ। ਇੰਨੀ ਗੱਲ ਸੁਣਦਿਆਂ ਉਹ ਨੌਜਵਾਨ ਉਥੇ ਹੀ ਬੇਹੋਸ਼ ਹੋ ਗਿਆ ਤੇ ਉਥੇ ਹੀ ਮਰ ਗਿਆ। ਉਸਦੇ ਮਨ ਨੇ ਮੰਨ ਲਿਆ ਕਿ ਮੈਂ ਜ਼ਹਿਰ ਖਾ ਗਿਆ। ਇਤਿਹਾਸਕ ਘਟਨਾ ਹੈ।

ਮਨ ਮੰਨੇ ਤਾਂ ਬੇਸ਼ੁਮਾਰ ਰੋਗ ਹਨ। ਮਨ ਨਾ ਮੰਨੇ ਤਾਂ ਕੋਈ ਰੋਗ ਨਹੀਂ। ਮਨ ਮੰਨੇ ਤਾਂ ਪ੍ਰਮਾਤਮਾ ਹੈ, ਮਨ ਨਾ ਮੰਨੇ ਤਾਂ ਕੋਈ ਨਹੀਂ। ਮਨ ਮੰਨੇ ਤਾਂ ਪਰਿਵਾਰ ਹੈ, ਵਰਨਾ ਕੋਈ ਨਹੀਂ। ਜੋ ਅੱਜ ਤੱਕ ਮਨ ਨੇ ਮੰਨਿਆ ਹੈ, ਉਹ ਮਨ ਦਾ ਹਿੱਸਾ ਹੈ, ਜੋ ਨਹੀਂ ਮੰਨਿਆ ਉਹ ਮਨ ਦਾ ਹਿੱਸਾ ਨਹੀਂ। ਧਾਰਮਿਕ ਵਿਦਵਾਨ ਅਜਿਹਾ ਕਹਿੰਦੇ ਹਨ ਕਿ ਬਹੁ-ਗਿਣਤੀ ਵਿਚ ਮਨੁੱਖ ਦੇ ਮਨ ਦਾ ਹਿੱਸਾ ਗੁਰੂ ਪ੍ਰਮਾਤਮਾ ਨਹੀਂ ਹੈ। ਠੀਕ ਹੈ, ਕਰੋੜਾਂ ਦੀ ਭੀੜ ਹੋ ਜਾਂਦੀ ਹੈ ਤੀਰਥਾਂ 'ਤੇ। ਮੰਦਿਰ, ਮਸਜਿਦ, ਗੁਰਦੁਆਰਿਆਂ ਵਿਚ ਇਹ ਮੰਨਣ ਵਾਲਿਆਂ ਦੀ ਭੀੜ ਨਹੀਂ, ਮੰਗਣ ਵਾਲਿਆਂ ਦੀ ਹੈ। ਪ੍ਰਮਾਤਮਾ ਕੋਲੋਂ ਕੁਝ ਚਾਹੀਦਾ ਹੈ। ਲੜੀਆਂ ਦੀਆਂ ਲੜੀਆਂ ਅਖੰਡ ਪਾਠਾਂ ਦੀਆਂ ਚੱਲ ਰਹੀਆਂ ਹਨ। ਕੁਝ ਕਾਮਨਾਵਾਂ ਹਨ। ਵਾਸਤਵਿਕ ਨਰਕ ਅਤੇ ਸਵਰਗ, ਦੁੱਖ ਅਤੇ ਸੁੱਖ ਹੁੰਦੇ ਹਨ, ਹੋਰ ਕੁਝ ਨਹੀਂ। ਜੋ ਦੁਨਿਆਵੀ ਸੁੱਖ ਵਿਚ

ਜੀਅ ਰਿਹਾ ਹੈ, ਸਵਰਗ ਵਿਚ ਹੈ। ਜੋ ਦੁੱਖ ਵਿਚ ਜੀਅ ਰਿਹਾ ਹੈ, ਨਰਕ ਵਿਚ ਜੀਅ ਰਿਹਾ ਹੈ। ਸਰੀਰ ਵੀ ਰੋਗੀ ਹੈ, ਮਨ ਵੀ ਰੋਗੀ ਹੈ, ਉਪਜੀਵਕਾ ਲਈ ਕੁਝ ਵੀ ਨਹੀਂ ਹੈ, ਕੁੰਭੀ ਨਰਕ ਹੈ, ਹੋਰ ਕੀ ਹੈ। ਤੁਸੀਂ ਨਰਕ ਸਵਰਗ ਇਥੇ ਦੇਖ ਸਕਦੇ ਹੋ। ਪ੍ਰਭੂ ਦਾ ਨਾਮ ਮਨੁੱਖ ਨੂੰ ਸੁੱਖ ਦੁੱਖ ਤੋਂ ਉੱਚਾ ਕਰ ਦਿੰਦਾ ਹੈ-

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

(ਅੰਗ ੬੩੩)

ਇਸ ਤਰ੍ਹਾਂ ਦੇ ਦੁਨਿਆਵੀ ਸੁੱਖ ਅਤੇ ਦੁੱਖ ਨੂੰ ਸੰਤ ਰੱਦ ਕਰ ਦਿੰਦਾ ਹੈ। ਉਸ ਦੀ ਜ਼ਿੰਦਗੀ ਇਸ ਦੁਨਿਆਵੀ ਸੁੱਖ ਲਈ ਨਹੀਂ ਹੈ ਅਤੇ ਉਸ ਦਾ ਜੀਵਨ ਇਸ ਦੁਨਿਆਵੀ ਦੁੱਖਾਂ ਤੋਂ ਉੱਚਾ ਉੱਠ ਜਾਂਦਾ ਹੈ। ਦੁੱਖ ਖ਼ਤਮ ਤਾਂ ਨਹੀਂ ਹੁੰਦਾ। ਰਾਤ ਦਾ ਹਨੇਰਾ ਖ਼ਤਮ ਤਾਂ ਨਹੀਂ ਹੁੰਦਾ। ਜੰਗਲਾਂ ਵਿਚ ਹਨੇਰਾ, ਸਾਗਰ ਵਿਚ ਹਨੇਰਾ, ਪਹਾੜਾਂ ਵਿਚ ਹਨੇਰਾ, ਹਨੇਰਾ ਤਾਂ ਵਿਆਪਕ ਹੈ, ਪਰ ਇਹ ਆਪਣੇ ਘਰ ਬੱਤੀ ਜਗਾ ਕੇ ਚਾਨਣਾ ਕਰ ਲੈਂਦਾ ਹੈ। ਦੁੱਖ ਤਾਂ ਸੰਸਾਰ ਦੇ ਨਹੀਂ ਮਿੱਟਦੇ, ਪਰ ਇਹ ਹਿਰਦੇ ਵਿਚ ਪ੍ਰਮਾਤਮਾ ਦੇ ਨਾਮ ਦੀ ਸ਼ਮ੍ਹਾ ਜਲਾ ਕੇ ਪਰਮ ਆਨੰਦ ਵਿਚ ਜੀਊਂਦਾ ਹੈ, ਇੰਨੇ ਦੁੱਖਾਂ ਦੇ ਹੁੰਦਿਆਂ ਹੋਇਆਂ ਵੀ ਇਕ ਸ਼ਾਇਰ ਇਸਨੂੰ ਇਸ ਤਰ੍ਹਾਂ ਬਿਆਨ ਕਰਦਾ ਹੈ-

*ਜੋ ਹੱਸ ਰਹਾ ਹੈ ਸੋ ਹਸਤਾ ਰਹੇਗਾ।*
*ਜੋ ਰੋ ਰਹਾ ਹੈ ਸੋ ਰੋਤਾ ਰਹੇਗਾ।*
*ਸਕੂਨੇ ਕਲਬ ਸੇ ਖ਼ੁਦਾ ਖ਼ੁਦਾ ਕਰ।*
*ਜੋ ਕੁਝ ਹੋਨਾ ਹੈ ਸੋ ਹੋਤਾ ਰਹੇਗਾ।*

ਆਪਣੇ ਮਨ ਨੂੰ ਪ੍ਰਮਾਤਮਾ ਦੇ ਨਾਮ ਨਾਲ ਜੋੜ, ਬਾਕੀ ਜੋ ਪ੍ਰਮਾਤਮਾ ਤੋਂ ਹੁੰਦਾ ਹੈ, ਹੁੰਦਾ ਹੀ ਰਹਿੰਦਾ ਹੈ। ਜਿੰਨੇ ਸੌਖੇ ਢੰਗ ਨਾਲ ਮੈਂ ਕਹਿ ਰਿਹਾ ਹਾਂ, ਖੇਡ ਇੰਨੀ ਸੌਖੀ ਨਹੀਂ। ਦੁੱਖ ਆਇਆ ਹੈ ਤਾਂ ਮਨੁੱਖ ਦੁੱਖਾਂ ਦੇ ਨਾਲ ਚੱਲ ਪੈਂਦਾ ਹੈ। ਸੁੱਖ ਆਏ ਹਨ ਤਾਂ ਮਨੁੱਖ ਸੁੱਖਾਂ ਦੇ ਨਾਲ ਚੱਲ ਪੈਂਦਾ ਹੈ। ਨਾਮ ਜੱਪਣ ਵਾਲਾ ਬੰਦਾ ਦੋਹਾਂ ਤੋਂ ਨਿਆਰਾ ਰਹਿੰਦਾ ਹੈ। ਜੀਵਨ ਨਾਲ ਬੜਾ ਪਿਆਰ ਹੈ। ਫਿਰ ਮੌਤ ਵੀ ਹੈ, ਫਿਰ ਘਬਰਾਹਟ ਤਾਂ ਹੋਵੇਗੀ। ਜਿੰਨੀ ਇੱਜ਼ਤ ਦੀ ਚਾਹਤ ਹੈ ਉੱਨੀ ਬੇਇੱਜ਼ਤੀ ਦਾ ਡਰ ਹੋਵੇਗਾ। ਜਿੰਨੀ ਪ੍ਰਭੁਤਾ ਦੀ ਮੰਗ ਹੈ, ਉੱਨੀ ਕਮਜ਼ੋਰੀ ਦਾ ਭੈਅ ਵੀ ਅੰਦਰ ਹੋਵੇਗਾ। 24 ਘੰਟੇ ਮਨੁੱਖ ਜਾਗ ਕੇ ਧਨ ਲਈ ਮਿਹਨਤ ਕਰ ਸਕਦਾ ਹੈ ਪਰ ਧਰਮ ਲਈ 24 ਘੰਟਿਆਂ ਵਿਚੋਂ ਅੰਮ੍ਰਿਤ ਵੇਲੇ ਦਾ ਇਕ ਘੰਟਾ ਵੀ ਕੋਈ ਨਹੀਂ ਦੇ ਸਕਦਾ। ਸਾਰੀ ਜ਼ਿੰਦਗੀ ਇਹ ਪਰਿਵਾਰ ਤੋਂ ਨਿਛਾਵਰ ਕਰ ਸਕਦਾ ਹੈ, ਜ਼ਿੰਦਗੀ ਦਾ ਦਸਵਾਂ ਭਾਗ ਵੀ ਗੁਰੂ ਲਈ ਨਹੀਂ ਹੈ। ਮਨੁੱਖ ਪਰਿਵਾਰ ਤੋਂ ਪ੍ਰਭਾਵਿਤ ਹੈ, ਧਨ ਸੰਪਦਾ ਤੋਂ

ਪ੍ਰਭਾਵਿਤ ਹੈ, ਪਦਾਰਥਾਂ ਤੋਂ ਪ੍ਰਭਾਵਿਤ ਹੈ, ਪ੍ਰਮਾਤਮਾ ਤੋਂ ਪ੍ਰਭਾਵਿਤ ਨਹੀਂ ਹੈ। ਕੀ ਹੋਇਆ ਕੋਈ ਕਰੋੜਾਂ ਵਿਚੋਂ ਇਕ ਅੱਧ ਪ੍ਰਭਾਵਿਤ ਹੋਇਆ। ਜਿਹੜਾ ਪ੍ਰਭਾਵਿਤ ਹੋਵੇਗਾ, ਉਸੇ ਦੀ ਮੰਗ ਮਨ ਕਰੇਗਾ ਤੇ ਉਸੇ ਨੂੰ ਮਨ ਯਾਦ ਕਰੇਗਾ। ਗੁਰੂ ਤੇਗ ਬਹਾਦਰ ਜੀ ਕਹਿੰਦੇ ਹਨ-

*ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥*

(ਅੰਗ ੧੪੨੭)

ਕੋਈ ਕਰੋੜਾਂ ਵਿਚੋਂ ਇਕ ਅੱਧ ਹੈ ਜਿਸਦੇ ਚੇਤੇ ਵਿਚ ਨਾਰਾਇਣ ਹੈ। ਸਾਰਾ ਦਿਨ ਚਿੰਤਨ ਵਿਚ ਪਰਿਵਾਰ ਚੱਲਦਾ ਹੈ, ਸੰਸਾਰ ਚੱਲਦਾ ਹੈ, ਪਦਾਰਥ ਚੱਲਦੇ ਹਨ, ਧਨ ਸੰਪਦਾ ਚੱਲਦੀ ਹੈ, ਪ੍ਰਮਾਤਮਾ ਨਹੀਂ ਚੱਲਦਾ। ਗੁਰਬਾਣੀ ਅਜਿਹਾ ਕਹਿੰਦੀ ਹੈ। ਮਨੁੱਖ ਮੁਗਾਲਤੇ ਵਿਚ ਪੈ ਜਾਂਦਾ ਹੈ। ਮਾਮੂਲੀ ਚੀਜ਼ ਨੂੰ ਅਹਿਮੀਅਤ ਦੇ ਦਿੰਦਾ ਹੈ, ਮਹਾਨ ਮੰਨ ਲੈਂਦਾ ਹੈ ਤੇ ਮਹਾਨ ਨੂੰ ਤੁੱਛ ਮੰਨ ਲੈਂਦਾ ਹੈ। ਕਬੀਰ ਕਹਿੰਦੇ ਹਨ-

*ਨੀਂਬੁ ਭਇਓ ਆਂਬੁ ਆਂਬੁ ਭਇਓ ਨੀਂਬਾ ਕੇਲਾ ਪਾਕਾ ਝਾਰਿ॥*
*ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ॥*

(ਅੰਗ ੯੭੨)

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਵਾਰੀ 52 ਕਵੀਆਂ ਦੇ ਸਾਹਮਣੇ ਇਕ ਸਮੱਸਿਆ ਰੱਖੀ ਸੀ ਕਿ ਦੋ ਪੰਗਤੀਆਂ ਵਿਚ ਦੱਸੋ ਮੂਰਖ ਕੌਣ ਹੈ ? ਇਹਨਾਂ 52 ਕਵੀਆਂ ਵਿਚ ਕੁਝ ਸੰਸਕ੍ਰਿਤ ਦੇ ਕਵੀ ਸਨ, ਕੁਝ ਪੰਜਾਬੀ ਦੇ, ਕਈ ਉਰਦੂ-ਫ਼ਾਰਸੀ ਦੇ, ਕਈ ਹਿੰਦੀ ਦੇ, ਬ੍ਰਿਜ ਭਾਸ਼ਾ ਦੇ ਅਤੇ ਕੁਝ ਲੋਕਲ ਭਾਸ਼ਾਵਾਂ ਦੇ ਵੀ ਕਵੀ ਸਨ ਆਪਣੇ ਆਪਣੇ ਇਲਾਕਿਆਂ ਦੇ। ਸਾਰਿਆਂ ਨੇ ਮੂਰਖ ਦੀ ਵਿਆਖਿਆ ਦੋ-ਦੋ ਪੰਗਤੀਆਂ ਵਿਚ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਸੁਣਾਈ। ਸਤਿਗੁਰੂ ਨੇ ਸਭ ਤੋਂ ਅਖ਼ੀਰ ਵਿਚ ਨੰਦ ਲਾਲ ਨੂੰ ਖੜਾ ਕੀਤਾ। ਤੂੰ ਦੱਸ ਮੂਰਖ ਕੌਣ ਹੈ ? ਭਾਈ ਸਾਹਿਬ ਕਹਿੰਦੇ ਹਨ ਕਿ ਭਾਵੇਂ ਬਾਦਸ਼ਾਹ ਹੈ ਤੇ ਭਾਵੇਂ ਭਿਖਾਰੀ ਹੈ, ਜੇ ਰੱਬ ਉਸ ਦੇ ਚੇਤੇ ਵਿਚ ਨਹੀਂ ਹੈ ਤਾਂ ਉਹ ਮੂਰਖਾਂ ਦਾ ਮਹਾਨ ਮੂਰਖ ਹੈ। ਭਾਵੇਂ ਨਿਰਧਨ ਹੈ, ਭਾਵੇਂ ਚੋਟੀ ਦਾ ਧਨਵਾਨ ਹੈ, ਭਾਵੇਂ ਪੜ੍ਹਿਆ ਲਿਖਿਆ ਹੈ, ਭਾਵੇਂ ਅਨਪੜ੍ਹ ਹੈ, ਭਾਵੇਂ ਸ਼ਕਤੀਸ਼ਾਲੀ ਹੈ ਤੇ ਭਾਵੇਂ ਕਮਜ਼ੋਰ ਹੈ, ਭਾਵੇਂ ਭਿਖਾਰੀ ਹੈ ਤੇ ਭਾਵੇਂ ਬਾਦਸ਼ਾਹ ਹੈ, ਜੇਕਰ ਰੱਬ ਨੂੰ ਭੁਲਾਈ ਬੈਠਾ ਹੈ ਤਾਂ ਮੂਰਖਾਂ ਦਾ ਮਹਾਂ-ਮੂਰਖ ਹੈ। ਕਹਿੰਦੇ ਹਨ, ਕਲਗੀਧਰ ਪਾਤਿਸ਼ਾਹ ਨੇ ਨੰਦ ਲਾਲ ਨੂੰ ਗਲਵਕੜੀ ਵਿਚ ਲੈ ਲਿਆ ਸੀ। ਤੂੰ ਠੀਕ ਮੂਰਖ ਦੀ ਵਿਆਖਿਆ ਕੀਤੀ ਹੈ। ਜਗਤ ਗੁਰੂ ਬਾਬਾ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ-

*ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥*

(ਅੰਗ ੧੦੧੫)

ਕੋਈ ਲੋੜ ਨਹੀਂ ਉਸਨੂੰ ਪੜ੍ਹਿਆ ਲਿਖਿਆ ਕਹਿਣ ਦੀ, ਸਿਆਣਾ ਕਹਿਣ ਦੀ। ਮਹਾਰਾਜ ਕਹਿੰਦੇ ਹਨ ਕਿ ਮੂਰਖਾਂ ਦਾ ਸਰਦਾਰ ਹੈ। ਭਗਤ ਕਬੀਰ ਕਹਿੰਦੇ ਹਨ ਕਿ ਮਨੁੱਖ ਇਕ ਧੋਖਾ ਖਾ ਜਾਂਦਾ ਹੈ। ਨਿੰਮ ਦੇ ਕੌੜੇ ਫੱਲ ਨੂੰ ਅੰਬ ਦਾ ਫਲ ਸਮਝ ਲੈਂਦਾ ਹੈ ਤੇ ਝੋਲੀ ਵਿਚ ਪਾ ਲੈਂਦਾ ਹੈ। ਕਿਉਂਕਿ ਮੰਨ ਲਿਆ ਹੈ ਕਿ ਬੜਾ ਮਿੱਠਾ ਹੈ, ਬੜਾ ਸੁਆਦੀ ਹੈ ਤਾਂ ਹੁਣ ਇਸ ਨੂੰ ਮਿੱਠਾ ਲੱਗਦਾ ਹੈ। ਖੇਡ ਸਾਰੀ ਮਨੌਤ ਦੀ ਹੈ, ਬੰਦੇ ਦੀ ਮਨੌਤ ਬਹੁਤ ਕੁਝ ਕਰ ਦਿੰਦੀ ਹੈ। ਕਬੀਰ ਜੀ ਕਹਿੰਦੇ ਹਨ ਕਿ ਪੱਕਾ ਕੇਲਾ ਗੁਣਕਾਰੀ, ਸੁਆਦੀ ਤੇ ਪੌਸ਼ਟਿਕ ਹੈ। ਉਸਨੂੰ ਝਾੜੀਆਂ ਦਾ ਫਲ ਸਮਝ ਕੇ ਪਰ੍ਹੇ ਸੁੱਟ ਦਿੱਤਾ ਤੇ ਜੰਗਲ ਦੀਆਂ ਝਾੜੀਆਂ ਦਾ ਕੌੜਾ-ਕਸੈਲਾ ਫਲ ਕੇਲਾ ਸਮਝ ਕੇ ਆਪਣੀ ਝੋਲੀ ਵਿਚ ਪਾ ਲਿਆ।

*ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ॥*

(ਅੰਗ ੯੭੨)

ਸਿੰਬਲ ਤੇ ਨਾਰੀਅਲ ਦੋਨਾਂ ਦੇ ਦਰੱਖ਼ਤ ਉੱਚੇ ਹੁੰਦੇ ਹਨ, ਫਲ ਵੀ ਬੜੇ ਉੱਚੇ ਲੱਗਦੇ ਹਨ। ਪੱਕਾ ਨਾਰੀਅਲ ਸੁਆਦੀ ਗੁਣਕਾਰੀ ਹੈ। ਇਸ ਨੂੰ ਸਿੰਬਲ ਦਾ ਫਲ ਜਾਣ ਕੇ ਪਰ੍ਹੇ ਸੁੱਟ ਦਿੱਤਾ ਹੈ ਤੇ ਸਿੰਬਲ ਦਾ ਕੌੜਾ-ਫਿੱਕਾ ਫਲ ਉਸ ਨੂੰ ਨਾਰੀਅਲ ਸਮਝ ਕੇ ਖਾਈ ਜਾ ਰਿਹਾ ਹੈ। ਕਬੀਰ ਇਥੇ ਕਹਿ ਰਹੇ ਹਨ ਕਿ ਪ੍ਰਮਾਤਮਾ ਨੂੰ ਤੁੱਛ ਸਮਝ ਕੇ ਪਰ੍ਹੇ ਸੁੱਟਿਆ ਹੈ। ਹਰ ਮਨੁੱਖ ਨੇ ਪਰ੍ਹੇ ਸੁੱਟਿਆ ਹੈ। ਇਹ ਧਨ ਦੀ ਖ਼ਾਤਰ ਨਿਰੰਕਾਰ ਨੂੰ ਛੱਡ ਸਕਦਾ ਹੈ। ਇਹ ਕੰਮ-ਕਾਰ ਦੀ ਖ਼ਾਤਰ ਅੰਮ੍ਰਿਤ-ਨਿਤਨੇਮ ਛੱਡ ਸਕਦਾ ਹੈ। ਗੁਰੂ ਕੀ ਹੁੰਦਾ ਹੈ, ਕੁਝ ਵੀ ਨਹੀਂ। ਕੰਮ-ਕਾਰ-ਸੰਸਾਰ-ਪਰਿਵਾਰ ਨੰਬਰ 1 ਹੈ, ਨਿਰੰਕਾਰ ਨੰਬਰ 2 ਹੈ। ਮਨੁੱਖ ਦੇ ਇਸ ਪ੍ਰਭਾਵ ਨੂੰ ਵਧਾਉਣ ਲਈ ਇਹ ਟੀ.ਵੀ., ਰੇਡੀਓ, ਅਖ਼ਬਾਰ, ਮੈਗਜ਼ੀਨ ਬੜਾ ਕੰਮ ਪਏ ਕਰਦੇ ਹਨ। ਉਸ ਦੇ ਵਿਚ ਪਦਾਰਥਾਂ ਦਾ ਵਿਚਾਰ ਹੈ, ਹੋਰ ਹੈ ਕੀ ? ਜਾਂ ਰਾਜਨੀਤੀ ਦਾ ਪ੍ਰਚਾਰ ਹੈ। ਜੋ ਕੁਝ ਮਨੁੱਖ ਨੂੰ ਦੇਖਣ ਨੂੰ ਮਿਲ ਰਿਹਾ ਹੈ, ਪੜ੍ਹਨ ਨੂੰ ਮਿਲ ਰਿਹਾ ਹੈ, ਉਹ ਤਾਂ ਸਭ ਪਦਾਰਥਾਂ ਦਾ ਪ੍ਰਚਾਰ ਹੈ। ਰਾਜਨੀਤੀ ਦਾ ਪ੍ਰਚਾਰ ਹੈ, ਧਰਮ ਦੀ ਕੋਈ ਗੱਲ ਹੀ ਨਹੀਂ। ਕਿਸੇ ਇਕ ਵਸਤੂ ਦੇ ਵਿਚ ਭਾਵੇਂ ਖ਼ੂਬੀਆਂ ਨਾ ਹੋਣ, ਪਰ ਬਾਰ-ਬਾਰ ਬਿਆਨ ਕੀਤੀਆਂ ਜਾਣ ਟੀ.ਵੀ. 'ਤੇ, ਅਖ਼ਬਾਰਾਂ ਵਿਚ, ਪੜ੍ਹ ਪੜ੍ਹ ਕੇ, ਸੁਣ ਸੁਣ ਕੇ, ਦੇਖ ਦੇਖ ਕੇ ਮਨੁੱਖ ਪ੍ਰਭਾਵਿਤ ਹੋ ਜਾਏਗਾ। ਜਿੰਨਾ ਪਦਾਰਥਾਂ ਦਾ ਪ੍ਰਚਾਰ ਹੈ, ਜਿੰਨਾ ਰਾਜਨੀਤੀ ਦਾ ਪ੍ਰਚਾਰ ਹੈ ਸਾਰੀ ਦੁਨੀਆਂ ਵਿਚ ਬਲਕਿ ਮੇਰੇ ਸੁਣਨ ਵਿਚ ਅਜਿਹਾ ਆਇਆ ਹੈ ਕਿ ਇਕ ਵਸਤੂ ਦੇ ਬਣਾਉਣ ਵਿਚ ਜਿੰਨਾ ਖ਼ਰਚ ਹੈ, ਉਸਦੇ ਪ੍ਰਚਾਰ ਉੱਤੇ ਦੱਸ ਗੁਣਾ ਹੋਰ ਜ਼ਿਆਦਾ ਹੈ। ਫਿਰ ਉਹ ਚੀਜ਼ਾਂ ਘਰ-ਘਰ ਪਹੁੰਚਦੀਆਂ ਹਨ। ਧਰਮ ਦਾ ਕੋਈ ਪ੍ਰਚਾਰ ਨਹੀਂ। ਪ੍ਰਚਾਰ ਦੀ ਸੋਚਣੀ ਵੀ ਨਹੀਂ ਹੈ।

ਜ਼ਿੰਮੇਵਾਰ ਲੋਕ ਤਾਂ ਸਾਰੀ ਦੁਨੀਆਂ ਵਿਚ ਧਰਮ ਦੇ ਕਹਿਲਾਏ ਜਾਂਦੇ ਹਨ ਪਰ ਇਹਨਾਂ ਨੇ ਕਦੀ ਇਸ ਬਾਰੇ ਸੋਚਿਆ ਹੀ ਨਹੀਂ। ਜੇਕਰ ਥੋੜਾ ਬਹੁਤ ਸੋਚਿਆ ਹੈ ਤਾਂ ਈਸਾਈ ਮਿਸ਼ਨਰੀ ਵਿਚ ਜਿਹੜੇ ਹਨ, ਉਹਨਾਂ ਨੇ ਥੋੜਾ ਜਿਹਾ ਸੋਚਿਆ ਹੈ, ਬਾਕੀ ਤਾਂ ਸਭ ਉਂਝ

ਹੀ ਚੱਲ ਰਹੇ ਹਨ।

ਮਨੁੱਖ ਦਾ ਮਨ ਜਿਸ ਤੋਂ ਪ੍ਰਭਾਵਿਤ ਹੋ ਜਾਏ, ਮਨ ਉਸ ਦੀ ਮੰਗ ਕਰਦਾ ਹੈ। ਸਿਰਫ਼ ਮੰਗ ਹੀ ਨਹੀਂ ਕਰਦਾ, ਬਾਰ-ਬਾਰ ਉਸਨੂੰ ਯਾਦ ਕਰਦਾ ਹੈ। ਸਿਰਫ਼ ਯਾਦ ਹੀ ਨਹੀਂ ਕਰਦਾ, ਉਸਨੂੰ ਹਾਸਿਲ ਕਰਨ ਲਈ ਸੰਘਰਸ਼ ਕਰਦਾ ਹੈ, ਮਿਹਨਤ ਕਰਦਾ ਹੈ, ਸਮਾਂ ਕੱਢਦਾ ਹੈ। ਮਨ ਜਿਸ ਤੋਂ ਪ੍ਰਭਾਵਿਤ ਨਹੀਂ, ਮਨ ਉਸ ਦੀ ਮੰਗ ਨਹੀਂ ਕਰਦਾ। ਮਨ ਉਸ ਨੂੰ ਯਾਦ ਨਹੀਂ ਕਰਦਾ ਤੇ ਜਿਸਨੂੰ ਯਾਦ ਨਹੀਂ ਕਰਦਾ, ਜਿਸ ਦੀ ਮੰਗ ਹੀ ਨਹੀਂ, ਉਸ ਲਈ ਸਮਾਂ ਕੱਢਣ ਦੀ ਲੋੜ ਹੀ ਨਹੀਂ। ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ ਕਿ ਜਿਨ੍ਹਾਂ ਜਿਨ੍ਹਾਂ ਵਸਤੂਆਂ ਨੂੰ ਦੁਰਲੱਭ ਜਾਣ ਕੇ, ਮਹਾਨ ਜਾਣ ਕੇ ਪ੍ਰਭਾਵਿਤ ਹੋ ਗਿਆ ਹੈ, ਵਾਸਤਵਿਕ ਉਹ ਦੁਰਲੱਭ ਨਹੀਂ ਹੈ। ਆਪਣੇ ਜੀਵਨ ਨਾਲੋਂ ਵੀ ਜ਼ਿਆਦਾ ਅਹਿਮੀਅਤ ਦੇ ਬੈਠਾ ਹੈ। ਉਹਨਾਂ ਦੀ ਗਿਣਤੀ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਜਿਸ ਪਾਵਨ ਸਲੋਕ ਵਿਚ ਕੀਤੀ ਹੈ, ਉਹ ਸਲੋਕ ਹੈ ਸਲੋਕ ਸਹਸਕ੍ਰਿਤੀ-

*ਨਚ ਦੁਰਲਭੰ ਧਨੰ ਰੂਪੰ ਨਚ ਦੁਰਲਭੰ ਸ੍ਵਰਗ ਰਾਜਨਹ॥*
*ਨਚ ਦੁਰਲਭੰ ਭੋਜਨੰ ਬਿੰਜਨੰ ਨਚ ਦੁਰਲਭੰ ਸ੍ਵਛ ਅੰਬਰਹ॥*
*ਨਚ ਦੁਰਲਭੰ ਸੁਤ ਮਿਤ੍ਰ ਭ੍ਰਾਤ ਬਾਂਧਵ ਨਚ ਦੁਰਲਭੰ ਬਨਿਤਾ ਬਿਲਾਸਹ॥*
*ਨਚ ਦੁਰਲਭੰ ਬਿਦਿਆ ਪ੍ਰਬੀਣੰ ਨਚ ਦੁਰਲਭੰ ਚਤੁਰ ਚੰਚਲਹ॥*

(ਅੰਗ ੧੩੫੭)

ਇਹਨਾਂ ਚਾਰ ਪੰਗਤੀਆਂ ਵਿਚ ਸਤਿਗੁਰੂ ਦੱਸਦੇ ਹਨ ਕਿ ਜਿਨ੍ਹਾਂ ਜਿਨ੍ਹਾਂ ਨੂੰ ਤੂੰ ਮਹਾਨ ਸਮਝ ਲਿਆ ਹੈ, ਇਹ ਤੇਰਾ ਭੁਲੇਖਾ ਹੈ। ਮਨੁੱਖ ਸਭ ਤੋਂ ਜ਼ਿਆਦਾ ਧਨ ਤੋਂ ਪ੍ਰਭਾਵਿਤ ਹੈ। ਮਨੁੱਖ ਦੀ ਮਹਿਮਾ ਵੀ ਧਨ ਨਾਲ ਨਾਪਦੇ ਹਨ। ਧਨਵਾਨ ਹੈ ਤਾਂ ਗੁਣਵਾਨ ਹੋਵੇਗਾ ਪਰ ਗੁਰਬਾਣੀ ਤਾਂ ਅਜਿਹਾ ਨਹੀਂ ਮੰਨਦੀ, ਬਲਕਿ ਕਿਤੇ ਕਿਤੇ ਤਾਂ ਸਤਿਗੁਰੂ ਅਜਿਹਾ ਕਹਿੰਦੇ ਹਨ-

*ਮਾਇਆਧਾਰੀ ਅਤਿ ਅੰਨਾ ਬੋਲਾ॥*

(ਅੰਗ ੩੧੩)

ਉਹ ਤਾਂ ਅੰਨ੍ਹਾ ਤੇ ਬਹਿਰਾ ਹੁੰਦਾ ਹੈ। ਨਾ ਸੱਚ ਸੁਣ ਸਕਦਾ ਹੈ, ਨਾ ਸੱਚ ਦੇਖ ਸਕਦਾ ਹੈ। ਕਿਉਂ ? ਸਾਰਾ ਸਮਾਂ, ਸਾਰਾ ਸੰਘਰਸ਼ ਧਨ ਹਾਸਿਲ ਕਰਨ ਵਿਚ ਲੱਗ ਗਿਆ, ਜ਼ਿੰਦਗੀ ਬਾਰੇ ਤਾਂ ਉਸਨੇ ਕਦੀ ਸੋਚਿਆ ਹੀ ਨਹੀਂ। ਇਸ ਕਰਕੇ ਸਾਰੀ ਦੁਨੀਆਂ ਵਿਚ ਚੋਟੀ ਦੇ ਧਨਵਾਨ ਬੰਦੇ ਆਪਣੀ ਜ਼ਿੰਦਗੀ ਲਈ ਬਿਲਕੁਲ ਮੂੜ ਦੇ ਮੂੜ ਹਨ।

ਹਜ਼ਰਤ ਈਸਾ ਦੇ ਬੋਲ ਜਦੋਂ ਮੈਂ ਬਾਈਬਲ ਵਿਚ ਪੜ੍ਹੇ, ਪਹਿਲੇ ਤਾਂ ਮੈਨੂੰ ਸ਼ੱਕ ਹੋਇਆ ਕਿ ਇਹ ਉਸ ਅਵਤਾਰੀ ਪੁਰਸ਼ ਦੇ ਬੋਲ ਨਹੀਂ ਹੋ ਸਕਦੇ। ਪਰ ਜਦੋਂ ਈਸਾਈ ਮਿਸ਼ਨਰੀ

ਚਰਚ ਵਿਚ ਸੁਣਾਉਂਦੇ ਪਏ ਹਨ ਤਾਂ ਫਿਰ ਮੰਨਣਾ ਪਿਆ ਕਿ ਇਹ ਤਾਂ ਬੋਲ ਈਸਾ ਦੇ ਹੀ ਹਨ। ਸ਼ੰਕਾ ਇਸ ਕਰਕੇ ਜਾਗੀ ਕਿ ਜੋ ਕੁਝ ਈਸਾ ਨੇ ਆਖਿਆ ਹੈ, ਦਿਲ ਕਬੂਲ ਨਹੀਂ ਕਰਦਾ, ਪਰ ਸਹਿਜੇ ਸਹਿਜੇ ਜਦੋਂ ਇਸ ਦੀ ਗਹਿਰਾਈ ਵਿਚ ਗਏ ਤਾਂ ਅਸਲੀਅਤ ਸਾਹਮਣੇ ਦਿਖਾਈ ਦਿੱਤੀ ਹੈ ਕਿ ਉਸਦੇ ਬੋਲ ਹਨ। ਈਸਾ ਕਹਿੰਦੇ ਹਨ ਕਿ ਜੇਕਰ ਮੈਨੂੰ ਕੋਈ ਇਹ ਆਖੇ ਕਿ ਇਕ ਊਠ ਸੂਈ ਦੇ ਨੱਕੇ ਵਿਚੋਂ ਲੰਘ ਗਿਆ ਹੈ ਤਾਂ ਮੈਂ ਮੰਨ ਲਵਾਂਗਾ, ਪਰ ਮੈਨੂੰ ਕੋਈ ਇਹ ਆਖੇ ਕਿ ਚੋਟੀ ਦਾ ਧਨਵਾਨ ਬੰਦਾ ਖ਼ੁਦਾ ਤੱਕ ਪਹੁੰਚ ਗਿਆ ਹੈ, ਮੈਂ ਨਹੀਂ ਮੰਨਦਾ। ਕਿਉਂ ? ਨੱਬੇ ਪ੍ਰਤੀਸ਼ਤ ਧਨਵਾਨ ਬਾਹਰਮੁੱਖੀ ਹੁੰਦੇ ਹਨ, ਉਹਨਾਂ ਦਾ ਸਭ ਕੁਝ ਬਾਹਰ ਹੁੰਦਾ ਹੈ। ਕਦੀ ਅੰਦਰ ਝਾਤ ਮਾਰਨ ਦਾ ਮੌਕਾ ਨਹੀਂ ਮਿਲਦਾ। ਇਹ ਤਾਂ ਕਦੀ ਕਦਾਈਂ ਕੋਈ ਰਾਜਾ ਜਨਕ, ਮਹਾਰਾਜਾ ਰਣਜੀਤ ਸਿੰਘ, ਕਦੀ ਕਦਾਈਂ ਕੋਈ ਧਨਵਾਨ, ਬੀਜ ਨਾਸ਼ ਨਹੀਂ ਹੈ, ਪਰ ਬਹੁ-ਗਿਣਤੀ ਬਿਆਨ ਕਰਨੀ ਹੁੰਦੀ ਹੈ। ਬਹੁ-ਗਿਣਤੀ ਵਿਚ ਚੋਟੀ ਦਾ ਧਨਵਾਨ ਅੰਨ੍ਹਾ ਤੇ ਬਹਿਰਾ ਹੁੰਦਾ ਹੈ।

*ਮਾਇਆਧਾਰੀ ਅਤਿ ਅੰਨਾ ਬੋਲਾ॥*

(ਅੰਗ ੩੧੩)

ਨਾ ਸੱਚ ਦੇਖ ਸਕਦਾ ਹੈ, ਨਾ ਸੱਚ ਸੁਣ ਸਕਦਾ ਹੈ। ਮਹਾਰਾਜ ਕਹਿੰਦੇ ਹਨ ਕਿ ਧਨ ਇੰਨਾ ਦੁਰਲੱਭ ਨਹੀਂ ਹੈ ਕਿ ਧਨ ਦੀ ਖ਼ਾਤਰ ਮਨੁੱਖ ਧਰਮ ਛੱਡ ਦੇਵੇ। ਫਿਰ ਦੂਜਾ ਰੂਪ ਹੈ, ਸੁਹੱਪਣ, ਮਨੁੱਖ ਇਸ ਤੋਂ ਬਹੁਤ ਪ੍ਰਭਾਵਿਤ ਹੈ। ਚਾਹੇ ਇਸਤਰੀ ਹੈ, ਚਾਹੇ ਪੁਰਸ਼ ਹੈ। ਇਹਨਾਂ ਦੋਹਾਂ ਤੋਂ ਬਾਅਦ ਮਨੁੱਖ ਪ੍ਰਭਾਵਿਤ ਹੈ ਰਾਜਨੀਤੀ ਤੋਂ। ਬੜਾ ਸੰਘਰਸ਼ ਕਰਦਾ ਹੈ ਕਿ ਕੁਰਸੀ ਮਿਲੇ। ਮਹਾਰਾਜ ਕਹਿੰਦੇ ਹਨ ਕਿ ਇਹ ਵੀ ਦੁਰਲੱਭ ਨਹੀਂ। ਫਿਰ ਮਨੁੱਖ ਪ੍ਰਭਾਵਿਤ ਹੈ ਭੋਜਨ ਤੋਂ। ਰੋਟੀ ਖਾ ਲਈ ਹੁੰਦੀ ਹੈ ਤੇ ਫਿਰ ਪੁੱਛਦਾ ਹੈ ਕਿ ਸ਼ਾਮੀ ਕੀ ਬਣਨਾ ਹੈ ? ਹਰ ਸਮੇਂ ਖਾਣ ਦਾ ਚਿੰਤਨ। ਜਿਵੇਂ ਲੋਕੀਂ ਲੰਗਰ ਵਿਚ ਭੋਜਨ 'ਤੇ ਟੁੱਟਦੇ ਹਨ, ਭਜਨ 'ਤੇ ਉਸ ਤਰੀਕੇ ਨਾਲ ਨਹੀਂ ਟੁੱਟਦੇ। ਤਰ੍ਹਾਂ-ਤਰ੍ਹਾਂ ਦੇ ਸੁਆਦੀ ਭੋਜਨ ਵੀ ਦੁਰਲੱਭ ਨਹੀਂ। ਗੁਰਬਾਣੀ ਕਹਿੰਦੀ ਹੈ ਕਿ ਸੁਆਦ ਭੁੱਖ ਵਿਚ ਹੈ, ਭੋਜਨ ਵਿਚ ਨਹੀਂ ਹੈ। ਜੇਕਰ ਭੋਜਨ ਵਿਚ ਸਾਗ-ਸਬਜ਼ੀਆਂ ਵਿਚ ਸੁਆਦ ਹੈ ਤਾਂ ਇਕ ਸਬਜ਼ੀ ਜਿਸਨੂੰ ਚੰਗੀ ਲੱਗਦੀ ਹੈ, ਦੂਜੇ ਨੂੰ ਵੀ ਚੰਗੀ ਲੱਗਦੀ ਹੈ। ਤੀਸਰਾ ਆਗਿਆਕਾਰੀ ਪੁੱਤਰ ਦਾ ਮਿਲ ਜਾਣਾ, ਕੋਈ ਦੁਰਲੱਭ ਗੱਲ ਨਹੀਂ। ਹਮ-ਖ਼ਿਆਲ ਭਰਾ ਦਾ ਮਿਲ ਜਾਣਾ, ਮਿੱਤਰ ਦਾ ਮਿਲ ਜਾਣਾ ਇਹ ਵੀ ਕੋਈ ਬਹੁਤ ਵੱਡੀ ਗੱਲ ਨਹੀਂ। ਹਮ-ਖ਼ਿਆਲ ਚੰਗੇ ਪਤੀ ਜਾਂ ਪਤਨੀ ਦਾ ਮਿਲ ਜਾਣਾ, ਮਹਾਰਾਜ ਕਹਿੰਦੇ ਹਨ, ਇਹ ਵੀ ਕੋਈ ਦੁਰਲੱਭ ਨਹੀਂ। ਚੋਥੀ ਪੰਗਤੀ ਵਿਚ ਕਿਹਾ ਹੈ ਕਿ ਸਮੇਂ ਦੀ ਮਹਾਨ ਵਿੱਦਿਆ ਹਾਸਿਲ ਕਰ ਲੈਣੀ, ਸਤਿਗੁਰੂ ਕਹਿੰਦੇ ਹਨ, ਇਹ ਵੀ ਦੁਰਲੱਭ ਨਹੀਂ ਹੈ। ਕੋਈ ਚੋਟੀ ਦਾ ਵਿਦਵਾਨ ਹੋ ਗਿਆ ਹੈ, ਬਹੁਤ ਪੜ੍ਹ-ਲਿਖ ਗਿਆ ਹੈ, ਇਹ ਵੀ ਦੁਰਲੱਭ ਨਹੀਂ ਹੈ। ਰਾਜ-ਸਿੰਘਾਸਨ ਮਿਲ ਗਿਆ ਹੈ, ਧਨ ਮਿਲ ਗਿਆ ਹੈ ਜਾਂ ਤਨ ਦਾ ਜੋਬਨ ਮਿਲ ਗਿਆ ਹੈ,

ਸਾਹਿਬ ਕਹਿੰਦੇ ਹਨ, ਇਹ ਵੀ ਦੁਰਲੱਭ ਨਹੀਂ। ਮਨੁੱਖ ਤਾਂ ਇਹਨਾਂ ਦੀ ਖ਼ਾਤਰ ਜੀਊਂਦਾ ਹੈ। ਹੁਣ ਗੁਰੂ ਅਰਜਨ ਦੇਵ ਜੀ ਕੋਲੋਂ ਪੁੱਛੀਏ ਪਾਤਿਸ਼ਾਹ ! ਤੁਸੀਂ ਦੱਸੋ ਦੁਰਲੱਭ ਕੀ ਹੈ ? ਆਖ਼ਰੀ ਪੰਗਤੀ ਵਿਚ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ-

*ਦੁਰਲਭੰ ਏਕ ਭਗਵਾਨ ਨਾਮਹ ਨਾਨਕ ਲਬਧ੍ਹਿੰ ਸਾਧਸੰਗਿ ਕ੍ਰਿਪਾ ਪ੍ਰਭੰ॥*

(ਅੰਗ ੧੩੫੭)

ਦੁਰਲੱਭ ਹੈ ਇਕ ਪ੍ਰਮਾਤਮਾ ਦਾ ਨਾਮ। ਇਸ ਦਾ ਪ੍ਰਭਾਵ ਪੈਂਦਾ ਹੈ ਸਾਧਸੰਗਤ ਵਿਚ, ਮਿਲਦਾ ਹੈ ਪ੍ਰਮਾਤਮਾ ਦੀ ਕ੍ਰਿਪਾ ਦੁਆਰਾ। ਇਸ ਨਾਮ ਦੇ ਸਾਹਮਣੇ ਧਨ, ਜੋਬਨ, ਪ੍ਰਭੁਤਾ, ਮਹਿਲ-ਮਾੜੀਆਂ, ਖਾਣ ਪਾਣ, ਪਰਿਵਾਰ ਤੇ ਵਿੱਦਿਆ ਸਤਿਗੁਰੂ ਕਹਿੰਦੇ ਹਨ, ਕੁਝ ਵੀ ਨਹੀਂ। ਸਭ ਕੁਝ ਨਿਛਾਵਰ ਕੀਤਾ ਜਾ ਸਕਦਾ ਹੈ, ਪਰ ਮਨੁੱਖ ਧਨ ਤੋਂ ਪ੍ਰਭਾਵਿਤ ਹੈ, ਧਰਮ ਤੋਂ ਨਹੀਂ। ਮਨੁੱਖ ਜੋਬਨ ਤੋਂ ਪ੍ਰਭਾਵਿਤ ਹੈ, ਧਰਮ ਤੋਂ ਨਹੀਂ। ਮਨੁੱਖ ਭੋਜਨ ਤੋਂ ਪ੍ਰਭਾਵਿਤ ਹੈ, ਨਿਰੰਕਾਰ ਤੋਂ ਨਹੀਂ। ਮਨੁੱਖ ਪਰਿਵਾਰ ਤੋਂ ਪ੍ਰਭਾਵਿਤ ਹੈ, ਨਿਰੰਕਾਰ ਤੋਂ ਨਹੀਂ। ਮਨੁੱਖ ਦੁਨਿਆਵੀ ਵਿੱਦਿਆ ਤੋਂ ਪ੍ਰਭਾਵਿਤ ਹੈ। ਇਹੀ ਕਾਰਨ ਹੈ, ਮੈਂ ਦੇਖਦਾ ਹਾਂ ਕਿ ਬਹੁਤ ਸਾਰੇ ਗੁਰਦੁਆਰਿਆਂ ਵਿਚ ਪ੍ਰਾਇਮਰੀ-ਹਾਈ ਸਕੂਲ ਚੱਲ ਰਹੇ ਹਨ। ਸਿੱਖ ਪੜ੍ਹਾਉਂਦੇ ਨਹੀਂ। ਕਹਿੰਦੇ ਹਨ, ਪੰਜਾਬੀ ਕੀ ਪੜ੍ਹਨੀ ਹੈ, ਗੁਰਮੁਖੀ ਕੀ ਪੜ੍ਹਨੀ ਹੈ। ਦਰਅਸਲ ਉਸ ਤਰ੍ਹਾਂ ਦੀ ਪੜ੍ਹਾਈ ਹੈ, ਜਿਸ ਦੇ ਵਿਚ ਧਰਮ ਹੈ ਪਰ ਮਨੁੱਖ ਪ੍ਰਭਾਵਿਤ ਨਹੀਂ ਹੈ। ਮਨ ਜਿਸ ਤੋਂ ਪ੍ਰਭਾਵਿਤ ਨਹੀਂ, ਮਨ ਉਸ ਦੀ ਮੰਗ ਨਹੀਂ ਕਰਦਾ। ਮਨ ਜਿਸ ਦੀ ਮੰਗ ਨਹੀਂ ਕਰਦਾ, ਮਨ ਉਸਨੂੰ ਯਾਦ ਨਹੀਂ ਕਰਦਾ। ਮਨ ਜਿਸਨੂੰ ਯਾਦ ਨਹੀਂ ਕਰਦਾ, ਉਸ ਦੀ ਪ੍ਰਾਪਤੀ ਲਈ ਨਾ ਸੰਘਰਸ਼ ਹੈ, ਨਾ ਸਮਾਂ ਹੈ, ਨਾ ਮਿੱਤਰਤਾ ਹੈ, ਨਾ ਉੱਦਮ ਹੈ ਤੇ ਨਾ ਉਪਰਾਲਾ। ਇਹ ਸਤਿਸੰਗ ਇਸ ਲਈ ਹੈ ਕਿਤੇ ਮਨ ਪ੍ਰਮਾਤਮਾ ਤੋਂ ਪ੍ਰਭਾਵਿਤ ਹੋ ਜਾਏ ਤੇ ਪ੍ਰਮਾਤਮਾ ਦੀ ਮੰਗ ਕਰਨ ਲੱਗ ਪਏ ਅਤੇ ਇਹ ਪ੍ਰਭਾਵ ਸੱਚਾ ਪ੍ਰਭਾਵ ਹੋਵੇਗਾ। ਇਹ ਮਨੁੱਖ ਨੂੰ ਸਿਆਣਾ ਬਣਾ ਦੇਵੇਗਾ, ਮਹਾਨ ਬਣਾ ਦੇਵੇਗਾ ਅਤੇ ਦੁਰਲੱਭ ਬਣਾ ਦੇਵੇਗਾ, ਕਿਉਂਕਿ ਪ੍ਰਮਾਤਮਾ ਦਾ ਨਾਮ ਹੀ ਦੁਰਲੱਭ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਰਹਿਮਤ ਕਰਨ, ਸੁਣਾ ਕੇ ਮੇਰਾ ਮਨ ਪ੍ਰਮਾਤਮਾ ਤੋਂ ਪ੍ਰਭਾਵਿਤ ਹੋਵੇ, ਸੁਣ ਕੇ ਤੁਹਾਡਾ ਮਨ ਪ੍ਰਭਾਵਿਤ ਹੋਵੇ। ਰੋਮ-ਰੋਮ ਪ੍ਰਮਾਤਮਾ ਦੀ ਮੰਗ ਕਰਨ ਲੱਗ ਪਵੇ ਅਤੇ ਹਰ ਸਮੇਂ ਪ੍ਰਮਾਤਮਾ ਦੀ ਯਾਦ ਚੱਲੇ। ਇਸ ਤਰ੍ਹਾਂ ਦਾ ਸੁਭਾਉ ਧੰਨ ਗੁਰੂ ਗ੍ਰੰਥ ਸਾਹਿਬ ਜੀ ਸਾਰਿਆਂ ਦਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਖ਼ਾਲਸਾ ਮੇਰੋ ਰੂਪ ਹੈ ਖਾਸ

*ਖ਼ਾਲਸਾ ਮੇਰੋ ਰੂਪ ਹੈ ਖਾਸ॥*
*ਖ਼ਾਲਸਹ ਮਹਿ ਹਉਂ ਕਰਹੁੰ ਨਿਵਾਸ॥*

ਖ਼ਾਲਸਾ ਸ਼ਬਦ ਪੱਛਮ ਦਾ ਹੈ। ਮੁਗ਼ਲ ਕਾਲ ਦੇ ਸਮੇਂ ਭਾਰਤ ਵਿਚ ਰਾਜਸੀ ਭਾਸ਼ਾ ਪਰਸ਼ੀਅਨ ਸੀ, ਫ਼ਾਰਸੀ ਸੀ। ਜੀਵਨ ਦੇ ਹਰ ਖਿੱਤੇ ਵਿਚ ਬਾਕਾਇਦਾ ਇਸ ਦਾ ਅਸਰ ਸੀ। ਸਮਾਜ, ਰਾਜਨੀਤੀ ਇਥੋਂ ਤੱਕ ਕਿ ਧਰਮ 'ਤੇ ਵੀ ਇਹ ਭਾਸ਼ਾ ਛਾਈ ਹੋਈ ਸੀ। ਗੁਰਮੁਖ ਘਰ ਵਿਚ ਇਸ ਦਾ ਖ਼ਾਸ ਪ੍ਰਯੋਗ ਹੈ। ਖ਼ਾਲਸਾ ਸ਼ਬਦ ਫ਼ਾਰਸੀ ਹੈ। ਇਸ ਕੌਮ ਦਾ ਕੌਮੀ ਨਾਮ ਫ਼ਾਰਸੀ ਵਿਚ ਹੈ। ਫਿਰ ਜੋ ਪ੍ਰਾਰਥਨਾ ਹੈ, ਉਸ ਦਾ ਨਾਮ ਹੈ ਅਰਦਾਸ। ਹੱਥ ਜੋੜ ਕੇ ਅਰਜ਼ੋਈ ਕਰਨੀ, ਬੇਨਤੀ ਕਰਨੀ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਰਾਜ ਦੀ ਅਗੰਮੀ ਬਾਣੀ ਜਾਪੁ ਸਾਹਿਬ ਪਰਸ਼ੀਅਨ, ਅਰਬੀ, ਸੰਸਕ੍ਰਿਤ ਦਾ ਮਹਾਂ ਸੰਗਮ ਹੈ ਅਤੇ ਦੁਨੀਆਂ ਵਿਚ ਭਾਸ਼ਾ ਦੇ ਪੱਖ ਤੋਂ ਜਾਪੁ ਸਾਹਿਬ ਇਕ ਅਜੂਬਾ ਹੈ। ਇਸ ਤੋਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਭਾਸ਼ਾ ਦਾ ਗਿਆਨ ਵੀ ਉਜਾਗਰ ਹੁੰਦਾ ਹੈ ਕਿ ਉਹ ਅਰਬੀ ਦੇ ਕਿੰਨੇ ਮਹਾਂ-ਪੰਡਿਤ ਸਨ, ਫ਼ਾਰਸੀ ਦੇ ਕਿੰਨੇ ਵੱਡੇ ਗਿਆਤਾ ਸਨ ਅਤੇ ਸੰਸਕ੍ਰਿਤ ਦਾ ਕਿੰਨਾ ਵੱਡਾ ਉਹ ਬੋਧ ਰੱਖਦੇ ਸਨ।



ਕੌਮ ਨੂੰ ਜੋ ਕੌਮੀਆਨਾ ਨਾਮ ਦਿੱਤਾ ਹੈ ਖ਼ਾਲਸਾ। ਗ਼ਾਲਬਨ 250 ਸਾਲ ਦਾ ਅਰਸਾ ਲੱਗਿਆ ਹੈ ਮਨੁੱਖ ਨੂੰ ਖ਼ਾਲਸਾ ਬਣਾਉਣ ਵਿਚ। ਪ੍ਰਮਾਤਮਾ ਕਲਾ ਦਾ ਉਸਤਾਦ ਹੈ-

*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥*

(ਅੰਗ ੬੧੩)

ਕਲਾ ਹਰ ਪਾਸੇ ਬਿਖਰੀ ਪਈ ਹੈ। ਸੁੰਦਰ ਫੁੱਲਾਂ ਦੇ ਬੀਜ ਕਰੂਪ ਹੁੰਦੇ ਹਨ। ਇਹਨਾਂ ਕਠੋਰ ਬੀਜਾਂ ਵਿਚੋਂ ਕੋਮਲਤਾ ਨੂੰ ਜਨਮ ਦਿੰਦੇ ਹਨ। ਇਹਨਾਂ ਕਰੂਪ ਬੀਜਾਂ ਵਿਚੋਂ ਸੁੰਦਰ ਫੁੱਲ ਖਿੜਦੇ ਹਨ। ਪ੍ਰਮਾਤਮਾ ਇਕ ਮਹਾਨ ਕਲਾਕਾਰ ਹੈ।

*ਕਵਨ ਮੂਲ ਤੇ ਮਾਨੁਖੁ ਕਰਿਆ ਇਹੁ ਪਰਤਾਪੁ ਤੁਹਾਰਾ॥*

(ਅੰਗ ੧੨੨੦)

*ਮਾ ਕੀ ਰਕਤੁ ਪਿਤਾ ਬਿਦੁ ਧਾਰਾ॥*

(ਅੰਗ ੧੦੨੨)

*ਪਾਨੀ ਮੈਲਾ ਮਾਟੀ ਗੋਰੀ॥*
*ਇਸ ਮਾਟੀ ਕੀ ਪੁਤਰੀ ਜੋਰੀ॥*

(ਅੰਗ ੩੩੬)

ਮੈਲਾ ਪਾਨੀ ਪਿਤਾ, ਲਾਲ ਮਿੱਟੀ ਖ਼ੂਨ ਮਾਂ, ਇਸ ਸੰਯੋਗ ਤੋਂ ਇੰਨੀ ਸੁੰਦਰ ਮੂਰਤੀ ਉਸ ਨੇ ਘੜੀ ਹੈ ਅਤੇ ਕਿੰਨੀ ਵੱਡੀ ਕਲਾ ਸਾਹਮਣੇ ਪ੍ਰਗਟ ਹੁੰਦੀ ਹੈ। ਮਨੁੱਖ ਪ੍ਰਮਾਤਮਾ ਦਾ ਘੜਿਆ ਹੋਇਆ ਇਕ ਮੁਜੱਸਮਾ ਹੈ ਅਤੇ ਇਥੋਂ ਪਤਾ ਚੱਲਦਾ ਹੈ ਕਿ ਉਹ ਕਿੰਨਾ ਵੱਡਾ ਕਲਾਕਾਰ ਹੈ। ਸੂਰਜ ਉਸੇ ਦੀ ਕਿਰਤ ਹੈ, ਚੰਦਰਮਾ ਉਸੇ ਦੀ ਕਿਰਤ ਹੈ, ਸਾਗਰ ਉਸੇ ਦੀ ਕਿਰਤ ਹੈ, ਚਾਰੋਂ ਪਾਸੇ ਬਿਖਰੀ ਹੋਈ ਬਨਸਪਤੀ ਉਸੇ ਦੀ ਕਿਰਤ ਹੈ। ਕਿਰਤ ਦੇ ਵਿਚ ਕਲਾ ਝਲਕਦੀ ਪਈ ਹੈ ਅਤੇ ਕਲਾ ਵਿਚ ਕਲਾਕਾਰ ਝਲਕਦਾ ਹੈ। ਸਾਡੇ ਦੇਸ਼ ਨੇ ਠੀਕ ਹੀ ਗਿਣਤੀ ਕੀਤੀ ਹੈ ਕਿ ਜਿਸ ਵਿਚ ਜਿੰਨੀ ਜ਼ਿਆਦਾ ਕਲਾ, ਉਹ ਉੱਨਾ ਹੀ ਪ੍ਰਮਾਤਮਾ ਦੇ ਨਿਕਟ। ਗੁਰੂ ਗ੍ਰੰਥ ਸਾਹਿਬ ਮਹਾਰਾਜ ਵਿਚ ਬੜੀ ਕੀਮਤੀ ਪੰਗਤੀ ਹੈ–

*ਸੋਲਹ ਕਲਾ ਸੰਪੂਰਨ ਫਲਿਆ॥*
*ਅਨਤ ਕਲਾ ਹੋਇ ਠਾਕੁਰੁ ਚੜਿਆ॥*



(ਅੰਗ ੧੦੮੧)

ਦੁਆਪੁਰ ਯੁੱਗ ਦੇ ਅਵਤਾਰੀ ਪੁਰਸ਼ ਵੱਲ ਇਸ਼ਾਰਾ ਹੈ। ਹਿੰਦੂ ਜਗਤ ਵਿਚ ਕਹਿੰਦੇ ਹਨ ਕਿ ਸ੍ਰੀ ਕ੍ਰਿਸ਼ਨ ਪੂਰਨ ਅਵਤਾਰ ਹਨ, ਬਾਕੀ ਸਾਰੇ ਅੰਸ਼ਾ ਅਵਤਾਰ ਹਨ। ਅੰਸ ਤੋਂ ਮੁਰਾਦ ਕੋਈ ਇਕ ਕਲਾ, ਕੋਈ ਦੋ ਕਲਾ, ਕੋਈ ਤਿੰਨ ਕਲਾ, ਕੋਈ ਚਾਰ ਕਲਾ ਅਤੇ ਕਿਸੇ ਕੋਲ ਅੱਧੀ ਕਲਾ ਹੈ। ਪਰ ਦੁਆਪਰ ਯੁੱਗ ਦਾ ਇਹ ਅਵਤਾਰੀ ਪੁਰਸ਼ ਸ੍ਰੀ ਕ੍ਰਿਸ਼ਨ ਇਹ ਆਪਣੇ ਵਿਚ 16 ਕਲਾ ਰੱਖਦੇ ਹਨ। ਵਾਕਿਆ ਹੀ ਇਹ ਤਾਂ ਕਰਾਮਾਤ ਹੈ।

ਦੇਖਣ ਵਿਚ ਆਇਆ ਹੈ ਕਿ ਜੋ ਚੋਟੀ ਦਾ ਕਵੀ ਹੈ, ਜੋ ਮਹਾਨ ਸ਼ਾਇਰ ਹੈ, ਉਹ ਮਹਾਨ ਸੰਗੀਤਕਾਰ ਨਹੀਂ ਹੁੰਦਾ। ਜੋ ਸੰਗੀਤ ਦੀ ਦੁਨੀਆਂ ਵਿਚ ਬਹੁਤ ਅੱਗੇ ਲੰਘ ਗਿਆ ਹੈ, ਉਹ ਕੋਈ ਉੱਘਾ ਤੇ ਮਹਾਨ ਚਿੱਤਰਕਾਰ ਨਹੀਂ ਹੁੰਦਾ। ਪਰ ਜੋ ਮਹਾਨ ਮੁਸੱਵਰ ਹੈ, ਚਿੱਤਰਕਾਰ ਹੈ ਤੇ ਚਿੱਤਰਾਂ ਵਿਚ ਜਿਸ ਢੰਗ ਨਾਲ ਰੰਗ ਭਰਦਾ ਹੈ, ਜਾਨ ਭਰਦਾ ਹੈ ਤੇ ਉਸਦੇ ਚਿੱਤਰ ਵਾਸਤਵਿਕਤਾ ਦਾ ਰੂਪ ਪੇਸ਼ ਕਰਦੇ ਹਨ, ਅਜਿਹਾ ਚਿੱਤਰਕਾਰ ਬਾਕੀ ਪੱਖ ਤੋਂ ਪੱਛੜਿਆ ਹੋਇਆ ਹੈ। ਕਹਿੰਦੇ ਹਨ, ਕਿਸੇ ਇਕ ਮਾਰਗ ਵਿਚ ਬਹੁਤ ਅੱਗੇ ਲੰਘ ਜਾਣ ਨਾਲ ਮਨੁੱਖ ਹਜ਼ਾਰਾਂ ਮਾਰਗਾਂ ਵਿਚ ਪੱਛੜ ਜਾਂਦਾ ਹੈ। ਦੇਖਣ ਵਿਚ ਆਇਆ ਹੈ ਕਿ ਧਨ ਦੀ ਦੁਨੀਆਂ ਵਿਚ ਅੱਗੇ ਲੰਘਿਆ ਮਨੁੱਖ ਚੋਟੀ ਦਾ ਧਨਵਾਨ, ਗਿਆਨਵਾਨ ਹੈ ਪਰ ਕਲਾ ਦੀ ਦੁਨੀਆਂ ਵਿਚ ਪੱਛੜਿਆ ਹੋਇਆ ਹੈ। ਕੋਈ ਸੋਲਾਂ ਕਲਾ ਵਿਚ ਅੱਗੇ ਹੋਵੇ, ਉਹ ਉੱਘਾ ਨਿਰਤਕਾਰ ਵੀ ਹੋਵੇ, ਉਹ ਉੱਘਾ ਸਾਜ਼ਿੰਦਾ ਵੀ ਹੋਵੇ, ਇਸ ਢੰਗ ਨਾਲ ਮੁਰਲੀ ਵਜਾਵੇ

ਤੇ ਪੰਛੀਆਂ ਨੂੰ ਦਾਨਾ ਚੁੱਗਣਾ ਭੁੱਲ ਜਾਵੇ, ਪਸ਼ੂ ਵੀ ਮੋਹਿਤ ਹੋ ਜਾਣ ਅਤੇ ਮਨੁੱਖਾਂ ਨੂੰ ਕੰਮ-ਕਾਰ ਭੁੱਲ ਜਾਏ ਅਤੇ ਮੁਰਲੀ ਦੀ ਧੁਨ ਵਿਚ ਮਸਤ ਹੋ ਜਾਣ, ਅਜਿਹਾ ਨਿਰਤਕਾਰ, ਅਜਿਹਾ ਸਾਜ਼ਿੰਦਾ ਅਤੇ ਫਿਰ ਰਾਜਨੀਤੀ ਦਾ ਉਹ ਪੰਡਿਤ ਵੀ ਹੋਵੇ। ਉਹ ਫਿਰ ਆਪਣੇ ਅੰਦਰ ਰੱਬੀ ਫ਼ਲਸਫ਼ਾ ਵੀ ਰੱਖਦਾ ਹੋਵੇ ਗੀਤਾ ਦੇ ਰੂਪ ਵਿਚ, ਮਹਾਂ ਭਾਰਤ ਦੇ ਰੂਪ ਵਿਚ ਤਾਂ ਸੁਭਾਵਿਕ ਸੀ ਉਸਨੂੰ ਪੂਰਨ ਅਵਤਾਰ ਕਹਿਣਾ। ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ-

*ਸੋਲਹ ਕਲਾ ਸੰਪੂਰਨ ਫਲਿਆ॥*
*ਅਨਤ ਕਲਾ ਹੋਇ ਠਾਕੁਰੁ ਚੜਿਆ॥*

ਪ੍ਰਮਾਤਮਾ ਸੋਲਾਂ ਕਲਾ ਤੱਕ ਮੁੱਕ ਨਹੀਂ ਜਾਂਦਾ, ਅਨੰਤ ਕਲਾ ਦਾ ਮਾਲਕ ਹੈ। ਅਸੰਖ ਹਿੰਦਸਾ ਬੜਾ ਸੁੰਦਰ ਹੈ। ਗਣਿਤ ਦੇ ਵਿਚ ਇਸ ਨੂੰ ਇਸ ਤਰ੍ਹਾਂ ਲੈਂਦੇ ਹਨ, 100 ਅਰਬ ਦਾ ਇਕ ਅਸੰਖ ਪਰ ਅੱਖਰੀ ਅਰਥਾਂ ਵਿਚ ਇਸਨੂੰ ਇਸ ਤਰ੍ਹਾਂ ਲੈਂਦੇ ਹਨ ਅਸੰਖ, ਜਿਸ ਦੀ ਸੰਖਿਆ ਨਹੀਂ ਹੋ ਸਕਦੀ। ਉਹ ਪਰੀਪੂਰਨ ਪ੍ਰਮਾਤਮਾ ਅਸੰਖ ਅਨੰਤ ਕਲਾ ਦਾ ਮਾਲਕ ਹੈ, ਉਸ ਦੀ ਕਲਾ ਗਿਣੀ ਨਹੀਂ ਜਾ ਸਕਦੀ। ਜਦੋਂ ਉਹ ਕਲਾਕਾਰ ਹੈ ਤਾਂ ਪਤਾ ਨਹੀਂ ਕਿੰਨੇ ਖੰਡ ਬ੍ਰਹਿਮੰਡ ਉਸਨੇ ਬਣਾਏ ਹਨ। ਅੱਜ ਵਿਗਿਆਨ ਸਹਿਮਤ ਹੋ ਗਿਆ ਹੈ ਕਿ ਬ੍ਰਹਿਮੰਡ ਵਿਚ ਅਰਬਾਂ ਖਰਬਾਂ ਸੂਰਜ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਫੁਰਮਾਣ ਕਰਦੇ ਹਨ-

*ਕਈ ਕੋਟਿ ਸਸੀਅਰ ਸੂਰ ਨਖ੍ਯ੍ਰ॥*

(ਅੰਗ ੨੭੫)

ਅਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਫੁਰਮਾਣ ਹੈ-

*ਅਕਾਲ ਪੁਰਖ ਕੀ ਦੇਹ ਮੇ ਕੋਟਨ ਬਿਸਨ ਮਹੇਸ॥*
*ਕੋਟ ਇੰਦਰ ਬ੍ਰਹਮਾ ਕੇ ਦੇਹ ਰਵਿ ਸਸਿ ਕੋਟ ਜਲੇਸ॥*

ਪ੍ਰਭੂ ਦੀ ਦੇਹੀ ਵਿਚ ਅਨੰਤ ਸੂਰਜ ਹਨ, ਅਨੰਤ ਚੰਦਰਮਾ ਹਨ, ਅਨੰਤ ਗ੍ਰਹਿ-ਨਛੱਤਰ ਹਨ। ਬਹੁਤ ਲੰਮਾ ਚੌੜਾ ਇਹ ਪਸਾਰਾ ਹੈ ਅਤੇ ਉਸ ਪਸਾਰੇ ਦੇ ਹਿਸਾਬ ਦੇ ਨਾਲ ਕਲਾ ਦੀ ਗਿਣਤੀ ਕਰੀਏ ਤਾਂ ਅਸੰਖ ਹੈ। ਉਸ ਦੀ ਕਲਾ ਗਿਣੀ ਨਹੀਂ ਜਾ ਸਕਦੀ। ਪਰ ਇਕ ਪੈਮਾਨਾ ਸਾਡੇ ਦੇਸ਼ ਵਿਚ ਉਜਾਗਰ ਹੋਇਆ ਹੈ। ਕਹਿੰਦੇ ਹਨ ਜਦੋਂ ਕੁਝ ਮਨੁੱਖ ਬਣਾ ਰਿਹਾ ਹੋਵੇ ਤਾਂ ਭਗਵਾਨ ਦੇ ਨੇੜੇ ਹੁੰਦਾ ਹੈ, ਜਦੋਂ ਮਨੁੱਖ ਕੁਝ ਮਿਟਾਅ ਰਿਹਾ ਹੋਵੇ ਤਾਂ ਫਿਰ ਸ਼ੈਤਾਨ ਦੇ ਨੇੜੇ ਹੁੰਦਾ ਹੈ। ਤਿਣਕਾ ਤਿਣਕਾ ਇਕੱਠਾ ਕਰਕੇ ਜਦੋਂ ਚਿੜੀਆਂ ਘੌਂਸਲਾ ਬਣਾਉਂਦੀਆਂ ਹਨ ਤਾਂ ਬਣਾਉਣ ਸਮੇਂ ਉਹ ਵੀ ਰੱਬ ਦੇ ਨੇੜੇ ਹਨ। ਇਕ ਇਕ ਜ਼ੱਰਾ ਰੇਤ ਦਾ ਕੱਢ ਕੇ ਜਦੋਂ ਕੋਈ ਕੀੜਾ ਇਕ ਖੁੱਡ ਬਣਾਉਂਦਾ ਹੈ ਤਾਂ ਉਹ ਵੀ ਪ੍ਰਮਾਤਮਾ ਦੇ ਨੇੜੇ ਹੈ। ਤਰ੍ਹਾਂ-ਤਰ੍ਹਾਂ ਦੇ ਰੰਗਾਂ ਨੂੰ ਇਕੱਠਾ ਕਰਕੇ ਜਦੋਂ ਕੋਈ ਮੁਸੱਵਰ ਇਕ ਤਸਵੀਰ ਬਣਾਉਂਦਾ

ਹੈ, ਜਦੋਂ ਕੋਈ ਚਿੱਤਰਕਾਰ ਇਕ ਚਿੱਤਰ ਬਣਾਉਂਦਾ ਹੈ, ਉਹ ਵੀ ਪ੍ਰਮਾਤਮਾ ਦੇ ਨੇੜੇ ਹੁੰਦਾ ਹੈ। ਸੁਰਾਂ ਨੂੰ ਇਕੱਠਾ ਕਰਕੇ ਤਰਤੀਬ ਵਿਚ ਜਦੋਂ ਰਾਗ ਦਾ ਜਨਮ ਕਿਸੇ ਰਾਗੀ ਤੋਂ ਹੁੰਦਾ ਹੈ, ਉਹ ਵੀ ਪ੍ਰਮਾਤਮਾ ਦੇ ਨੇੜੇ ਹੁੰਦਾ ਹੈ। ਬੋਲਾਂ ਨੂੰ ਇਕੱਠਾ ਕਰਕੇ, ਤਰਤੀਬ ਦੇ ਕੇ ਜਦੋਂ ਕੋਈ ਕਵਿਤਾ ਨੂੰ ਜਨਮ ਦਿੰਦਾ ਹੈ, ਉਸ ਸਮੇਂ ਬਣਾਉਣ ਦੀ ਕਿਰਿਆ ਵਿਚ ਉਹ ਕਰਤਾ ਪ੍ਰਮਾਤਮਾ ਦੇ ਨੇੜੇ ਹੁੰਦਾ ਹੈ। ਇਸ ਲਈ ਆਦਿ ਕਾਲ ਤੋਂ ਕਲਾਕਾਰ ਪੂਜੇ ਜਾ ਰਹੇ ਹਨ। ਉਹਨਾਂ ਦਾ ਸਤਿਕਾਰ ਹੈ।

ਮਿੱਟੀ ਨੂੰ ਘੜ ਕੇ ਪਿਆਲੇ ਬਣਾਉਣੇ, ਪੱਥਰ ਨੂੰ ਘੜ ਕੇ ਮੂਰਤੀਆਂ ਬਣਾਉਣਾ, ਰੰਗਾਂ ਨੂੰ ਸਵਾਰ ਕੇ ਤਸਵੀਰ ਬਣਾਉਣੀ, ਇਹ ਤਾਂ ਇਕ ਕਲਾ ਹੈ, ਪਰ ਮਨੁੱਖ ਨੂੰ ਹੀ ਘੜ ਕੇ ਪ੍ਰਮਾਤਮਾ ਬਣਾ ਦੇਣਾ, ਬੰਦੇ ਨੂੰ ਘੜ ਕੇ ਈਸ਼ਵਰ ਬਣਾ ਦੇਣਾ, ਇਹ ਮਹਾਂ ਕਲਾ ਹੈ ਅਤੇ ਇਸੇ ਮਹਾਂ ਕਲਾ ਨੂੰ ਜਨਮ ਦਿੱਤਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ। ਆਪ ਮਹਾਨ ਕਲਾਕਾਰ ਹਨ ਅਤੇ ਉਸ ਮਹਾਨ ਕਲਾਕਾਰ ਦੀ ਕਿਰਤ ਦਾ ਨਾਮ ਹੀ ਹੈ ਖ਼ਾਲਸਾ। ਖ਼ਾਲਸੇ ਦੇ ਅਰਥ ਹਨ ਸ਼ੁੱਧ।

ਮੈਲ ਕਿਸੇ ਨੂੰ ਵੀ ਚੰਗੀ ਨਹੀਂ ਲੱਗਦੀ। ਮੈਲਾ ਪਾਣੀ ਪੀਣ ਲਾਇਕ ਨਹੀਂ ਹੁੰਦਾ। ਬਣੇ ਹੋਏ ਭੋਜਨ 'ਤੇ ਕੋਈ ਮੈਲ ਪੈ ਗਈ ਹੈ ਤਾਂ ਉਹ ਖਾਣ ਲਾਇਕ ਨਹੀਂ ਹੁੰਦਾ। ਅਤਿਅੰਤ ਮੈਲਾ ਕੱਪੜਾ ਘ੍ਰਿਣਾ ਪੈਦਾ ਕਰਦਾ ਹੈ। ਇਸੇ ਤਰੀਕੇ ਨਾਲ ਮੈਲੀ ਥਾਂ 'ਤੇ ਬੈਠਣ ਨੂੰ ਜੀਅ ਨਹੀਂ ਕਰਦਾ। ਮੈਲ ਕਿਸੇ ਵੀ ਪੱਖ ਵਿਚ ਚੰਗੀ ਨਹੀਂ ਲੱਗਦੀ। ਜੇ ਮੈਲੀਆਂ ਵਸਤੂਆਂ ਇਸਤੇਮਾਲ ਦੇ ਕਾਬਲ ਨਹੀਂ ਹਨ ਤਾਂ ਮੈਲਾ ਮਨੁੱਖ ਵੀ ਪ੍ਰਮਾਤਮਾ ਨੂੰ ਕਬੂਲ ਨਹੀਂ ਹੈ। ਮਨੁੱਖ ਦਾ ਸ਼ੁੱਧ ਹੋਣਾ ਬੜਾ ਲਾਜ਼ਮੀ ਹੈ। ਕਿਵੇਂ ਇਹ ਪਵਿੱਤਰ ਹੋਵੇ ?

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਸ 'ਤੇ ਮਿਹਨਤ ਸ਼ੁਰੂ ਕੀਤੀ। ਇਸ ਨੂੰ ਸਾਫ਼ ਕਹਿ ਦਿੱਤਾ ਕਿ ਤੂੰ ਕਬੂਲ ਕਰ ਕਿ ਮੈਂ ਕੁਝ ਨਹੀਂ ਜਾਣਦਾ ਅਤੇ ਮੈਂ ਸਿਖਣਾ ਹੈ। ਜਿਸ ਦੇ ਅੰਦਰ ਵੀ ਸਿੱਖਣ ਦੀ ਭਾਵਨਾ ਪੈਦਾ ਹੋ ਗਈ ਅਤੇ ਉਸ ਦੇ ਅੰਦਰ ਪੈਦਾ ਹੋਵੇਗੀ ਜਿਹੜਾ ਕਬੂਲ ਕਰੇ ਕਿ ਮੈਂ ਕੁਝ ਵੀ ਨਹੀਂ ਜਾਣਦਾ। ਇਸ ਤਰ੍ਹਾਂ ਦੇ ਮਨੁੱਖ ਦਾ ਨਾਮ ਪੈ ਜਾਂਦਾ ਹੈ ਸਿੱਖ। ਸਿੱਖਣ ਦੀ ਭਾਵਨਾ ਨਹੀਂ ਪੈਦਾ ਹੋਈ, ਸਿੱਖਣ ਦੀ ਚਾਹਤ ਨਹੀਂ ਪੈਦਾ ਹੋਈ, ਸਿੱਖਣ ਦੀ ਤੜਪ ਨਹੀਂ ਪੈਦਾ ਹੋਈ ਅਤੇ ਇਹ ਭਾਉ ਵੀ ਨਹੀਂ ਪੈਦਾ ਹੋਇਆ ਕਿ ਮੈਂ ਕੁਝ ਨਹੀਂ ਜਾਣਦਾ ਅਤੇ ਅਜਿਹਾ ਦਾਅਵਾ ਕਰੇ ਕਿ ਮੈਂ ਬਹੁਤ ਕੁਝ ਜਾਣਦਾ ਹਾਂ।

ਕਹਿੰਦੇ ਹਨ ਖ਼ਾਸ ਮਨੁੱਖ ਚੋਟੀ ਦਾ ਧਨਵਾਨ ਬਣ ਕੇ ਨਿਰਮਾਣ ਬਣ ਜਾਂਦਾ ਹੈ ਅਤੇ ਉਸ ਦੀ ਸਮਝ ਵਿਚ ਆਉਂਦੀ ਹੈ ਕਿ ਸਭ ਕੁਝ ਪ੍ਰਾਪਤ ਕਰਕੇ ਪਤਾ ਚੱਲਿਆ ਹੈ ਕਿ ਕੁਝ ਵੀ ਨਹੀਂ ਮਿਲਿਆ। ਜੀਵਨ ਦੇ ਹਰ ਪੱਖ ਵਿਚ ਅਜਿਹਾ ਹੁੰਦਾ ਹੈ। ਬਹੁਤਾ ਗਿਆਨ ਪ੍ਰਾਪਤ ਕਰਕੇ ਵੀ ਪਤਾ ਚੱਲਦਾ ਹੈ ਕਿ ਮੈਂ ਕੁਝ ਨਹੀਂ ਜਾਣਦਾ। ਜਾਣ ਜਾਣ ਕੇ ਇੰਨਾ ਹੀ ਪਤਾ

ਚੱਲਦਾ ਹੈ, ਕੀ ? ਮੈਂ ਕੁਝ ਨਹੀਂ ਜਾਣਦਾ।

ਬਹਾਦਰ ਸ਼ਾਹ ਜ਼ਫ਼ਰ ਦੇ ਦਰਬਾਰੀ ਸ਼ਾਇਰ ਉਸਤਾਦ ਜ਼ੌਕ ਦਾ ਬੜਾ ਕੀਮਤੀ ਬੋਲ ਹੈ-

*ਹਮ ਜਾਨਤੇ ਥੇ ਕਿ ਇਲਮ ਸੇ ਕੁਛ ਜਾਨੇਗੇ,*
*ਪਰ ਜਾਨਾ ਤੋ ਯੇਹ ਜਾਨਾ ਕਿ ਨਾ ਜਾਨਾ ਕੁਛ ਭੀ।*

ਜਾਣ ਜਾਣ ਕੇ ਮੈਂ ਇਹ ਜਾਣਿਆ ਹੈ ਕਿ ਮੈਂ ਕੁਝ ਵੀ ਨਹੀਂ ਜਾਣਦਾ। ਜਿਵੇਂ ਸਭ ਕੁਝ ਪ੍ਰਾਪਤ ਹੋ ਕੇ ਜੇਕਰ ਸਹੀ ਮਾਇਨੇ ਵਿਚ ਕੁਝ ਧਨਵਾਨ ਹੋਇਆ ਹੈ ਤਾਂ ਉਸਨੂੰ ਇਹ ਬੋਧ ਹੁੰਦਾ ਹੈ ਕਿ ਕੁਝ ਵੀ ਨਹੀਂ ਮਿਲਿਆ। ਇਸ ਤਰ੍ਹਾਂ ਸਹੀ ਮਾਇਨਿਆਂ ਵਿਚ ਗਿਆਨ ਹਾਸਿਲ ਕਰਕੇ ਪਰਮ ਗਿਆਨੀ ਇਸ ਨਤੀਜੇ 'ਤੇ ਪਹੁੰਚਦਾ ਹੈ ਕਿ ਮੈਂ ਕੁਝ ਨਹੀਂ ਜਾਣਦਾ, ਮੈਂ ਕੁਝ ਨਹੀਂ ਜਾਣਦਾ।

ਥਾਂ ਥਾਂ 'ਤੇ ਵਿਚਾਰ ਵਿਅਕਤ ਕਰਕੇ ਕਿਤੇ ਮੰਦਿਰਾਂ ਵਿਚ, ਕਿਤੇ ਮਸਜਿਦਾਂ ਵਿਚ, ਕਿਤੇ ਤੀਰਥਾਂ ਵਿਚ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਹ ਗਿਆਨ ਮਨੁੱਖਤਾ ਦੇ ਅੰਦਰ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਸੁਮੇਰ ਪਰਬਤ 'ਤੇ ਆਪ ਗਏ ਹਨ। ਤਮਾਮ ਧਾਰਮਿਕ ਕੇਂਦਰਾਂ 'ਤੇ ਆਪ ਗਏ ਹਨ, ਇਹ ਅਹਿਸਾਸ ਕਰਾਉਣ ਲਈ ਕਿ ਹੇ ਮਨੁੱਖ ! ਤੂੰ ਕੁਝ ਵੀ ਨਹੀਂ ਜਾਣਦਾ ਅਤੇ ਜਾਣਨ ਦੀ ਭਾਵਨਾ ਪੈਦਾ ਕਰ। ਜਦੋਂ ਸਿੱਖਣ ਦੀ ਭਾਵਨਾ ਪੈਦਾ ਹੋ ਜਾਏ ਅਤੇ ਪੂਰਨ ਪ੍ਰਾਣਾਂ ਨਾਲ ਕੋਈ ਕਬੂਲ ਕਰੇ ਕਿ ਮੈਂ ਕੁਝ ਵੀ ਨਹੀਂ ਜਾਣਦਾ, ਉਹ ਸਿੱਖ ਹੋ ਗਿਆ।

ਇਸ ਤਰ੍ਹਾਂ ਦੇ ਸਿੱਖੀ ਸਰੂਪ ਨੂੰ ਸ਼ਿੰਗਾਰਦੇ ਰਹੇ ਤਰ੍ਹਾਂ-ਤਰ੍ਹਾਂ ਦੇ ਬਸਤਰਾਂ ਦੇ ਨਾਲ ਗੁਰੂ ਨਾਨਕ ਦੇ ਨੌਂ ਸਰੂਪ। ਸ਼ਿੰਗਾਰਿਆ ਗਿਆ ਸਿੱਖ, ਇਹ ਮਹਾਂ ਦਾਨੀ ਹੋ ਗਿਆ, ਇਹ ਗਿਆਨੀ ਹੋ ਗਿਆ, ਇਹ ਪ੍ਰੇਮ ਦਾ ਸਾਗਰ ਬਣ ਗਿਆ, ਇਹ ਦਇਆ ਦੀ ਮੂਰਤੀ ਬਣ ਗਿਆ। ਜਦੋਂ ਇਸ ਤਰ੍ਹਾਂ ਦੀ ਮੂਰਤੀ ਸਾਹਮਣੇ ਆਈ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਤਾਂ ਆਪ ਨੇ ਇਸਨੂੰ ਫ਼ਰੇਮ ਕਰਕੇ ਨਾਮ ਦਿੱਤਾ ਖ਼ਾਲਸਾ। ਖ਼ਾਲਸੇ ਦੀ ਵਿਆਖਿਆ ਇੰਝ ਕਰ ਦਿੱਤੀ-

*ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾਂ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥.*

ਪੂਰਨ ਪ੍ਰੇਮ ਵਿਚ ਸਾਰਾ ਬ੍ਰਹਿਮੰਡ ਆ ਜਾਂਦਾ ਹੈ। ਪ੍ਰੇਮ ਸੁੱਕੜ ਸੁੱਕੜ ਕੇ ਪੁੱਤਰ 'ਤੇ ਟਿੱਕ ਗਿਆ ਹੈ ਤਾਂ ਮੋਹ ਹੈ। ਪ੍ਰੇਮ ਦਾ ਵਿਸਥਾਰ ਰੁੱਕ ਕੇ ਸੰਕੀਰਨ ਹੋ ਗਿਆ ਹੈ ਤੇ ਪਤਨੀ 'ਤੇ ਟਿੱਕ ਗਿਆ ਹੈ ਤਾਂ ਮੋਹ ਹੈ। ਜੋ ਮੇਰਾ ਹੈ, ਉਹ ਚੰਗਾ ਲੱਗਦਾ ਹੈ, ਦੂਜਾ ਨਹੀਂ, ਉਸੇ ਨੂੰ ਮੋਹ ਕਹਿੰਦੇ ਹਨ। ਇਹ ਸਾਰਾ ਬ੍ਰਹਿਮੰਡ ਮੇਰਾ ਹੈ, ਇਹ ਸਭ ਮੇਰੇ ਹਨ।

*ਸਭੁ ਕੋ ਮੀਤੁ ਹਮ ਆਪਨ ਕੀਨਾ ਹਮ ਸਭਨਾ ਕੇ ਸਾਜਨ॥*
*ਦੂਰਿ ਪਰਾਇਓ ਮਨ ਕਾ ਬਿਰਹਾ ਤਾ ਮੇਲੁ ਕੀਓ ਮੇਰੈ ਰਾਜਨ॥*

(ਅੰਗ ੬੭੧)

ਇਹ ਪ੍ਰੇਮ ਹੈ। ਮੋਹ ਗ੍ਰਸਿਆ ਮਨੁੱਖ ਮੈਲਾ ਹੋਵੇਗਾ। ਆਪਣੇ ਪੁੱਤਰਾਂ ਦਾ ਭਲਾ ਮੰਗ ਸਕਦਾ ਹੈ, ਪੜੋਸੀ ਦੇ ਪੁੱਤਰ ਦਾ ਨਹੀਂ। ਇਹ ਆਪਣੇ ਪਰਿਵਾਰ ਦਾ ਭਲਾ ਮੰਗ ਸਕਦਾ ਹੈ, ਬਾਕੀ ਪਰਿਵਾਰਾਂ ਦਾ ਨਹੀਂ। ਪ੍ਰੇਮ ਵਿਚ ਲੀਨ ਮਨੁੱਖ ਸਰਬੱਤ ਦਾ ਭਲਾ ਮੰਗੇਗਾ।

*ਨਾਨਕ ਨਾਮ ਚੜ੍ਹਦੀ ਕਲਾ।*
*ਤੇਰੇ ਭਾਣੇ ਸਰਬੱਤ ਦਾ ਭਲਾ।*

ਪ੍ਰੇਮ ਤੋਂ ਬਿਨਾਂ ਹਿਰਦੇ ਦੀ ਸ਼ੁੱਧੀ ਨਹੀਂ ਹੋ ਸਕਦੀ। ਦੇਖਿਆ ਗਿਆ ਹੈ ਕਿ ਵੱਡੇ ਤੋਂ ਵੱਡਾ ਦਾਨੀ ਜੇ ਪ੍ਰੇਮ ਤੋਂ ਹੀਣਾ ਹੈ ਤਾਂ ਦਾਨ ਕਰਕੇ ਹੰਕਾਰੀ ਹੋ ਗਿਆ, ਹੰਕਾਰ ਮੈਲਾ ਹੈ। ਬੜੇ-ਬੜੇ ਦਾਨੀ ਬੇਈਮਾਨ ਦੇਖੇ ਹਨ। ਬੜੀ ਬੜੀ ਸੇਵਾ ਕਰਨ ਵਾਲੇ ਕਠੋਰ ਦੇਖੇ ਹਨ। ਦਾਨੀ ਤਾਂ ਬੇਈਮਾਨ ਨਹੀਂ ਹੋਣਾ ਚਾਹੀਦਾ। ਪਰਉਪਕਾਰੀ ਤਾਂ ਦੁਰਾਚਾਰੀ ਨਹੀਂ ਹੋਣਾ ਚਾਹੀਦਾ। ਗਿਆਨੀ ਤਾਂ ਕਪਟੀ ਨਹੀਂ ਹੋਣਾ ਚਾਹੀਦਾ। ਗੁਰਬਾਣੀ ਵੀ ਕਹਿ ਰਹੀ ਹੈ-



*ਹ੍ਰਿਦੈ ਕਪਟੁ ਮੁਖ ਗਿਆਨੀ॥*
*ਝੂਠੇ ਕਹਾ ਬਿਲੋਵਸਿ ਪਾਨੀ॥*

(ਅੰਗ ੬੫੬)

ਕਪਟ ਤੇ ਫਿਰ ਗਿਆਨ ਇਹ ਤਾਂ ਪਾਣੀ ਦਾ ਰਿੜਕਣਾ ਹੈ ਅਤੇ ਪਾਣੀ ਨੂੰ ਰਿੜਕਣ ਨਾਲ ਮੱਖਣ ਦੀ ਪ੍ਰਾਪਤੀ ਨਹੀਂ ਹੁੰਦੀ। ਪ੍ਰੇਮ ਹਿਰਦੇ ਨੂੰ ਸ਼ੁੱਧ ਕਰ ਦਿੰਦਾ ਹੈ। ਗਿਆਨੀ ਦਾ ਹਿਰਦਾ ਮੈਲਾ ਹੋ ਸਕਦਾ ਹੈ, ਦਾਨੀ ਦਾ ਹਿਰਦਾ ਮੈਲਾ ਹੋ ਸਕਦਾ ਹੈ, ਪਰਉਪਕਾਰੀ ਦਾ ਹਿਰਦਾ ਮੈਲਾ ਹੋ ਸਕਦਾ ਹੈ, ਪਰ ਪ੍ਰੇਮੀ ਦਾ ਹਿਰਦਾ ਤਾਂ ਸ਼ੁੱਧ ਹੋ ਸਕਦਾ ਹੈ। ਉਸ ਤੋਂ ਕੁਰਬਾਨ ਹੋਣ ਨੂੰ ਜੀਅ ਕਰਦਾ ਹੈ ਅਤੇ ਜਿਸ ਨਾਲ ਦੁਸ਼ਮਣੀ ਹੋਵੇ, ਉਸ ਦਾ ਖੋਹਣ ਨੂੰ ਜੀਅ ਕਰਦਾ ਹੈ। ਪ੍ਰੇਮ ਹੈ ਤਾਂ ਜੀਅ ਕਰਦਾ ਹੈ ਇਸਨੂੰ ਸੁੱਖ ਦੇ ਦੇਈਏ। ਜੇ ਕਿਤੇ ਲੋੜ ਪੈ ਜਾਏ ਤਾਂ ਇਸ ਨੂੰ ਆਪਣੀ ਜਿੰਦ ਜਾਨ ਦੇ ਦੇਈਏ। ਜੇ ਦੁਸ਼ਮਣੀ ਹੈ ਤਾਂ ਖੋਹਣ ਨੂੰ ਜੀਅ ਕਰਦਾ ਹੈ। ਇਸ ਦੀ ਇੱਜ਼ਤ ਖੋਹ ਲਈਏ, ਇਸ ਦੀ ਧਨ ਸੰਪਦਾ ਖੋਹ ਲਈਏ ਅਤੇ ਮੌਕਾ ਮਿਲ ਜਾਏ ਤਾਂ ਇਸ ਦੀ ਜਿੰਦ-ਜਾਨ ਖੋਹ ਲਈਏ। ਪ੍ਰੇਮ ਕੁਰਬਾਨੀ ਦੇਣ 'ਤੇ ਮਜਬੂਰ ਕਰਦਾ ਹੈ ਅਤੇ ਪ੍ਰੇਮ ਤੋਂ ਬਿਨਾਂ ਹਿਰਦੇ ਦੀ ਸ਼ੁੱਧੀ ਨਹੀਂ।

*ਪੂਰਨ ਪ੍ਰੇਮ ਪ੍ਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*

ਖ਼ਾਲਸੇ ਦੀ ਸਾਜਨਾ ਕਰਕੇ ਇਸਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਿਹਾ, ਇਹ ਮੇਰਾ ਆਪਣਾ ਰੂਪ ਹੈ। ਇਹ ਕੋਈ ਗੱਲ ਵਧਾਅ ਕੇ ਨਹੀਂ ਬਿਆਨ ਕੀਤੀ ਜਾ ਰਹੀ, ਕਿਉਂਕਿ

ਗੱਲ ਵਧਾਅ ਕੇ ਬਿਆਨ ਕੀਤੀ ਜਾਵੇ ਤਾਂ ਖ਼ੁਸ਼ਾਮਦ ਹੁੰਦੀ ਹੈ। ਗੱਲ ਘਟਾਅ ਕੇ ਬਿਆਨ ਕੀਤੀ ਜਾਵੇ ਤਾਂ ਨਿੰਦਾ ਹੁੰਦੀ ਹੈ। ਖ਼ਾਲਸੇ ਦੀ ਗੱਲ ਵਧਾਅ ਕੇ ਨਹੀਂ ਬਿਆਨ ਕਰਨਾ। ਮਹਾਂ ਕਵੀ ਤੁਲਸੀ ਦਾਸ ਕਹਿੰਦੇ ਹਨ-

*ਪ੍ਰੇਮ ਹਰਿ ਕੋ ਰੂਪ ਹੈ ਤਿਉ ਹਰਿ ਪ੍ਰੇਮ ਸਰੂਪ।*
*ਏਕ ਹੋਏ ਤਿਉ ਲੂ ਮਿਲੈ ਜਿਉ ਸੂਰਜ ਅਰਿ ਧੂਪ।*

ਜਿਵੇਂ ਰੌਸ਼ਨੀ ਸੂਰਜ ਹੈ, ਸੂਰਜ ਰੌਸ਼ਨੀ ਹੈ। ਪ੍ਰੇਮ ਪ੍ਰਮਾਤਮਾ ਹੈ, ਪ੍ਰਮਾਤਮਾ ਪ੍ਰੇਮ ਹੈ। ਕਲਗੀਧਰ ਪਿਤਾ ਕਹਿੰਦੇ ਹਨ-

*ਜਤ੍ਰ ਤਤ੍ਰ ਦਿਸਾ ਵਿਸਾ ਹੋਏ ਫੈਲਿਓ ਅਨੁਰਾਗ॥*

ਜਦੋਂ ਸਿੱਖ ਇੰਨਾ ਪਾਵਨ ਹੋ ਗਿਆ, ਖ਼ਾਲਸਾ ਹੋ ਗਿਆ, ਇਸ ਨੂੰ ਕੁਝ ਸੌਗਾਤਾਂ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬਖ਼ਸ਼ਿਸ਼ ਕੀਤੀਆਂ ਹਨ ਜਿਨ੍ਹਾਂ ਨੂੰ ਕਹਿੰਦੇ ਹਨ ਰਹਿਤ-ਬਹਿਤ। ਕੁਝ ਮਾਨਸਿਕ ਰਹਿਤ, ਕੁਝ ਸਰੀਰਕ ਰਹਿਤ ਅਤੇ ਇਹ ਰਹਿਤ ਜਿਸ ਕੋਲ ਹੈ, ਉਸ ਨੂੰ ਹੀ ਮੇਰੇ ਪਾਤਿਸ਼ਾਹ ਨੇ ਕਹਿ ਦਿੱਤਾ-

*ਰਹਿਣੀ ਰਹੈ ਸੋਈ ਸਿਖ ਮੇਰਾ,*
*ਓਹੁ ਠਾਕੁਰੁ ਮੈ ਉਸ ਕਾ ਚੇਰਾ॥*

(ਰਹਿਤਨਾਮਾ ਭਾ: ਦੇਸਾ ਸਿੰਘ)



ਉਹ ਤਾਂ ਮੇਰਾ ਮਾਲਕ ਹੈ, ਮੈਂ ਉਸਦਾ ਨੌਕਰ ਹਾਂ, ਜਿਸ ਕੋਲ ਰਹਿਤ ਹੈ। ਇਹ ਰਹਿਤਾਂ ਕੀ ਹਨ ? ਇਹ ਮਾਨਸਿਕ ਰਹਿਤ ਤੇ ਇਹ ਸਰੀਰਕ ਰਹਿਤ ਕੀ ਹੈ ? ਕਿਉਂਕਿ ਇਹ ਸਾਰੇ ਵਿਚਾਰ 300 ਸਾਲਾ ਵਿਸਾਖੀ ਪੁਰਬ ਨੂੰ ਸਮਰਪਿਤ ਕੀਤੇ ਜਾ ਰਹੇ ਹਨ, ਇਸ ਲਈ ਇਸ ਦੀ ਵਿਆਖਿਆ ਕਰਨੀ ਲਾਜ਼ਮੀ ਹੈ। ਖ਼ਾਲਸੇ ਦੀ ਰੂਪ ਰੇਖਾ ਬੈਰੂਨੀ ਇਸਨੂੰ ਕਕਾਰ ਕਹਿੰਦੇ ਹਨ, ਅੰਦਰੂਨੀ ਇਸਨੂੰ ਵਿਚਾਰ ਕਹਿੰਦੇ ਹਨ।

*ਸਿਖੀ ਸਿਖਿਆ ਗੁਰ ਵੀਚਾਰਿ॥*

(ਅੰਗ ੪੬੫)

ਜਿਸ ਦੇ ਵਿਚਾਰਾਂ ਵਿਚ ਗੁਰੂ ਹਨ, ਜਿਸ ਦੇ ਵਿਚਾਰਾਂ ਵਿਚ ਪ੍ਰਮਾਤਮਾ ਹੈ, ਜਿਸ ਦੇ ਵਿਚਾਰਾਂ ਵਿਚ ਨਿਰਵੈਰਤਾ ਹੈ, ਇਹ ਸਿੱਖੀ ਸਰੂਪ ਹੈ। ਪਰ ਕਕਾਰ ਵਿਚ ਉਹ ਕੜਾ ਹੈ, ਕਕਾਰ ਵਿਚ ਉਹ ਕਛਹਿਰਾ ਹੈ, ਕਕਾਰ ਵਿਚ ਉਹ ਕੇਸ ਹਨ, ਕਕਾਰ ਵਿਚ ਉਹ ਕੰਘਾ ਹੈ ਅਤੇ ਕਕਾਰ ਵਿਚ ਉਹ ਕਿਰਪਾਨ ਹੈ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦਾ ਕੀਮਤੀ ਬੋਲ-

*ਨਿਸ਼ਾਨੇ ਸਿਖੀ ਈਂ ਪੰਜ ਹਰਿ ਕਾਫ਼।*

ਪੰਜਾਬੀ ਦਾ ਜੋ ਕਕਾ ਹੈ, ਜੋ ਇੰਗਲਿਸ਼ ਦਾ 'ਕੇ' ਹੈ, ਅਰਬੀ-ਫ਼ਾਰਸੀ-ਉਰਦੂ ਵਿਚ ਉਸਨੂੰ ਕਾਫ਼ ਕਹਿੰਦੇ ਹਨ।

ਸਿੱਖੀ ਦੀਆਂ ਨਿਸ਼ਾਨੀਆਂ ਪੰਜ ਕਾਫ਼ ਦੇ ਹਰਫ਼ ਵਿਚ ਬੰਦ ਹਨ। ਪੰਜ ਕਾਫ਼ ਕਿਹੜੇ ਹਨ ? ਪੰਜ ਕਕੇ ਕਿਹੜੇ ਹਨ ?

ਕੜਾ ਹੈ, ਕਛਹਿਰਾ ਹੈ, ਕਿਰਪਾਨ ਹੈ, ਕੰਘਾ ਹੈ। ਅਗਾਂਹ ਭਾਈ ਨੰਦ ਲਾਲ ਬੜਾ ਸੁੰਦਰ ਬਖਾਨ ਕਰਦੇ ਹਨ-

ਕੇਸਾਂ ਤੋਂ ਬਿਨਾਂ ਬਾਕੀ ਚਾਰ ਨਿਸ਼ਾਨੀਆਂ ਪ੍ਰਵਾਨ ਨਹੀਂ। ਕੜਾ ਹੈ ਤੇ ਕੇਸ ਨਹੀਂ ਤਾਂ ਇਹ ਖ਼ਾਲਸਾ ਨਹੀਂ ਹੈ। ਕਛਹਿਰਾ ਹੈ, ਕਿਰਪਾਨ ਹੈ, ਕੇਸ ਨਹੀਂ ਤਾਂ ਇਹ ਖ਼ਾਲਸਾ ਨਹੀਂ। ਕੰਘਾ ਰੱਖਿਆ ਹੋਇਆ ਹੈ, ਚਾਰੇ ਦੇ ਚਾਰੇ ਕਕਾਰ ਰੱਖੇ ਹੋਏ ਹਨ, ਪਰ ਕੇਸ ਨਹੀਂ ਤਾਂ ਇਹ ਮਨੁੱਖ ਹੈ, ਪਰ ਖ਼ਾਲਸਾ ਨਹੀਂ। ਜਿਵੇਂ ਸ਼ੀਸ਼ੇ ਵਿਚ ਤਸਵੀਰ ਝਲਕਦੀ ਹੈ, ਕੇਸਾਂ ਦੇ ਦਰਪਣ ਵਿਚ ਹੀ ਖ਼ਾਲਸੇ ਦਾ ਰੂਪ ਝਲਕਦਾ ਹੈ। ਕੇਸਾਂ ਦੀ ਆਪਣੀ ਦੁਨੀਆਂ ਹੈ, ਆਪਣੀ ਮਹਾਨਤਾ ਹੈ ਅਤੇ ਪ੍ਰਮਾਤਮਾ ਵਲੋਂ ਦਿੱਤਾ ਹੋਇਆ ਇਹ ਮਹਾਨ ਸ਼ਿੰਗਾਰ ਹੈ।

ਜਦੋਂ ਮਨੁੱਖ ਨਾਮ ਅਭਿਆਸ ਵਿਚ ਬੈਠਦਾ ਹੈ ਤਾਂ ਦਸਮ ਦੁਆਰ ਸਿਰ ਵਿਚ ਹੈ। ਉਹ ਦੁਆਰ ਜਦੋਂ ਖੁੱਲ੍ਹਦਾ ਹੈ ਤਾਂ ਰੱਸ ਦੇ ਝਰਨੇ ਵੱਗ ਪੈਂਦੇ ਹਨ। ਇਹ ਰੱਸ ਸਿਰ ਵਿਚ ਜਮ੍ਹਾ ਹੁੰਦਾ ਹੈ। ਇਹ ਰੱਸ ਛੇਤੀ ਖ਼ਾਰਿਜ ਨਾ ਹੋ ਜਾਏ, ਕਾਫ਼ੀ ਸਮੇਂ ਤੱਕ ਬਣਿਆ ਰਹੇ, ਜਿਵੇਂ ਕੋਈ ਮਿੱਠੀ ਚੀਜ਼ ਮਨੁੱਖ ਨੇ ਖਾਧੀ ਹੈ, ਇਕ ਮਿੰਟ, ਦੋ ਮਿੰਟ ਤਾਂ ਮੂੰਹ ਵਿਚ ਮਿਠਾਸ ਰਹਿੰਦੀ ਹੈ। ਜਿਵੇਂ ਕੋਈ ਸਲੂਣਾ ਪਦਾਰਥ ਮਨੁੱਖ ਨੇ ਚੱਖਿਆ ਹੈ ਤਾਂ ਛੱਕਣ ਤੋਂ ਬਾਅਦ ਇਕ ਮਿੰਟ ਦੋ ਮਿੰਟ ਮੂੰਹ ਵਿਚ ਸਲੂਣਾਪਣ ਤਾਂ ਰਹਿੰਦਾ ਹੈ। ਜਿਵੇਂ ਕਿਸੇ ਨੇ ਨਾਮ ਜੱਪਿਆ ਹੈ, ਮਹਾਂ-ਰੱਸ ਮਾਣਿਆ ਹੈ, ਉਹ ਮਹਾਂ-ਰੱਸ ਕੁਝ ਸਮੇਂ ਤੱਕ ਤਾਂ ਰਹਿੰਦਾ ਹੈ, ਪਰ ਜ਼ਿਆਦਾ ਸਮੇਂ ਤੱਕ ਰਹੇ, ਕੇਸ ਮਦਦ ਕਰਦੇ ਹਨ। ਕੇਸਾਂ ਵਿਚੋਂ ਵੀ ਉਹ ਸ਼ਕਤੀ, ਉਹ ਰੱਸ ਨਿਕਲ ਨਾ ਜਾਏ ਤਾਂ ਦਸਤਾਰ ਮਦਦ ਕਰਦੀ ਹੈ। ਇਸ ਲਈ ਬਾਕੀ ਕੱਪੜੇ ਜੋ ਅਸੀਂ ਪਹਿਨੇ ਹਨ, ਸਮਾਜਿਕ ਹਨ, ਦਸਤਾਰ ਸਮਾਜਿਕ ਨਹੀਂ ਹੈ, ਧਾਰਮਿਕ ਹੈ। ਇਸ ਲਈ ਕੋਈ ਤਨ 'ਤੇ ਹੋਰ ਕੱਪੜਾ ਨਹੀਂ ਤਾਂ ਇਸ ਨੂੰ ਬੇਇੱਜ਼ਤੀ ਦੀ ਨਿਸ਼ਾਨੀ ਨਹੀਂ ਮੰਨਦੇ, ਪਰ ਸਿਰ 'ਤੇ ਪੱਗ ਨਹੀਂ ਤਾਂ ਅਗਲਾ ਕਹਿੰਦਾ ਹੈ ਕਿ ਇਸ ਦੀ ਤਾਂ ਪੱਗ ਲਹਿ ਗਈ।

ਪੱਗ ਰੱਸ ਹੈ। ਇਹੀ ਕਾਰਨ ਹੈ ਕਿ ਆਦਿ ਕਾਲ ਤੋਂ ਵੇਦ ਪਾਠੀ ਸਿਰ ਦੇ ਉੱਤੇ ਬਹੁਤ ਵੱਡਾ ਪੱਗੜ ਬੰਨ੍ਹ ਕੇ ਹੀ ਵੇਦਾਂ ਦਾ ਪਾਠ ਕਰਦੇ ਸਨ। ਨੰਗੇ ਸਿਰ ਕੋਈ ਨਿਮਾਜ਼ੀ ਨਿਮਾਜ਼ ਨਹੀਂ ਪੜ੍ਹਦੇ ਸਨ। ਮੁਹੰਮਦ ਸਾਹਿਬ ਆਪਣੇ ਸਿਰ ਉੱਤੇ ਬਹੁਤ ਸੁੰਦਰ ਦਸਤਾਰ ਸਜਾਉਂਦੇ ਸਨ ਅਤੇ ਦਸਤਾਰ ਸ਼ਬਦ ਅਰਬੀ ਦਾ ਹੈ। ਇਥੇ ਪਗਾ ਕਹਿੰਦੇ ਹਨ, ਅਰਬੀ ਵਿਚ ਦਸਤਾਰ ਕਹਿੰਦੇ ਹਨ। ਸਾਰਾ ਇਸਲਾਮੀ ਜਗਤ ਅਰਬ ਦਾ ਦਸਤਾਰ ਸਜਾਉਂਦਾ ਸੀ। ਸਮੇਂ ਦੇ ਨਾਲ

ਨਾਲ ਬ੍ਰਾਹਮਣਾਂ ਦੇ ਸਿਰ 'ਤੇ ਵੀ ਦਸਤਾਰ ਨਹੀਂ ਰਹੀ ਤਾਂ ਮੁਸਲਮਾਨਾਂ ਦੇ ਸਿਰ 'ਤੇ ਵੀ ਦਸਤਾਰ ਨਹੀਂ ਰਹੀ। ਕਹਿੰਦੇ ਹਨ ਸੋਨਾ, ਚਾਂਦੀ, ਹੀਰਾ ਘਰ ਵਿਚ ਬਹੁਤਾਤ ਵਿਚ ਹੋਵੇ ਤਾਂ ਤਿਜੌਰੀ ਦੀ ਲੋੜ ਪੈ ਜਾਂਦੀ ਹੈ, ਪਰ ਹੈ ਹੀ ਨਹੀਂ ਕੁਝ ਤਾਂ ਫਿਰ ਤਿਜੌਰੀ ਦੀ ਲੋੜ ਨਹੀਂ। ਮਸਤਕ ਰੱਸ ਨਾਲ ਭਰਿਆ ਹੋਇਆ ਹੈ ਤਾਂ ਕੇਸਾਂ ਦੀ ਲੋੜ ਹੈ। ਸਿਰ ਹੀ ਖ਼ਾਲੀ ਹੈ, ਸਿਰ ਦੇ ਵਿਚ ਹੀ ਕੁਝ ਨਹੀਂ ਤਾਂ ਕੁਦਰਤੀ ਗੱਲ ਹੈ ਕਿ ਕੇਸਾਂ ਦੀ ਲੋੜ ਮਹਿਸੂਸ ਨਹੀਂ ਹੋਵੇਗੀ, ਦਸਤਾਰ ਦੀ ਲੋੜ ਮਹਿਸੂਸ ਨਹੀਂ ਹੋਵੇਗੀ।

ਪਸ਼ੂਆਂ ਦੀ ਦੁਨੀਆਂ ਵਿਚ ਨਰ ਜ਼ਿਆਦਾ ਸ਼ਿੰਗਾਰਿਆ ਹੈ। ਜਿਹੜਾ ਸ਼ਿੰਗਾਰ ਕੁਦਰਤ ਨੇ ਸ਼ੇਰ ਨੂੰ ਦਿੱਤਾ ਹੈ, ਮੋਰ ਨੂੰ ਦਿੱਤਾ ਹੈ, ਹੋਰ ਪੰਛੀਆਂ ਅਤੇ ਪਸ਼ੂਆਂ ਨੂੰ ਦਿੱਤਾ ਹੈ, ਉਹੀ ਸ਼ਿੰਗਾਰ ਦਾੜ੍ਹੇ ਦੇ ਰੂਪ ਵਿਚ, ਕੇਸਾਂ ਦੇ ਰੂਪ ਵਿਚ ਪ੍ਰਮਾਤਮਾ ਨੇ ਪੁਰਸ਼ ਨੂੰ ਦਿੱਤਾ ਹੈ। ਸਿਰ ਦੇ ਕੇਸ ਤਾਂ ਇਸਤਰੀ ਦੇ ਵੀ ਹਨ, ਮੁਖੜੇ 'ਤੇ ਦਾੜ੍ਹਾ ਨਹੀਂ। ਮੁਖੜੇ ਦਾ ਦਾੜ੍ਹਾ ਸ਼ਿੰਗਾਰ ਹੈ। ਸ਼ੇਰ ਨੇ ਤਾਂ ਕਦੀ ਨਹੀਂ ਚਾਹਿਆ ਹੋਵੇਗਾ ਕਿ ਮੇਰੀ ਗਰਦਨ ਦੇ ਵਾਲ ਕੋਈ ਕੱਟ ਦੇਵੇ। ਮੋਰ ਦੀ ਆਤਮਾ ਵਿਚ ਕਦੀ ਇਹ ਉਮੰਗ ਪੈਦਾ ਨਹੀਂ ਹੋਈ ਹੋਵੇਗੀ ਕਿ ਮੇਰੇ ਸਾਰੇ ਪੰਖ ਕੋਈ ਕੱਟ ਦੇਵੇ, ਪਰ ਮਨੁੱਖ ਤਾਂ ਆਪ ਹੀ ਨਾਈ ਦੀ ਦੁਕਾਨ 'ਤੇ ਬੈਠ ਕੇ ਦਾੜ੍ਹੇ ਨੂੰ ਕੱਟਵਾ ਕੇ ਪਰ੍ਹੇ ਕਰਦਾ ਹੈ। ਜਿਸ ਦੀ ਦਾੜ੍ਹੀ ਨਾ ਆਵੇ, ਉਸ ਨੂੰ ਕਹਿੰਦੇ ਹਨ ਖੋਦਾ। ਖੋਦਾ ਬੰਦਾ ਅਕਸਰ ਦਵਾਈਆਂ ਦੀ ਤਲਾਸ਼ ਵਿਚ ਹੁੰਦਾ ਹੈ ਕਿ ਕੋਈ ਅਜਿਹੀ ਦਵਾਈ ਮਿਲੇ ਕਿ ਮੁਖੜੇ 'ਤੇ ਦਾੜ੍ਹੀ ਆ ਜਾਏ। ਹੈਰਾਨਗੀ ਦੀ ਗੱਲ ਹੈ ਕਿ ਮੁਖੜੇ 'ਤੇ ਦਾੜ੍ਹਾ ਨਾ ਆਵੇ ਤਾਂ ਮਨੁੱਖ ਦਵਾਈ ਲੱਭਦਾ ਹੈ ਤੇ ਦਾੜ੍ਹਾ ਆ ਜਾਏ ਤਾਂ ਫਿਰ ਨਾਈ ਲੱਭਦਾ ਹੈ। ਪ੍ਰਾਣਾਂ ਵਿਚ ਮੰਗ ਤਾਂ ਹੈ ਕਿ ਦਾੜ੍ਹਾ ਆ ਜਾਏ, ਪਰ ਸੰਸਕ੍ਰਿਤੀ ਕਹਿੰਦੀ ਹੈ ਵਿਪਰੀਤ ਦੀ ਕਸ਼ਿਸ਼। ਪੁਰਸ਼ ਅੰਦਰ ਇਸਤਰੀ ਦੀ ਕਸ਼ਿਸ਼, ਇਸਤਰੀ ਅੰਦਰ ਪੁਰਸ਼ ਦੀ ਕਸ਼ਿਸ਼। ਪੁਰਸ਼ ਦੀ ਮੰਗ ਹੈ ਕਿ ਕਾਸ਼ ! ਮੈਂ ਇਸਤਰੀ ਵਰਗਾ ਹੋਵਾਂ ਤੇ ਇਸਤਰੀ ਦੀ ਇਹ ਮੰਗ ਹੈ ਕਿ ਕਾਸ਼ ! ਮੈਂ ਪੁਰਸ਼ ਵਰਗੀ ਹੋਵਾਂ। ਇਹੀ ਕਾਰਨ ਹੈ ਕਿ ਪੁਰਸ਼ਾਂ ਵਰਗੇ ਕੱਪੜੇ ਪਾਵੇਗੀ। ਕੱਦ ਦੇ ਵਿਚ ਪਰੀਪੂਰਨ ਪ੍ਰਮਾਤਮਾ ਨੇ ਇਸਤਰੀ ਨੂੰ ਪੁਰਸ਼ ਨਾਲੋਂ ਛੋਟਾ ਬਣਾਇਆ ਹੈ ਤਾਂ ਉੱਚੀ ਅੱਡੀ ਦੇ ਸੈਂਡਲ ਪਹਿਨ ਕੇ ਬਰਾਬਰੀ ਕਰਨ ਦੀ ਕੋਸ਼ਿਸ਼ ਕਰੇਗੀ।

ਆਦਿ ਕਾਲ ਤੋਂ ਧਾਰਮਿਕ ਸਰੂਪ ਕੇਸਾਧਾਰੀ ਹੈ। ਕੰਘਾ ਕੇਸਾਂ ਦੀ ਸਫ਼ਾਈ ਹਿੱਤ ਹੈ ਅਤੇ ਕੇਸਾਂ ਦੀ ਮਸਾਜ ਹਿੱਤ ਹੈ। ਬਾਰ-ਬਾਰ ਕੰਘਾ ਫੇਰਨਾ ਇਕ ਤਾਂ ਕੇਸ ਤਰਤੀਬ ਵਿਚ ਰਹਿੰਦੇ ਹਨ, ਇਕ ਮਸਤਕ ਦਾ ਥਕੇਵਾਂ ਵੀ ਲਹਿ ਜਾਂਦਾ ਹੈ। ਥਕੇਵਾਂ ਲਾਹੁਣ ਲਈ ਹਰ ਇੰਦਰੇ ਦਾ ਅਲੱਗ-ਅਲੱਗ ਵਿਸ਼ਰਾਮ ਹੈ ਤਾਂ ਮਸਤਕ ਦੇ ਵਿਸ਼ਰਾਮ ਲਈ ਕੰਘੇ ਦਾ ਫੇਰਨਾ ਥਕੇਵਾਂ ਲਹਿ ਜਾਣਾ ਹੈ। ਕੰਘਾ ਬਾਕਾਇਦਾ ਇਹ ਕੰਮ ਕਰਦਾ ਹੈ। ਸਿਰਫ਼ ਕੇਸਾਂ ਦੀ ਤਰਤੀਬ ਹੀ ਠੀਕ ਨਹੀਂ ਕਰਦਾ ਬਲਕਿ ਮਸਤਕ ਦਾ ਥਕੇਵਾਂ ਵੀ ਲਾਹ ਦਿੰਦਾ ਹੈ। ਕਛਹਿਰਾ ਪਰਦਾ ਹੈ ਅਤੇ ਕਿਸੇ ਨਾ ਕਿਸੇ ਰੂਪ ਵਿਚ ਅੱਜ ਸਾਰੇ ਜਗਤ ਨੇ ਧਾਰਨ ਕਰ ਲਿਆ ਹੈ। ਇਸ ਦੀ

ਅਹਿਮੀਅਤ ਨੂੰ ਮਹਿਸੂਸ ਕੀਤਾ ਹੈ। ਕੜਾ ਇਕ ਪ੍ਰਣ ਹੈ। ਅਕਸਰ ਕੋਈ ਕੰਮ ਕਰੀਏ ਤਾਂ ਸੱਜਾ ਹੱਥ ਅੱਗੇ ਹੁੰਦਾ ਹੈ ਅਤੇ ਕੜਾ ਯਾਦ ਦਿਲਾਉਂਦਾ ਹੈ ਕਿ ਤੇਰਾ ਹੱਥ ਗੁਰੂ ਨੇ ਫੜਿਆ ਹੈ ਤੇ ਤੂੰ ਗੁਰੂ ਦਾ ਹੱਥ ਫੜਿਆ ਹੈ। ਇਹ ਕੜਾ ਗੁਰੂ ਦੀ ਨਿਸ਼ਾਨੀ ਹੈ। ਕਿਸੇ ਗ਼ਲਤ ਕੰਮ ਨੂੰ ਹੱਥ ਨਹੀਂ ਪੈਣੇ ਚਾਹੀਦੇ। ਕਿਰਪਾਨ, ਅੱਜ ਦੇ ਤਾਰਕਿਕ ਕਹਿ ਦਿੰਦੇ ਹਨ ਕਿ ਐਟਮ ਬੰਬ ਦੇ ਜ਼ਮਾਨੇ ਵਿਚ ਹਾਈਡ੍ਰੋਜਨ ਬੰਬ ਅਤੇ ਇਸ ਤੋਂ ਅਗਾਂਹ ਵੱਧ ਗਈ ਹੈ ਸਾਇੰਸ, ਇਕ ਨਿੱਕੀ ਜਿਹੀ ਕਿਰਪਾਨ 6 ਇੰਚ ਦੀ, 9 ਇੰਚ ਦੀ ਕੀ ਮਾਇਨੇ ਰੱਖਦੀ ਹੈ। ਪਰ ਕੌਣ ਦੱਸੇ ਕਿ ਇਹ ਕਿਰਪਾਨ ਲੜਨ ਲਈ ਤੇ ਮਾਰਨ ਲਈ ਨਹੀਂ ਹੈ। ਇਹ ਤਾਂ ਸਿਰਫ਼ ਇਕ ਸਪਿਰਟ ਪੈਦਾ ਕਰਨ ਲਈ ਹੈ। ਅੰਦਰ ਭਾਉ ਬਣਿਆ ਰਹੇ ਕਿ ਮੈਂ ਸੰਤ ਵੀ ਹਾਂ, ਪਰ ਸਿਰਫ਼ ਸੰਤ ਨਹੀਂ, ਸਿਪਾਹੀ ਵੀ ਹਾਂ। ਮੈਂ ਸੰਤ ਹਾਂ, ਅਜਿਹੀ ਪ੍ਰੇਰਨਾ ਤਾਂ ਕੇਸਾਂ ਤੋਂ ਮਿਲੇਗੀ, ਬਾਣੀ ਦੇ ਪਾਠ ਤੋਂ ਮਿਲੇਗੀ, ਪਰ ਮੈਂ ਸਿਪਾਹੀ ਹਾਂ, ਬਿਨਾਂ ਸ਼ਸਤਰ ਤੋਂ ਇਸਦੀ ਪ੍ਰੇਰਨਾ ਨਹੀਂ ਮਿਲ ਸਕਦੀ। ਸਿਪਾਹੀ ਦਾ ਜਜ਼ਬਾ ਅੰਦਰ ਬਣਿਆ ਰਹੇ ਤੇ ਇਹ ਜਜ਼ਬਾ ਕਿਰਪਾਨ ਤੋਂ ਮਿਲੇਗਾ। ਸ਼ਾਇਦ ਇਸੇ ਕਰਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ਼ਸਤਰਾਂ ਨੂੰ ਆਪਣਾ ਗੁਰੂ ਵੀ ਕਹਿ ਦਿੱਤਾ। ਇਹ ਮੇਰੇ ਤਨ ਦੀ ਰਕਸ਼ਾ ਕਰਦੇ ਹਨ, ਪ੍ਰਭੂ ਦਾ ਨਾਮ ਮੇਰੇ ਮਨ ਦੀ ਰਕਸ਼ਾ ਕਰਦਾ ਹੈ। ਇਸ ਤਰ੍ਹਾਂ ਪੰਜ ਕਕਾਰਾਂ ਦੀ ਰਹਿਤ ਝੋਲੀ ਵਿਚ ਪਾ ਕੇ ਨਾਮ ਅਭਿਆਸ ਦੀਆਂ ਬਿਰਤੀਆਂ ਉਜਾਗਰ ਕਰਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖ਼ਾਲਸੇ ਦੀ ਸਾਜਨਾ ਕੀਤੀ।



ਜਾਨਵਰਾਂ ਦੀ ਦੁਨੀਆਂ ਵਿਚ ਦੋ ਜਾਨਵਰ ਅਜਿਹੇ ਹਨ - ਇਕ ਗਊ ਤੇ ਇਕ ਸ਼ੇਰ। ਇਕ ਬਹਾਦਰੀ ਦਾ ਪ੍ਰਤੀਕ ਹੈ, ਇਕ ਭਲੇ-ਮਾਨਸੀ ਦਾ ਪ੍ਰਤੀਕ ਹੈ। ਜਦੋਂ ਵੀ ਕੋਈ ਬਹੁਤ ਸ਼ਰੀਫ ਤੇ ਭਲੇ-ਮਾਨਸ ਹੈ ਤਾਂ ਅਸੀਂ ਕਹਿ ਦਿੰਦੇ ਹਾਂ ਕਿ ਇਹ ਤਾਂ ਗਊ ਹੈ। ਜਦੋਂ ਵੀ ਕੋਈ ਸੂਰਵੀਰ ਹੈ, ਬਹਾਦਰ ਹੈ ਤਾਂ ਅਸੀਂ ਕਹਿੰਦੇ ਹਾਂ ਕਿ ਇਹ ਤਾਂ ਸ਼ੇਰ ਹੈ। ਪ੍ਰਮਾਤਮਾ ਦੇ ਦਰਸ਼ਨ ਉਸੇ ਨੂੰ ਹੁੰਦੇ ਹਨ, ਜੋ ਗਊ ਵਰਗਾ ਭਲੇ-ਮਾਨਸ ਹੋਵੇ ਅਤੇ ਸ਼ੇਰ ਵਰਗਾ ਸਾਹਸੀ ਹੋਵੇ। ਸਾਹਸ ਹੀ ਨਹੀਂ, ਦਲੇਰੀ ਹੀ ਨਹੀਂ ਤਾਂ ਜ਼ਿੰਦਗੀ ਦੇ ਕਿਸੇ ਵੀ ਪੱਖ ਵਿਚ ਗਤੀਮਾਨ ਨਹੀਂ ਹੋ ਸਕੇਗਾ। ਪਰ ਸ਼ਰਾਫ਼ਤ ਹੀ ਨਹੀਂ, ਭਲੇ-ਮਾਨਸੀ ਹੀ ਨਹੀਂ, ਸਦਾਚਾਰ ਹੀ ਨਹੀਂ ਤਾਂ ਰੂਹਾਨੀਅਤ ਉਜਾਗਰ ਨਹੀਂ ਹੋ ਸਕੇਗੀ। ਗਊ ਕੇਵਲ ਗਊ ਵਰਗੀ ਹੈ, ਸ਼ੇਰ ਕੇਵਲ ਸ਼ੇਰ ਵਰਗਾ ਹੈ।

ਖ਼ਾਲਸੇ ਦੀ ਸਾਜਨਾ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੀਤੀ। ਇਹ ਗਊ ਵਰਗਾ ਵੀ ਹੈ, ਇਹ ਸ਼ੇਰ ਵਰਗਾ ਵੀ ਹੈ। ਇਹ ਸਿੱਖ ਦੇ ਰੂਪ ਵਿਚ ਗਊ ਵਰਗਾ ਹੈ, ਪਰ ਇਹ ਸਿੰਘ ਦੇ ਰੂਪ ਵਿਚ ਸਿੰਘ ਵਰਗਾ, ਸ਼ੇਰ ਵਰਗਾ ਹੈ। ਧੰਨ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੀਤਾ ਹੈ। ਇਹੀ ਕਾਰਨ ਹੈ ਕਿ ਦੋ ਨਾਮਾਂ ਕਰਕੇ ਇਹ ਕੌਮ ਸਾਰੀ ਦੁਨੀਆਂ ਵਿਚ ਜਾਣੀ ਜਾਂਦੀ ਹੈ - ਸਿੱਖ ਸਰੂਪ ਕਰਕੇ ਤੇ ਸਿੰਘ ਸਰੂਪ ਕਰਕੇ। ਸਿੱਖ ਸਰੂਪ

ਗਊ ਦਾ ਸਰੂਪ ਹੈ ਅਤੇ ਸਿੰਘ ਸਰੂਪ ਸ਼ੇਰ ਦਾ ਸਰੂਪ ਹੈ। ਇਸ ਤਰ੍ਹਾਂ ਦੀ ਸਾਜਨਾ ਕਰਕੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖ਼ਾਲਸੇ ਦੇ ਕਦਮਾਂ 'ਤੇ ਆਪਣਾ ਮਸਤਕ ਰੱਖ ਦਿੱਤਾ ਅਤੇ ਇਸ ਢੰਗ ਨਾਲ ਰੱਖਿਆ ਕਿ ਸਰਬ ਲੋਹ ਗ੍ਰੰਥ ਦਾ ਕਰਤਾ ਇੰਝ ਕਹਿੰਦਾ ਹੈ-

*ਖਾਲਸਾ ਗੁਰੂ ਹੈ ਗੁਰੂ ਖਾਲਸਾ ਮੈ ਕੀਨੋ।*
*ਅਬ ਜੈਸੇ ਗੁਰ ਨਾਨਕ ਜੀ ਅੰਗਦ ਕੋ ਕੀਨੋ।*
*ਸ਼ੰਕਾ ਨ ਕੀਜੈ ਸਾਵਧਾਨ ਹੋਏ ਦੀਜੈ*
*ਅਬ ਅੰਮ੍ਰਿਤ ਛਕਾਉ ਜੈਸੇ ਤੁਮ ਲੀਨੋ।*

ਜਿਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਕਦਮਾਂ 'ਤੇ ਆਪਣਾ ਮਸਤਕ ਰੱਖ ਦਿੱਤਾ, ਇਸੇ ਤਰ੍ਹਾਂ ਖ਼ਾਲਸੇ ਦੇ ਕਦਮਾਂ ਉੱਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣਾ ਮਸਤਕ ਰੱਖ ਦਿੱਤਾ। ਕਿਹਾ ਮੇਰੀ ਆਤਮਾ ਦੇ ਦਰਸ਼ਨ ਕਰਨੇ ਹਨ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨਾ ਅਤੇ ਮੇਰੀ ਕਾਇਆ ਦੇ ਦਰਸ਼ਨ ਕਰਨੇ ਹਨ ਤਾਂ ਫਿਰ ਖ਼ਾਲਸੇ ਦੇ ਦਰਸ਼ਨ ਕਰਨਾ। ਖ਼ਾਲਸੇ ਦੀ ਉਪਮਾ ਕਰਦਿਆਂ ਇਥੋਂ ਤੱਕ ਕਹਿ ਦਿੱਤਾ-



*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ,*
*ਨਹੀ ਮੋਸੋਂ ਗਰੀਬ ਕਰੋਰ ਪਰੇ।*

ਖ਼ਾਲਸਾ ਮੇਰਾ ਰੂਪ ਹੈ।

*ਖਾਲਸਾ ਮੇਰੋ ਰੂਪ ਹੈ ਖਾਸ॥*
*ਖਾਲਸਹ ਮਹਿ ਹਉਂ ਕਰਹੁੰ ਨਿਵਾਸ॥*

ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਿਹ॥



# ਤਿਹ ਇਹ ਜੁਗਤਿ ਪਛਾਨੀ

*ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥*
*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਸਤਿਕਾਰ ਯੋਗ ਸਾਧ ਸੰਗਤ ਜੀ! ਫ਼ਤਹਿ ਪ੍ਰਵਾਨ ਕਰਨੀ,
ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸ਼ਾਸਤਰਕਾਰ ਅਜਿਹਾ ਕਹਿੰਦੇ ਹਨ ਕਿ ਸਜਾਤੀ ਮੇਲ ਹੋ ਸਕਦਾ ਹੈ, ਵਿਜਾਤੀ ਨਹੀਂ। ਪਾਣੀ ਵਿਚ ਪਾਣੀ ਸਮਾਅ ਸਕਦਾ ਹੈ, ਪਾਣੀ ਵਿਚ ਤੇਲ ਨਹੀਂ। ਜੇ ਮਿਲਾਵਾਂਗੇ ਤਾਂ ਪਾਣੀ ਪਾਣੀ ਨਹੀਂ ਰਹੇਗਾ, ਤੇਲ ਤੇਲ ਨਹੀਂ ਰਹੇਗਾ। ਸੋਨੇ ਵਿਚ ਸੋਨੇ ਨੂੰ ਮਿਲਾਇਆ ਜਾ ਸਕਦਾ ਹੈ, ਸਜਾਤੀ ਮੇਲ। ਸੋਨੇ ਵਿਚ ਪਿੱਤਲ ਮਿਲਾਇਆ, ਤਾਂਬਾ ਮਿਲਾਇਆ, ਤਾਂਬਾ ਤਾਂਬਾ ਨਹੀਂ ਰਹੇਗਾ, ਸੋਨਾ ਸੋਨਾ ਨਹੀਂ ਰਹੇਗਾ ਅਤੇ ਸਿਆਣੇ ਕਹਿੰਦੇ ਹਨ ਕਿ ਖੋਟ ਰਲੀ ਹੈ। ਹਰ ਉਹ ਚੀਜ਼ ਖੋਟੀ ਹੋ ਜਾਂਦੀ ਹੈ ਜਿੱਥੇ ਸਜਾਤੀ ਮੇਲ ਨਾ ਹੋਵੇ। ਸੁਗੰਧੀ ਵਿਚ ਸੁਗੰਧੀ ਮਿਲਾਈ ਜਾ ਸਕਦੀ ਹੈ। ਗੁਲਾਬ ਦੀ ਸੁਗੰਧੀ ਵਿਚ ਗੇਂਦੇ ਦੀ ਵੀ ਮਿਲਾ ਸਕਦੇ ਹਾਂ। ਗੇਂਦੇ ਦੀ ਸੁਗੰਧੀ ਵਿਚ ਚਮੇਲੀ ਦੀ ਵੀ ਮਿਲਾ ਸਕਦੇ ਹਾਂ। ਸੁਗੰਧ ਦਾ ਸੁਗੰਧ ਵਿਚ ਮੇਲ ਹੈ। ਦੁਰਗੰਧੀ ਅਤੇ ਸੁਗੰਧੀ ਦਾ ਕੋਈ ਮੇਲ ਨਹੀਂ। ਜੇਕਰ ਮਿਲਾਇਆ ਤਾਂ ਦੁਰਗੰਧ ਦੁਰਗੰਧ ਨਹੀਂ ਰਹੇਗੀ, ਸੁਗੰਧ ਸੁਗੰਧ ਨਹੀਂ ਰਹੇਗੀ। ਫਿਰ ਅਸੀਂ ਕਹਾਂਗੇ ਕਿ ਖੋਟ ਹੈ।

ਦੁਰਗੰਧ ਵੀ ਖੋਟੀ ਹੋ ਗਈ, ਕਿਉਂਕਿ ਉਸਦੇ ਵਿਚ ਵੀ ਹਲਕੀ ਜਿਹੀ ਮਹਿਕ ਆ ਗਈ। ਸੁਗੰਧ ਵੀ ਖੋਟੀ ਹੋ ਗਈ, ਕਿਉਂਕਿ ਉਸਦੇ ਵਿਚ ਹਲਕੀ ਜਿਹੀ ਦੁਰਗੰਧ ਆ ਗਈ। ਹਰ ਉਸ ਵਸਤੂ ਨੂੰ ਖੋਟ ਕਹਿ ਦੇਣਾ ਜਿਸਦੇ ਵਿਚ ਵਿਜਾਤੀ ਮਿਲਣ ਹੋਵੇ। ਸੁਜਾਤੀ ਮੇਲ ਹੁੰਦਾ ਹੈ, ਵਿਜਾਤੀ ਮੇਲ ਨਹੀਂ ਹੁੰਦਾ। ਇਹ ਪਾਣੀ ਵੀ ਸ਼ੁੱਧ ਨਹੀਂ, ਕਿਉਂਕਿ ਇਸ ਦੇ ਵਿਚ ਵਿਜਾਤੀ ਮੇਲ ਹੈ ਤੇਲ ਦਾ ਅਤੇ ਇਹ ਤੇਲ ਵੀ ਸ਼ੁੱਧ ਨਹੀਂ, ਕਿਉਂਕਿ ਇਸ ਦੇ ਵਿਚ ਵਿਜਾਤੀ ਮਿਲਣ ਹੈ ਪਾਣੀ ਦਾ। ਹਰ ਉਹ ਚੀਜ਼ ਖੋਟੀ ਹੈ ਜਿਸ ਦੇ ਵਿਚ ਵਿਜਾਤੀ ਮਿਲਣ ਹੈ।

ਸਾਡੇ ਕੋਲ ਤਨ ਹੈ, ਸਾਡੇ ਕੋਲ ਮਨ ਹੈ ਅਤੇ ਫਿਰ ਸਾਡੇ ਕੋਲ ਜੀਵ-ਆਤਮਾ ਹੈ। ਇਹ

**ਜੀਵ-ਆਤਮਾ ਪ੍ਰਮਾਤਮਾ ਦੀ ਅੰਸ਼ ਹੈ।**

*ਕਹੁ ਕਬੀਰ ਇਹੁ ਰਾਮ ਕੀ ਅੰਸੁ॥*

(ਅੰਗ ੮੭੧)

ਜਿਵੇਂ ਸੂਰਜ ਹੈ, ਫਿਰ ਸੂਰਜ ਦੀ ਅੰਸ਼ ਹੈ ਕਿਰਨ। ਜਿਵੇਂ ਸਾਗਰ ਹੈ, ਫਿਰ ਸਾਗਰ ਦੀ ਲਹਿਰ ਹੈ ਤੇ ਲਹਿਰ ਸਾਗਰ ਦੀ ਅੰਸ਼ ਹੈ। ਅੰਸ਼ ਵਿਚ ਸਮਾਅ ਸਕਦੀ ਹੈ, ਕਿਉਂਕਿ ਸੁਜਾਤੀ ਮੇਲ ਹੈ। ਜਿਹੜੀ ਵਸਤੂ ਜਿਥੋਂ ਉਤਪੰਨ ਹੋਈ ਹੈ ਉਸੇ ਵਿਚ ਸਮਾਅ ਜਾਏ, ਇਹ ਸੁਜਾਤੀ ਮੇਲ ਹੈ। ਸੋਨੇ ਤੋਂ ਗਹਿਣੇ ਬਣੇ ਹਨ, ਤੋੜ-ਮਰੋੜ ਕੇ ਫਿਰ ਸੋਨਾ ਕਰ ਦਿੱਤਾ ਹੈ, ਸੁਜਾਤੀ ਮੇਲ। ਧੰਨ ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਦੋ ਪੰਗਤੀਆਂ ਨੂੰ ਆਧਾਰ ਬਣਾ ਕੇ ਮੈਂ ਤੁਹਾਨੂੰ ਵਿਚਾਰ ਸਰਵਨ ਕਰਾ ਰਿਹਾ ਹਾਂ। ਇਕ ਸੂਰਜ ਹੈ, ਦੂਜੀ ਸੂਰਜ ਦੀ ਕਿਰਨ ਅਤੇ ਤੀਸਰਾ ਕਿਰਨਾਂ ਕਰਕੇ ਪ੍ਰਕਾਸ਼ ਹੈ। ਫਿਰ ਪ੍ਰਕਾਸ਼ ਕਰਕੇ ਵੱਖ-ਵੱਖ ਵਸਤੂਆਂ ਦਿਖਾਈ ਦਿੰਦੀਆਂ ਹਨ। ਇਹ ਵਸਤੂਆਂ ਖੋ ਜਾਣਗੀਆਂ ਜੇਕਰ ਪ੍ਰਕਾਸ਼ ਖੋ ਜਾਏ। ਜੇਕਰ ਪ੍ਰਕਾਸ਼ ਖੋ ਗਿਆ ਹੈ ਤਾਂ ਸਪੱਸ਼ਟ ਹੋ ਗਈ ਗੱਲ ਕਿ ਕਿਰਨ ਨਹੀਂ ਹੈ। ਜੇਕਰ ਕਿਰਨ ਨਹੀਂ ਹੈ, ਪ੍ਰਕਾਸ਼ ਨਹੀਂ ਹੈ ਤਾਂ ਜਿਹੜੀਆਂ ਚੀਜ਼ਾਂ ਪ੍ਰਕਾਸ਼ਤ ਹੋ ਰਹੀਆਂ ਹਨ, ਉਹ ਵੀ ਖੋ ਜਾਂਦੀਆਂ ਹਨ। ਜੇਕਰ ਕਿਰਨ ਨਹੀਂ ਹੈ ਤਾਂ ਅਸੀਂ ਕਹਿ ਸਕਦੇ ਹਾਂ ਫਿਰ ਸੂਰਜ ਵੀ ਨਹੀਂ ਹੈ।

ਪ੍ਰਕਾਸ਼ ਹਰ ਵਸਤੂ ਦੀ ਅਸਲੀਅਤ ਪ੍ਰਗਟ ਕਰਕੇ ਰੱਖ ਦਿੰਦਾ ਹੈ। ਇਕ ਲੱਖ ਮਨੁੱਖ ਬੈਠੇ ਹਨ, ਪ੍ਰਕਾਸ਼ ਖੋ ਗਿਆ ਹੈ, ਕਿਰਨ ਖੋ ਗਈ, ਸੂਰਜ ਖੋ ਗਿਆ ਤਾਂ ਹਨੇਰਾ। ਹਨੇਰੇ ਵਿਚ ਸਿਰਫ਼ ਹਨੇਰਾ ਹੀ ਹੁੰਦਾ ਹੈ, ਹੋਰ ਕੁਝ ਵੀ ਨਹੀਂ ਹੁੰਦਾ। ਹਨੇਰਾ ਇਕੱਲਾ ਹੀ ਰਹਿਣਾ ਪਸੰਦ ਕਰਦਾ ਹੈ। ਹਨੇਰੇ ਦਾ ਆਪਣਾ ਕੋਈ ਸਾਥੀ ਨਹੀਂ। ਹਨੇਰੇ ਵਿਚ ਕੇਵਲ ਹਨੇਰਾ ਹੁੰਦਾ ਹੈ। ਨਾ ਪਹਾੜ ਦਿਖਾਈ ਦਿੰਦੇ ਹਨ, ਨਾ ਸਾਗਰ, ਨਾ ਮਨੁੱਖ ਦਿਖਾਈ ਦਿੰਦਾ ਹੈ, ਨਾ ਸੋਨਾ ਤੇ ਚਾਂਦੀ। ਮੂਰਖ ਸਾਰੇ ਇਕੋ ਜਿਹੇ ਹੁੰਦੇ ਹਨ। ਅਗਿਆਨੀ ਸਾਰੇ ਇਕੋ ਜਿਹੇ ਹੁੰਦੇ ਹਨ। ਗਿਆਨੀ ਸਾਰੇ ਇਕੋ ਜਿਹੇ ਨਹੀਂ ਹੁੰਦੇ। ਦੁਸ਼ਟ ਸਾਰੇ ਇਕੋ ਜਿਹੇ ਹੁੰਦੇ ਹਨ, ਸੰਤ ਸਾਰੇ ਇਕੋ ਜਿਹੇ ਨਹੀਂ ਹੁੰਦੇ। ਇਸ ਤੋਂ ਇਹ ਮੁਰਾਦ ਨਹੀਂ ਕਿ ਸੰਤਾਂ ਦ ਆਪਸ ਵਿਚ ਮੱਤ-ਭੇਦ ਹੁੰਦਾ ਹੈ।

ਅਵਤਾਰ ਸਾਰੇ ਇਕੋ ਜਿਹੇ ਨਹੀਂ ਹੁੰਦੇ। ਜਿਸ ਤਰ੍ਹਾਂ ਦੇ ਮੂਸਾ ਸਨ, ਵੈਸੇ ਹਜ਼ਰਤ ਈਸਾ ਨਹੀਂ ਸਨ। ਜਿਸ ਤਰ੍ਹਾਂ ਦੇ ਹਜ਼ਰਤ ਈਸਾ ਸਨ, ਵੈਸੇ ਜਰਦਰਸਤ ਬਿਲਕੁਲ ਨਹੀਂ ਸਨ। ਜਿਸ ਤਰ੍ਹਾਂ ਦੇ ਮੁਹੰਮਦ ਸਾਹਿਬ ਸਨ, ਉਹੋ ਜਿਹੇ ਰਾਮ ਨਹੀਂ ਸਨ। ਜਿਸ ਤਰ੍ਹਾਂ ਦੇ ਸ੍ਰੀ ਰਾਮ ਸਨ, ਰੰਚਕ ਮਾਤਰ ਵੀ ਉਹੋ ਜਿਹੇ ਸ੍ਰੀ ਕ੍ਰਿਸ਼ਨ ਨਹੀਂ ਸਨ। ਜਿਸ ਤਰ੍ਹਾਂ ਦੇ ਸ੍ਰੀ ਕ੍ਰਿਸ਼ਨ ਸਨ, ਉਹੋ ਜਿਹੇ ਮਹਾਤਮਾ ਬੁੱਧ ਨਹੀਂ ਸਨ। ਜਿਸ ਤਰ੍ਹਾਂ ਦੇ ਮਹਾਤਮਾ ਬੁੱਧ ਹਨ, ਉਹੋ ਜਿਹੇ ਗੁਰੂ ਨਾਨਕ ਦੇਵ ਜੀ ਮਹਾਰਾਜ ਬਿਲਕੁਲ ਵੀ ਨਹੀਂ ਸਨ।

ਥੋੜ੍ਹੀ ਜਿਹੀ ਤਰਕ ਬੁੱਧੀ ਰੱਖਣ ਵਾਲਾ ਮਨੁੱਖ ਇਹ ਕਹਿ ਦੇਵੇਗਾ ਕਿ ਸ੍ਰੀ ਰਾਮ ਠੀਕ

ਸਨ। ਜ਼ਿੰਦਗੀ ਸਾਰੀ ਮਰਿਆਦਾ ਵਿਚ ਬੱਝੀ ਹੋਈ ਹੈ। ਸ੍ਰੀ ਰਾਮ ਵਰਗੀ ਅਜ਼ੀਜ ਸ਼ਖ਼ਸੀਅਤ ਪ੍ਰਾਣ ਤਾਂ ਦੇ ਸਕਦੀ ਹੈ, ਪਰ ਮਰਿਆਦਾ ਭੰਗ ਨਹੀਂ ਕਰ ਸਕਦੀ। ਇਹੀ ਕਾਰਨ ਹੈ ਕਿ ਭਾਰਤੀ ਸਮਾਜ ਨੇ ਉਹਨਾਂ ਨੂੰ ਆਪਣੀਆਂ ਅੱਖਾਂ ਵਿਚ ਥਾਂ ਦਿੱਤੀ। ਤਾਰਕਿਕ ਬੁੱਧੀ ਵਾਲਾ ਕਹਿ ਦੇਵੇਗਾ ਕਿ ਸ੍ਰੀ ਕ੍ਰਿਸ਼ਨ ਠੀਕ ਨਹੀਂ ਸਨ। ਕਿਉਂ ? ਕਿਤੇ ਵੀ ਮਰਿਆਦਾ ਨਹੀਂ ਹੈ। ਉਹ ਇਸਤਰੀ ਦਾ ਰੂਪ ਧਾਰਨ ਕਰਕੇ ਰਾਧਾ ਦੀ ਸਖੀ ਨੂੰ ਛੱਲ ਕੇ ਲੈ ਆਏ ਸਨ। ਇਹ ਕੋਈ ਮਰਿਆਦਾ ਦੀ ਗੱਲ ਹੈ। ਭਰੇ ਮੈਦਾਨੇ ਜੰਗ ਵਿਚ ਯੁਧਿਸ਼ਟਰ ਨੂੰ ਵੀ ਕਹਿੰਦੇ ਹਨ ਕਿ ਤੂੰ ਉੱਚੀ ਅਵਾਜ਼ ਨਾਲ ਕਹਿ ਦੇ ਕਿ ਅਸਵਥਾਮਾ ਮਰ ਗਿਆ ਹੈ। ਯੁਧਿਸ਼ਟਰ ਤੋਂ ਕਿਉਂ ਬੁਲਵਾਉਣਾ ਚਾਹੁੰਦੇ ਹਨ, ਖ਼ੁਦ ਕਿਉਂ ਨਹੀਂ ਬੋਲਦੇ ? ਯੁਧਿਸ਼ਟਰ ਬਾਰੇ ਇਕ ਗੱਲ ਪ੍ਰਚਲਿਤ ਸੀ ਕਿ ਉਹ ਧਰਮ ਪੁੱਤਰ ਸਨ ਤੇ ਝੂਠ ਨਹੀਂ ਸਨ ਬੋਲਦੇ। ਯੁਧਿਸ਼ਟਰ ਨੇ ਕਿਹਾ ਭਗਵਾਨ ! ਮੈਂ ਕਿਸ ਤਰ੍ਹਾਂ ਕਹਿ ਦੇਵਾਂ, ਅਸਵਥਾਮਾ ਤਾਂ ਮਾਰ-ਕਾਟ ਕਰਦਾ ਅੱਗੇ ਵੱਧ ਰਿਹਾ ਹੈ। ਅਸੀਂ ਆਪ ਖ਼ਤਰੇ ਵਿਚ ਹਾਂ। ਸ੍ਰੀ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਖ਼ਤਰਾ ਟਾਲਣ ਲਈ ਤਾਂ ਮੈਂ ਕਹਿ ਰਿਹਾ ਹਾਂ। ਪੱਥਰ ਫੁੱਲਾਂ ਨਾਲ ਨਹੀਂ ਟੁੱਟਦੇ। ਲੋਹਾ ਸੋਨੇ ਨਾਲ ਨਹੀਂ ਕੱਟਦਾ। ਕਿਤੇ ਝੂਠ ਨੂੰ ਖ਼ਤਮ ਕਰਨ ਲਈ ਝੂਠ ਦੀ ਜ਼ਰਬ ਚਾਹੀਦੀ ਹੈ। ਯੁਧਿਸ਼ਟਰ ਕਹਿੰਦਾ ਹੈ, ਭਗਵਨ ! ਇਹ ਤਾਂ ਪਾਪ ਹੈ। ਪਤਾ ਹੈ ਕ੍ਰਿਸ਼ਨ ਜੀ ਕੀ ਕਹਿੰਦੇ ਹਨ ਕਿ ਇਹ ਪਾਪ ਮੇਰੇ ਸਿਰ ਰਹਿਣ ਦੇ ਤੇ ਤੂੰ ਬੋਲ। ਅੰਦਰ ਨੀਅਤ ਹੈ ਸ੍ਰੀ ਕ੍ਰਿਸ਼ਨ ਦੀ ਕਿ ਪਾਂਡਵ ਮਜ਼ਲੂਮ ਹਨ। ਇਹਨਾਂ ਨਾਲ ਅੱਤਿਆਚਾਰ ਹੋਇਆ ਹੈ। ਇਹਨਾਂ ਦਾ ਪੱਖ ਹਰ ਹਾਲ 'ਤੇ ਲੈਣਾ ਹੈ। ਹਿਰਦਾ ਬਿਲਕੁਲ ਸ਼ੁੱਧ ਹੈ।

ਕਈ ਵਾਰੀ ਹਿਰਦਾ ਤਾਂ ਬਿਲਕੁਲ ਸ਼ੁੱਧ ਹੁੰਦਾ ਹੈ। ਬਾਹਰ ਦੀ ਕਿਰਤ ਬਿਲਕੁਲ ਠੀਕ ਹੁੰਦੀ ਹੈ। ਦਾਨ ਤਾਂ ਦੇ ਰਿਹਾ ਹੈ। ਅੰਦਰੋਂ ਨੀਅਤ ਇਹ ਹੈ ਕਿ ਸਾਰਿਆਂ ਨੂੰ ਪਤਾ ਚੱਲੇ ਕਿ ਮੈਂ ਦਾਨੀ ਹਾਂ। ਕੰਮ ਤਾਂ ਬਹੁਤ ਚੰਗਾ ਕਰ ਰਿਹਾ ਹੈ, ਪਰ ਨੀਅਤ ਤਾਂ ਕਿਸੇ ਕੰਮ ਦੀ ਨਹੀਂ। ਅੰਦਰੋਂ ਤਾਂ ਨੀਅਤ ਅਨਰਥ ਨਾਲ ਭਰੀ ਹੋਈ ਹੈ ਅਤੇ ਬਾਹਰੋਂ ਸੇਵਾ ਕਰਦਾ ਪਿਆ ਹੈ ਕਿ ਮੈਂ ਕੌਮ ਦੀ ਸੇਵਾ ਕਰਨੀ ਹੈ। ਕਈ ਵਾਰੀ ਅਜਿਹਾ ਹੁੰਦਾ ਹੈ ਕਿ ਕਿਰਤ ਸ਼ੁੱਧ ਹੁੰਦੀ ਹੈ, ਹਿਰਦਾ ਅਸ਼ੁੱਧ ਹੁੰਦਾ ਹੈ। ਸ੍ਰੀ ਕ੍ਰਿਸ਼ਨ ਹਿਰਦੇ ਦੀ ਫ਼ਿਕਰ ਕਰਦੇ ਹਨ, ਕਿਰਤ ਦੀ ਫ਼ਿਕਰ ਨਹੀਂ ਕਰਦੇ। ਸ੍ਰੀ ਰਾਮ ਨੇ ਕਿਰਤ ਦੀ ਫ਼ਿਕਰ ਕੀਤੀ ਹੈ, ਇੰਨੀ ਹਿਰਦੇ ਦੀ ਫ਼ਿਕਰ ਨਹੀਂ ਕੀਤੀ। ਤੁਸੀਂ ਕਹੋਗੇ ਮੈਂ ਕੀ ਕਹਿ ਰਿਹਾ ਹਾਂ ? ਇਕ ਉਦਾਹਰਨ ਦੇਵਾਂ।

ਅਯੁੱਧਿਆ ਨਗਰੀ ਦੇ ਰਹਿਣ ਵਾਲੇ ਧੋਬੀ ਨੇ ਬਹੁ ਸੰਮਤੀ ਇਕੱਠੀ ਕਰ ਲਈ ਤੇ ਸ੍ਰੀ ਰਾਮ ਦੇ ਦਰਬਾਰ ਵਿਚ ਪੇਸ਼ ਹੋ ਕੇ ਕਹਿ ਦਿੱਤਾ ਕਿ ਰਾਜੇ ਦੇ ਰੂਪ ਵਿਚ ਤੁਸੀਂ ਸਾਨੂੰ ਕਬੂਲ ਹੋ, ਰਾਣੀ ਦੇ ਰੂਪ ਵਿਚ ਅਸੀਂ ਸੀਤਾ ਨੂੰ ਕਬੂਲ ਨਹੀਂ ਕਰਦੇ। ਇਹ ਤਾਂ ਰਾਵਣ ਕੋਲ ਰਹੀ ਹੈ। ਇਸ ਨੂੰ ਅਸੀਂ ਮਾਂ ਨਹੀਂ ਕਹਿ ਸਕਦੇ। ਦੇਸ਼ ਦੇ ਵਿਚ ਕਿਸੇ ਸਤਵੰਤੀ ਇਸਤਰੀ ਦੀ ਉਦਾਹਰਨ ਦੇਣੀ ਹੋਵੇ ਤਾਂ ਦੇਸ਼ ਦੇ ਚੰਗੇ ਸਾਹਿਤਕਾਰ, ਆਲਮ, ਵਿਦਵਾਨ ਸੀਤਾ ਨੂੰ ਅੱਗੇ ਕਰਦੇ ਹਨ, ਪਰ ਨਗਰੀ ਦਾ ਵਾਸੀ ਸੀਤਾ ਨੂੰ ਗ਼ਲਤ ਕਹਿੰਦਾ ਹੈ। ਸ੍ਰੀ ਰਾਮ ਨੇ ਮਰਿਆਦਾ

ਬਣਾਈ ਸੀ। ਕੀ ? ਬਹੁ-ਸੰਮਤੀ ਵਿਚ ਪਰਜਾ ਜੋ ਕੁਝ ਕਹੇਗੀ, ਮੰਨਣਾ ਪਵੇਗਾ। ਇਕ ਡੈਮੋਕਰੇਸੀ ਨੂੰ ਉਹਨਾਂ ਨੇ ਜਨਮ ਦਿੱਤਾ ਸੀ। ਇਹੀ ਕਾਰਨ ਹੈ ਕਿ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਭਾਰਤ ਦੇ ਰਾਜ ਸਿੰਘਾਸਨ 'ਤੇ ਰਾਮ ਨੂੰ ਬਿਠਾਉਣਾ ਚਾਹੁੰਦੇ ਸਨ, ਪਰ ਦੋ ਵਕਤ ਪਾਠ ਗੀਤਾ ਦਾ ਕਰਦੇ ਸਨ, ਰਮਾਇਣ ਦਾ ਨਹੀਂ। ਤਨ ਨੂੰ ਤੇ ਬਾਹਰ ਦੀ ਦੁਨੀਆਂ ਨੂੰ ਉਹ ਰਾਮ ਨਾਲ ਜੋੜਨਾ ਚਾਹੁੰਦੇ ਸਨ ਪਰ ਆਪਣੀ ਆਤਮਾ ਨੂੰ ਤਾਂ ਕ੍ਰਿਸ਼ਨ ਨਾਲ ਜੋੜਨਾ ਚਾਹੁੰਦੇ ਸਨ, ਰਾਮ ਨਾਲ ਨਹੀਂ। ਰਾਜ ਸਿੰਘਾਸਣ 'ਤੇ ਚਾਹੁੰਦੇ ਸਨ ਰਾਮ ਨੂੰ। ਬਹੁ-ਸੰਮਤੀ ਵਿਚ ਪਰਜਾ ਜੋ ਕੁਝ ਕਹੇਗੀ ਰਾਜੇ ਨੂੰ ਮੰਨਣਾ ਪਵੇਗਾ ਅਤੇ ਬਹੁ-ਸੰਮਤੀ ਵਿਚ ਜੋ ਫ਼ੈਸਲਾ ਬਹੁ-ਸੰਮਤੀ ਦੇ ਹਿੱਤ ਵਿਚ ਹੋਵੇਗਾ, ਉਹੀ ਲਾਗੂ ਹੋਵੇਗਾ। ਬਹੁ-ਸੰਮਤੀ ਵਿਚ ਕਹਿ ਦਿੱਤਾ ਪਰਜਾ ਨੇ ਕਿ ਸੀਤਾ ਸਾਨੂੰ ਕਬੂਲ ਨਹੀਂ ਹੈ, ਤੁਸੀਂ ਰਾਜ ਸਿੰਘਾਸਣ 'ਤੇ ਬੈਠਣਾ ਹੈ ਤਾਂ ਸੀਤਾ ਨੂੰ ਘਰੋਂ ਕੱਢੋ। ਹਿਰਦੇ ਵਿਚੋਂ ਰਾਮ ਸੀਤਾ ਨੂੰ ਨਹੀਂ ਕੱਢ ਸਕੇ, ਘਰ ਵਿਚੋਂ ਕੱਢਣ ਲਈ ਮਜਬੂਰ ਹੋ ਗਏ। ਇਸ ਸਮੇਂ ਦੇ ਅਵਤਾਰੀ ਪੁਰਸ਼ ਨੇ ਮਜਬੂਰੀ ਨਾਲ ਸੀਤਾ ਨੂੰ ਬਾਹਰ ਕੱਢਿਆ। ਪਤੀ ਦੇ ਹੁੰਦਿਆਂ ਹੋਇਆਂ ਇਕ ਅਨਾਥ ਦੀ ਜ਼ਿੰਦਗੀ ਬਤੀਤ ਕਰਦੀ ਰਹੀ ਸੀਤਾ। ਉਸ ਹਾਲਤ ਵਿਚ ਕੱਢਿਆ ਜਦੋਂ ਉਹ ਗਰਭਵਤੀ ਸੀ। ਜੰਗਲ ਵਿਚ ਹੀ ਉਸਨੇ ਬੱਚਿਆਂ ਨੂੰ ਜਨਮ ਦਿੱਤਾ। ਪਿਉ ਦੇ ਹੁੰਦਿਆਂ ਹੋਇਆਂ ਬੱਚੇ ਅਨਾਥ ਰਹੇ। ਰਾਮ ਨੂੰ ਵੀ ਪਤਾ ਹੈ ਕਿ ਮੈਂ ਅਗਨਿ ਪ੍ਰੀਖਿਆ ਲਈ ਹੈ, ਸਤਵੰਤੀ ਹੈ ਫਿਰ ਵੀ ਕੱਢ ਦਿੱਤਾ। ਸਤਿ ਨਾਲ ਬੇਇਨਸਾਫ਼ੀ ਹੋ ਗਈ, ਸਤਿ ਨੂੰ ਰੋਣ ਲਈ ਮਜਬੂਰ ਹੋਣਾ ਪਿਆ। ਕਿਉਂ ? ਮਰਿਆਦਾ।

ਸ੍ਰੀ ਕ੍ਰਿਸ਼ਨ ਨੇ ਕਹਿ ਦਿੱਤਾ ਕਿ ਮੈਂ ਅਜਿਹੀ ਕੋਈ ਮਰਿਆਦਾ ਦੀ ਪਾਲਣਾ ਨਹੀਂ ਕਰਦਾ, ਜਿਸ ਨਾਲ ਸਤਿ ਨੂੰ ਰੋਣਾ ਪਵੇ। ਭਾਰਤ ਵਾਸੀਆਂ ਨੇ ਤਾਂ ਕਹਿ ਦਿੱਤਾ ਲੀਲਾ ਪ੍ਰਸ਼ੋਤਮ। ਉਹ ਤਾਂ ਸਮੇਂ ਦੇ ਮੁਤਾਬਿਕ ਫ਼ੈਸਲਾ ਕਰਦੇ ਹਨ, ਪਹਿਲਾਂ ਤਾਂ ਕੋਈ ਮਰਿਆਦਾ ਨਹੀਂ ਬਣਾਉਂਦੇ। ਕੀ ਹਿੱਤ ਵਿਚ ਹੋ ਸਕਦਾ ਹੈ, ਉਹ ਸਮੇਂ ਨਾਲ ਸੋਚਦੇ ਹਨ। ਸ੍ਰੀ ਕ੍ਰਿਸ਼ਨ ਦੀ ਜ਼ਿੰਦਗੀ ਵਿਚ ਕਿਤੇ ਵੀ ਮਰਿਆਦਾ ਨਹੀਂ ਮਿਲਦੀ। ਪ੍ਰਣ ਕੀਤਾ ਸੀ ਮੈਦਾਨੇ ਜੰਗ ਵਿਚ ਮੈਂ ਸ਼ਸਤਰ ਨਹੀਂ ਉਠਾਵਾਂਗਾ, ਪਰ ਉਠਾ ਲਿਆ। ਅਵਤਾਰ ਤਾਂ ਉਹ ਹੈ ਜਿਸ ਦਾ ਸਾਰਾ ਜੀਵਨ ਸੱਚ 'ਤੇ ਖੜਾ ਹੋਵੇ। ਜੇ ਕਿਤੇ ਸੱਚ ਹੀ ਸੱਚ ਨੂੰ ਕਤਲ ਕਰਨ ਲੱਗ ਪਵੇ ਤਾਂ ਅਜਿਹੇ ਸੱਚ ਨੂੰ ਮੈਂ ਇਕ ਪਾਸੇ ਰੱਖਦਾ ਹਾਂ। ਯੁਧਿਸ਼ਟਰ ਬੋਲਦੇ ਹਨ ਅਸਵਥਾਮਾ ਮਰ ਗਿਆ। ਰਾਮ ਵਰਗੇ ਕ੍ਰਿਸ਼ਨ ਨਹੀਂ ਹਨ।

ਧੰਨ ਗੁਰੂ ਨਾਨਕ ਨਾਲ ਸ਼ਬਦ ਜੁੜਿਆ ਹੋਇਆ ਹੈ ਗੁਰ ਪ੍ਰਸ਼ੋਤਮ ਅਵਤਾਰ। ਅਜਿਹੀ ਲੀਲਾ ਦੀ ਹਮਾਇਤ ਗੁਰੂ ਨਾਨਕ ਨੇ ਨਹੀਂ ਕੀਤੀ ਜਿਹੜੀ ਲੀਲਾ ਮਨੁੱਖਤਾ ਨੂੰ ਆਚਰਣ-ਹੀਣ ਕਰ ਦੇਵੇ। ਅਜਿਹੀ ਮਰਿਆਦਾ ਦੀ ਗੁਰੂ ਨਾਨਕ ਨੇ ਹਮਾਇਤ ਨਹੀਂ ਕੀਤੀ ਜਿਹੜੀ ਮਰਿਆਦਾ ਸੱਚ ਨੂੰ ਕਹਿ ਦੇਵੇ ਘਰੋਂ ਨਿਕਲ। ਗੀਤ-ਸੰਗੀਤ ਨੂੰ ਗੁਰੂ ਨਾਨਕ ਨੇ ਜਨਮ ਦਿੱਤਾ ਹੈ, ਨੱਚਣ-ਟੱਪਣ ਨੂੰ ਨਹੀਂ ਦਿੱਤਾ। ਰਾਗ ਪ੍ਰਮਾਤਮਾ ਦੀ ਆਵਾਜ਼ ਹੈ, ਸੰਗੀਤ ਪ੍ਰਮਾਤਮਾ

ਦੀ ਆਵਾਜ਼ ਹੈ। ਸਾਰਾ ਸੰਗੀਤ ਪ੍ਰਮਾਤਮਾ ਤੋਂ ਹੀ ਆਉਂਦਾ ਹੈ। ਹਰ ਕਲਾ ਦਾ ਗਿਆਨ ਪ੍ਰਮਾਤਮਾ ਤੋਂ ਆਉਂਦਾ ਹੈ। ਜਿਸ ਦੀ ਪਕੜ ਵਿਚ ਆ ਜਾਏ, ਅਸੀਂ ਉਸਨੂੰ ਕਲਾਕਾਰ ਕਹਿੰਦੇ ਤਾਂ। ਜੋ ਸਾਧਨਾ ਦੇ ਨਾਲ ਆਪਣੇ ਅੰਦਰ ਪ੍ਰਗਟ ਕਰਨ ਦੀ ਕੋਸ਼ਿਸ਼ ਕਰੇ, ਅਸੀਂ ਉਸਨੂੰ ਕਲਾਕਾਰ ਕਹਿੰਦੇ ਹਾਂ। ਪ੍ਰਭੂ ਦਾ ਨਾਮ ਜੱਪਦਿਆਂ ਜੱਪਦਿਆਂ ਜਿਸ ਦੇ ਅੰਦਰ ਕਲਾ ਪ੍ਰਗਟ ਹੋ ਜਾਏ, ਅਸੀਂ ਉਸਨੂੰ ਅਵਤਾਰ ਕਹਿੰਦੇ ਹਾਂ, ਨਿਰਾ ਕਲਾਕਾਰ ਨਹੀਂ ਕਹਿੰਦੇ।

ਪ੍ਰਾਚੀਨ ਅਵਤਾਰਾਂ ਦੀ ਗਿਣਤੀ ਕਲਾ ਕਰਕੇ ਹੋਈ ਹੈ। 14 ਕਲਾ ਅਵਤਾਰ ਰਾਮ, 16 ਕਲਾ ਅਵਤਾਰ ਸ੍ਰੀ ਕ੍ਰਿਸ਼ਨ। ਪ੍ਰਮਾਤਮਾ ਅਨੰਤ ਕਲਾ ਦਾ ਮਾਲਕ ਹੈ।

*ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ॥*

(ਅੰਗ ੬੧੩)

ਕੋਈ ਮਹਾਨ ਕਵੀ ਹੈ, ਕਵਿਤਾ ਸਾਰੀ ਪ੍ਰਮਾਤਮਾ ਤੋਂ ਆਉਂਦੀ ਹੈ। ਕੋਈ ਮਹਾਨ ਚਿੱਤਰਕਾਰ ਹੈ, ਇਹ ਚਿੱਤਰ ਕਲਾ ਸਾਰੀ ਪ੍ਰਮਾਤਮਾ ਤੋਂ ਆਉਂਦੀ ਹੈ। ਪ੍ਰਮਾਤਮਾ ਆਪ ਚਤੇਰਾ ਹੈ, ਪ੍ਰਮਾਤਮਾ ਆਪ ਸਾਜ਼ਾਂ ਦੀ ਧੁੰਨ ਹੈ। ਅਮੀਰ ਖ਼ੁਸਰੋ ਕਹਿੰਦਾ ਹੈ-

*ਛੁੱਪ ਗਏ ਵੋ ਸਾਜ਼ੋ-ਸ਼ਕਤੀ ਛੇੜ ਕੇ।*



ਜਿਸ ਦਾ ਸਾਜ਼ ਸੀ, ਜੋ ਵਜਾਉਣ ਵਾਲਾ ਸੀ, ਉਸ ਦੀ ਤਾਂ ਮੈਂ ਝਲਕ ਦੇਖੀ ਸੀ, ਪਰ ਹੁਣ ਨਹੀਂ ਦਿਖਾਈ ਦੇ ਰਹੀ।

*ਛੁੱਪ ਗਏ ਵੋ ਸਾਜ਼ੋ ਸ਼ਕਤੀ ਛੇੜ ਕੇ।*
*ਅਬ ਤੋਂ ਬਸ ਆਵਾਜ਼ ਹੀ ਆਵਾਜ਼ ਹੈ।*

ਹੁਣ ਤਾਂ ਮੇਰੇ ਕੋਲ ਸੰਗੀਤ ਹੀ ਸੰਗੀਤ ਹੈ। ਰਾਗ ਜਿਥੋਂ ਆਇਆ, ਉਹ ਤਾਂ ਮੈਨੂੰ ਨਹੀਂ ਦਿਖਾਈ ਦੇ ਰਿਹਾ। ਜਦੋਂ ਕੋਈ ਉਸ ਕਲਾਕਾਰ ਨਾਲ ਜੁੜਦਾ ਹੈ ਤਾਂ ਕਲਾ ਨਾਲ ਵੀ ਜੁੜ ਜਾਂਦਾ ਹੈ। ਜਿਸ ਕਲਾ ਨਾਲ ਉਸ ਦਾ ਤਾਲਮੇਲ ਬੈਠ ਜਾਂਦਾ ਹੈ, ਉਸ ਤਰ੍ਹਾਂ ਦੀ ਕਲਾ ਉਸ ਦੇ ਅੰਦਰੋਂ ਪ੍ਰਗਟ ਹੋਣ ਲੱਗ ਪੈਂਦੀ ਹੈ।

ਕਿਸੇ ਸੰਗੀਤਕਾਰ ਕੋਲੋਂ ਗੁਰੂ ਨਾਨਕ ਨਹੀਂ ਸਿੱਖੇ। ਮਰਦਾਨਿਆ, ਰਬਾਬ ਛੇੜ, ਬਾਣੀ ਆਈ ਹੈ। ਬਾਣੀ ਗੁਰੂ ਨਾਨਕ ਨੂੰ ਆਈ ਹੈ, ਮਰਦਾਨੇ ਨੂੰ ਨਹੀਂ। ਗਾਉਂਦੇ ਗੁਰੂ ਨਾਨਕ ਆਪ ਹਨ, ਮਰਦਾਨਾ ਤਾਂ ਰਬਾਬ ਵਜਾਉਂਦਾ ਹੈ। ਸਮੇਂ ਦਾ ਰਾਗ ਗਾਉਂਦੇ ਹਨ ਗੁਰੂ ਨਾਨਕ, ਸਮੇਂ ਦੀ ਰਾਗਣੀ ਗਾਉਂਦੇ ਹਨ ਗੁਰੂ ਨਾਨਕ। ਕਿਉਂ ? ਕਲਾਕਾਰ ਨਾਲ ਜੁੜ ਕੇ ਕਲਾ ਪ੍ਰਗਟ ਹੋਵੇ। ਪ੍ਰਮਾਤਮਾ ਦੇ ਬੋਲ ਜਦੋਂ ਵੀ ਕਿਸੇ ਨੇ ਸੁਣੇ ਹਨ ਤਾਂ ਉਹ ਅਨਾਹਦ ਨਾਦ ਹੈ। ਉਹਨਾਂ ਨੇ ਤਾਂ ਕਹਿ ਦਿੱਤਾ ਭਾਗਵਤ ਗੀਤਾ ਹੈ। ਕੁਰਾਨ ਭਾਗਵਤ ਗੀਤਾ ਹੈ, ਖ਼ੁਦਾ ਦੇ ਗੀਤ ਹਨ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਦੀ ਸਾਰੀ ਬਾਣੀ ਭਗਵਾਨ ਦੇ ਗੀਤ ਹਨ। ਮਹਾਰਾਜ ਤਾਂ ਕਹਿੰਦੇ ਹਨ-

*ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥*

(ਅੰਗ ੫੩੯)

ਪ੍ਰਮਾਤਮਾ ਦੇ ਗੀਤ ਗਾਉ ਅਤੇ ਪ੍ਰਮਾਤਮਾ ਤੱਕ ਪਹੁੰਚ ਜਾਉ। ਪ੍ਰਮਾਤਮਾ ਦੇ ਗੀਤ ਕਿਹੜੇ ਹਨ ? ਜਿਹੜੇ ਪ੍ਰਮਾਤਮਾ ਤੋਂ ਆਏ ਹਨ, ਬਾਕੀ ਨਹੀਂ ਹਨ। ਬਾਕੀ ਤੁਕ-ਬੰਦੀ ਹੋਵੇਗੀ। ਪ੍ਰਮਾਤਮਾ ਨੂੰ ਦੇਖਿਆ ਨਹੀਂ ਤੇ ਤੁਕ-ਬੰਦੀ ਕਰਕੇ ਗੀਤਾਂ ਨੂੰ ਜਨਮ ਪਏ ਦਿੰਦੇ ਹਨ। ਇਹ ਗੀਤ ਪ੍ਰਮਾਤਮਾ ਤੱਕ ਨਹੀਂ ਪਹੁੰਚਾਉਣਗੇ। ਇਹ ਗੀਤ ਬਹੁਤ ਛੇਤੀ ਪੁਰਾਣੇ ਹੋ ਜਾਂਦੇ ਹਨ। ਇਹਨਾਂ ਦਾ ਰੱਸ ਵੀ ਖੋ ਜਾਂਦਾ ਹੈ। ਜੋ ਪ੍ਰਮਾਤਮਾ ਤੋਂ ਗੀਤ ਆਏ ਹਨ, ਰੋਜ਼ ਰੋਜ਼ ਤੁਸੀਂ ਜੱਪਦੇ ਜਾਉ, ਜਿੰਨੇ ਤੁਸੀਂ ਗਹਿਰੇ ਹੁੰਦੇ ਜਾਉਗੇ, ਉੱਨੇ ਅਰਥ ਹੋਰ ਹੋਰ ਪ੍ਰਗਟ ਹੁੰਦੇ ਜਾਣਗੇ। ਡੇਢ-ਸੌ ਦੇ ਕਰੀਬ ਟੀਕਾ ਮਿਲਦਾ ਹੈ ਭਾਗਵਤ ਗੀਤਾ ਦਾ। ਇਕ ਦੂਜੇ ਨਾਲ ਮੇਲ ਨਹੀਂ ਖਾਂਦਾ। 50 ਦੇ ਕਰੀਬ ਟੀਕੇ ਮਿਲਦੇ ਹਨ ਜਪੁ ਜੀ ਸਾਹਿਬ ਦੇ। ਮੈਂ ਅੱਜ ਇਕ ਸਬਜ਼ੀ ਖਾਧੀ ਹੈ, ਫਿਰ ਕੱਲ ਖਾਧੀ ਹੈ, ਫਿਰ ਪਰਸੋਂ ਖਾਧੀ ਹੈ, ਮੂੰਹ ਪੈ ਗਈ। ਜੋ ਗੁਰਬਾਣੀ ਨੂੰ ਜੱਪਦੇ ਹਨ, ਨਿਰੇ ਪੜ੍ਹਦੇ ਨਹੀਂ, ਧੁੰਨ-ਧਿਆਨ ਕਰਕੇ ਉਸਨੂੰ ਸੁਣਦੇ ਹਨ। ਉਹਨਾਂ ਦਾ ਅਨੁਭਵ ਹੈ ਕਿ ਅੱਜ ਜੋ ਪਾਠ ਕੀਤਾ ਹੈ, ਜੋ ਰੱਸ ਆਇਆ ਹੈ ਤੇ ਜੋ ਅਰਥ ਲੱਭੇ ਹਨ, ਕੱਲ ਕੁਝ ਹੋਰ ਲੱਭੇਗਾ। ਇਸ ਆਧਾਰ ਉੱਤੇ ਸੰਗਤਾਂ ਨੇ ਕਹਿ ਦਿੱਤਾ, ਮਹਾਂਪੁਰਸ਼ਾਂ ਨੇ ਕਹਿ ਦਿੱਤਾ, ਸਾਹਿਬ ਕਹਿੰਦੇ ਹਨ-

*ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥*

(ਅੰਗ ੬੬੦)

ਕਦੀ ਪੁਰਾਣਾ ਨਹੀਂ ਹੁੰਦਾ। ਨਿੱਤ ਨਵੀਂ ਖ਼ੁਸ਼ੀ। ਉਹ ਖ਼ੁਸ਼ੀ ਨਹੀਂ ਜੋ ਅੱਜ ਮਿਲੀ। ਅੱਜ ਵਾਲੀ ਖ਼ੁਸ਼ੀ ਕੱਲ ਮਿਲ ਗਈ, ਪਰਸੋਂ ਮਿਲ ਗਈ ਤਾਂ ਖ਼ੁਸ਼ੀ, ਖ਼ੁਸ਼ੀ ਨਹੀਂ ਰਹੇਗੀ। ਨਾਮ ਦੀ ਖ਼ੁਸ਼ੀ ਉਹ ਖ਼ੁਸ਼ੀ ਹੈ ਜਿਹੜੀ ਰੋਜ਼-ਰੋਜ਼ ਵੱਧਦੀ ਹੈ। ਮੈਂ ਰੋਜ਼-ਰੋਜ਼ ਕਿਉਂ ਆਖਾਂ, ਇਕ ਇਕ ਸੈਕਿੰਡ ਵਿਚ ਵੱਧਦੀ ਹੈ। ਇਕ ਸੈਕਿੰਡ ਜੋ ਪਹਿਲੇ ਰੱਸ ਆਇਆ ਹੈ, ਬਾਅਦ ਵਿਚ ਕੁਝ ਹੋਰ ਹੈ। ਜੇਕਰ ਇਕ ਸੈਕਿੰਡ ਜੋ ਪਹਿਲੇ ਰੱਸ ਆਇਆ ਹੈ, ਉਹ ਬਾਅਦ ਵਿਚ ਹੈ ਤਾਂ ਰੱਬ ਪੁਰਾਣਾ ਹੋ ਗਿਆ। ਮਨੁੱਖ ਦੀ ਚਾਹਤ ਹੈ ਨਵੇਂ ਦੀ, ਪੁਰਾਣੇ ਨਾਲ ਸਹਿਮਤ ਨਹੀਂ ਹੁੰਦਾ। ਕਈ ਕਹਿ ਦਿੰਦੇ ਹਨ ਕਿ ਇਹ ਧੁੰਨ ਤੁਸੀਂ ਅਗਲੇ ਸਾਲ ਵੀ ਸੁਣਾਈ ਸੀ। ਚਲੋ ਧੁੰਨ ਉਹ ਸੁਣਾ ਦਿੱਤੀ ਹੈ। ਫਿਰ ਤੁਸੀਂ ਆਖੋਗੇ, ਇਹ ਤਾਂ ਉਹੀ ਰਾਗ ਹੈ ਜਿਹੜਾ ਪਿਛਲੇ ਸਾਲ ਸੁਣਿਆ ਸੀ। ਸ਼ੁਕਰ ਹੈ ਅਜੇ ਇਥੋਂ ਤੱਕ ਜੁਰਅੱਤ ਨਹੀਂ ਕਰਦੇ ਕਿ ਇਹ ਤਾਂ ਉਹੀ ਆਸਾ ਦੀ ਵਾਰ ਹੈ ਜਿਹੜੀ ਕੱਲ ਸੁਣੀ ਸੀ। ਇਹ ਉਹ ਕਹਿ ਸਕਦੇ ਹਨ ਜਿਨ੍ਹਾਂ ਦਾ ਗੁਰਦੁਆਰੇ ਆਉਣਾ-ਬੈਠਣਾ ਤੇ ਸੁਣਨਾ ਫੋਕੇ ਕਰਮ-ਕਾਂਡ ਤੋਂ ਬਿਨਾਂ ਕੁਝ ਵੀ ਨਹੀਂ।

ਕਰਮ-ਕਾਂਡ ਕਿਸ ਨੂੰ ਕਹਿੰਦੇ ਹਨ ? ਮੈਂ ਕਰਮ ਕਰ ਰਿਹਾ ਹਾਂ, ਉਸ ਵਿਚ ਮੇਰੀ ਸਹਿਮਤੀ ਵੀ ਨਹੀਂ, ਉਸ ਵਿਚ ਮੇਰਾ ਮਨ ਵੀ ਨਹੀਂ। ਮੈਂ ਆਇਆ ਹਾਂ ਇੱਥੇ ਪਰ ਬੱਧਾ-

ਚੱਟੀ ਆ ਗਿਆ। ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਫੁਰਮਾਂਦੇ ਹਨ–

*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥*

(ਅੰਗ ੭੮੭)

ਇਹ ਕੋਈ ਗੁਣ ਵੀ ਨਹੀਂ ਹੈ, ਇਹ ਕੋਈ ਉਪਕਾਰ ਵੀ ਨਹੀਂ ਹੈ, ਇਹ ਕੁਝ ਵੀ ਨਹੀਂ ਹੈ। ਹੱਥ ਵਿਚ ਮੇਰੇ ਗੁਟਕਾ ਹੈ, ਮੇਰਾ ਮਨ ਵੀ ਨਹੀਂ ਹੈ, ਪਰ ਕਰ ਰਿਹਾ ਹਾਂ। ਇਹ ਕਰਮ–ਕਾਂਡ ਹੈ। ਜੀਅ ਮੇਰਾ ਨਹੀਂ ਕਰਦਾ ਦਾਨ ਦੇਣ ਨੂੰ, ਪਰ ਲੋਕੀਂ ਸ਼ੂਮ ਆਖਣਗੇ। ਭਾਈ ਸਾਹਿਬ ਭਾਈ ਨੰਦ ਲਾਲ ਨੇ ਇਕ ਦਿਨ ਰੋਂਦਿਆਂ ਅਰਜ਼ੋਈ ਕੀਤੀ ਕਲਗੀਧਰ ਦੇ ਚਰਨਾਂ ਵਿਚ–

*ਗੁਫ਼ਤਮ ਕਿ ਜਾਂ ਦਿਹਮ।*

ਦਾਤਾ ! ਅੱਜ ਮੈਂ ਸੋਚਿਆ ਕਿ ਤੁਹਾਡੇ ਚਰਨਾਂ ਵਿਚ ਕੀ ਰੱਖਾਂ ? ਘਰ ਦੇ ਵਿਚ ਮੇਰੇ ਮੋਤੀ ਵੀ ਪਏ ਹਨ, ਹੀਰੇ ਵੀ ਪਏ ਹਨ। ਬਹੁਤ ਵੱਡੇ ਵਪਾਰੀ ਦੀਵਾਨ ਦਾ ਲੜਕਾ ਸੀ। ਕਾਫ਼ੀ ਦੇਰ ਦਾ ਸੋਚਦਾ ਪਿਆ ਸੀ ਕਿ ਕੀ ਭੇਟ ਕਰਾਂ ? ਮਹਾਰਾਜ ! ਕਿਸੇ ਨਾਲ ਵੀ ਮਨ ਸਹਿਮਤ ਨਹੀਂ। ਜਦੋਂ ਸੋਨੇ ਦਾ ਸੋਚਿਆ ਤਾਂ ਮੈਨੂੰ ਇੰਝ ਲੱਗਾ ਕਿ ਇਹ ਤਾਂ ਕੁਝ ਵੀ ਨਹੀਂ। ਰਵਿਦਾਸ ਕਹਿੰਦੇ ਹਨ ਕਿ ਸਭ ਕੁਝ ਤੇਰਾ ਬਣਾਇਆ ਹੈ ਤਾਂ ਮੈਂ ਕੀ ਤੇਰੇ ਅੱਗੇ ਰੱਖਾਂ। ਨੰਦ ਲਾਲ ਕਹਿੰਦੇ ਹਨ, ਮਹਾਰਾਜ ! ਇਕ ਥਾਂ 'ਤੇ ਮੇਰਾ ਮਨ ਟਿੱਕਿਆ ਹੈ। ਜੇ ਤੁਸੀਂ ਕਬੂਲ ਕਰੋ ਤਾਂ ਮੈਂ ਭੇਟ ਕਰ ਦੇਵਾਂ। ਦੱਸ ਨੰਦ ਲਾਲ ਕੀ ਦੇਣਾ ਚਾਹੁੰਦਾ ਹੈਂ ?

*ਗੁਫ਼ਤਮ ਕਿ ਜਾਂ ਦਿਹਮ।*

ਇਹ ਸਿਰ ਹੀ ਦੇਣਾ ਚਾਹੁੰਦਾ ਹਾਂ, ਆਪਣੀ ਜਾਨ ਹੀ ਦੇਣੀ ਚਾਹੁੰਦਾ ਹਾਂ। ਮੈਂ ਦੇਖਿਆ ਹੈ ਕਿ ਹੀਰੇ, ਸੋਨੇ ਤੇ ਮੋਤੀਆਂ ਨਾਲੋਂ ਮੈਂ ਆਪਣੀ ਜਾਨ ਨੂੰ ਕੀਮਤੀ ਸਮਝਦਾ ਹਾਂ। ਸਤਿਗੁਰੂ ਕਹਿੰਦੇ ਹਨ, ਨੰਦ ਲਾਲ ! ਤੂੰ ਬਹੁਤ ਵੱਡੇ ਵਪਾਰੀ ਦਾ ਲੜਕਾ ਹੈਂ, ਕੁਝ ਦੇਣਾ ਚਾਹੁੰਦਾ ਹੈਂ ਤਾਂ ਕੁਝ ਲੈਣਾ ਵੀ ਚਾਹੇਂਗਾ। ਸੰਸਾਰ ਦਾ ਸਾਰਾ ਸੰਬੰਧ ਕੀ ਹੈ ? ਦੇਣਾ ਲੈਣਾ, ਲੈਣਾ ਦੇਣਾ। ਦੇਣਾ ਹੋਵੇ, ਲੈਣਾ ਨਾ ਹੋਵੇ, ਮਨੁੱਖ ਦੁੱਖੀ ਹੋ ਜਾਂਦਾ ਹੈ। ਲੈਣਾ ਹੋਵੇ, ਦੇਣਾ ਨਾ ਹੋਵੇ ਤਾਂ ਵੀ ਮਨੁੱਖ ਦੁੱਖੀ ਹੋ ਜਾਂਦਾ ਹੈ।

ਕੁਦਰਤ ਨੇ ਇਕ ਨਿਯਮ ਵੀ ਬਣਾ ਰੱਖਿਆ ਹੈ ਕਿ ਜੋ ਧਰਤੀ ਨੂੰ ਬੀਜ ਨਹੀਂ ਦੇਣਾ ਚਾਹੁੰਦਾ, ਉਹ ਫਲ ਦੀ ਇੱਛਾ ਨਾ ਰੱਖੇ। ਕਿਹਾ, ਜ਼ਮੀਨ ਮੇਰੀ ਆਪਣੀ ਹੈ, ਮੈਂ ਖ਼ਰੀਦੀ ਹੈ, ਮੈਂ ਕਿਉਂ ਬੀਜ ਬੋਵਾਂ, ਮੈਂ ਤਾਂ ਫਲ ਮੰਗਾਂਗਾ। ਭਾਵੇਂ ਤੇਰੀ ਜ਼ਮੀਨ ਹੈ ਪਰ ਬੀਜ ਬੋਏ ਬਿਨਾਂ ਤੈਨੂੰ ਕੁਝ ਨਹੀਂ ਲੱਭਣਾ।

*ਅਣਦਿਤੇ ਕਿਛ ਹਥਿ ਨਾ ਆਵੇ॥*

ਇਹ ਜੀਵਨ ਤੇਰੇ ਕੋਲ ਹੈ। ਜੀਵਨ ਵਿਚੋਂ ਕੁਝ ਦੇਵੇਂਗਾ ਤਾਂ ਹੀ ਜੀਵਨ ਲਈ ਲੈ

ਸਕੇਂਗਾ, ਨਹੀਂ ਤਾਂ ਨਹੀਂ ਲਵੇਂਗਾ। ਹਾਸਾ ਕਿਸੇ ਨੂੰ ਦਿੱਤਾ ਨਹੀਂ ਤਾਂ ਹਾਸਾ ਲੈ ਨਹੀਂ ਸਕੇਂਗਾ। ਇੱਜ਼ਤ ਕਿਸੇ ਨੂੰ ਦਿੱਤੀ ਨਹੀਂ ਤਾਂ ਇੱਜ਼ਤ ਲੈ ਨਹੀਂ ਸਕੇਂਗਾ। ਯਾਦ ਰੱਖ, ਜੇ ਸੰਸਾਰ ਨੂੰ ਤੂੰ ਦੁੱਖ ਦਿੱਤਾ ਹੈ, ਤਾਂ ਤੇਰੀ ਝੋਲੀ ਦੁੱਖਾਂ ਨਾਲ ਭਰ ਜਾਵੇਗੀ। ਨੰਦ ਲਾਲ ! ਕੁਝ ਲੈਣਾ ਵੀ ਚਾਹੇਂਗਾ ? ਹਾਂ ਮਹਾਰਾਜ, ਲੈਣ ਦੀ ਭਾਵਨਾ ਹੈ, ਅਜਿਹਾ ਕੋਈ ਦੇਣਾ ਨਹੀਂ ਜਿਸਦੇ ਨਾਲ ਲੈਣਾ ਨਾ ਹੋਵੇ। ਲੈਣਾ ਹੈ ਦੇਣਾ ਹੈ, ਇਕ ਤਾਂ ਇਹ ਹੈ। ਲੈਣਾ ਹੀ ਲੈਣਾ ਹੈ, ਦੇਣਾ ਕੁਝ ਨਹੀਂ? ਦੇਣ ਹੀ ਦੇਣ ਦੀ ਭਾਵਨਾ ਹੈ, ਲੈਣ ਦੀ ਕੋਈ ਇੱਛਾ ਨਹੀਂ, ਇਹ ਤਿੰਨ ਤਰ੍ਹਾਂ ਦੀ ਪ੍ਰਕਿਰਤੀ ਦੇ ਮਨੁੱਖ ਸੰਸਾਰ ਵਿਚ ਹੁੰਦੇ ਹਨ। ਮਾਂ ਕੋਲੋਂ ਲੈਣਾ, ਪਿਉ ਕੋਲੋਂ ਲੈਣਾ, ਇੱਜ਼ਤ ਲੈਣੀ ਹੈ, ਧਨ ਲੈਣਾ ਹੈ, ਸਭ ਕੁਝ ਲੈਣਾ ਹੈ ਤੇ ਬਦਲੇ ਵਿਚ ਕੁਝ ਨਹੀਂ ਦੇਣਾ, ਇਸਨੂੰ ਕਹਿੰਦੇ ਹਨ ਸ਼ੂਮ। ਸ਼ੂਮ ਤੋਂ ਥੱਲੇ ਹੋਰ ਕੋਈ ਵੀ ਨਹੀਂ ਹੁੰਦਾ। ਕਬੀਰ ਕਹਿੰਦੇ ਹਨ ਕਿ ਮੈਂ ਸ਼ੂਮ ਬੰਦੇ ਨੂੰ ਧਨਵਾਨ ਨਹੀਂ ਮੰਨ ਸਕਦਾ ਜੇਕਰ ਕਰੋੜਪਤੀ ਹੈ, ਅਰਬਪਤੀ ਹੈ-

*ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥*

(ਅੰਗ ੪੭੯)

ਇਹ ਧਨ ਦਾ ਚੌਕੀਦਾਰ ਹੋਵੇਗਾ, ਮਾਲਕ ਨਹੀਂ ਹੈ। ਇਸ ਲਈ ਸ਼ੂਮ ਨੂੰ ਕੁਝ ਲੱਭਦਾ ਹੀ ਨਹੀਂ। ਦੂਜਾ ਦੇਣਾ ਹੈ ਲੈਣਾ ਹੈ, ਲੈਣਾ ਹੈ ਦੇਣਾ ਹੈ, ਇਹ ਹੈ ਵਪਾਰ। ਧੰਨ ਗੁਰੂ ਅਰਜਨ ਦੇਵ ਜੀ ਇਕ ਦਿਨ ਕਹਿੰਦੇ ਹਨ ਕਿ ਮਸਜਿਦਾਂ ਵਿਚ, ਗੁਰਦੁਆਰਿਆਂ ਵਿਚ ਜੋ ਦਾਨ ਚੱਲਦਾ ਹੈ, ਦਾਨ ਨਹੀਂ ਹੈ ਵਪਾਰ ਹੈ-

*ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥*

(ਅੰਗ ੪੯੫)

ਕਰੋੜਾਂ ਵਿਚੋਂ ਕੋਈ ਇਕ ਅੱਧ ਦਾਨੀ ਹੋਵੇਗਾ, ਬਾਕੀ ਵਪਾਰੀ ਹਨ। ਆਪਣੀਆਂ ਕਾਮਨਾਵਾਂ ਹਨ, ਉਹਨਾਂ ਦੀ ਪੂਰਤੀ ਲਈ ਕੁਝ ਰੱਖਦੇ ਹਨ, ਦੇਂਦੇ ਹਨ। ਫਿਰ ਉਸਦੇ ਬਦਲੇ ਵਿਚ ਗੁਰੂ ਕੋਲੋਂ ਮੰਗਦੇ ਹਨ ਕਿ ਤੂੰ ਹੁਣ ਇਹ ਕਰ। ਇਕ ਦੱਮ ਮਨੁੱਖ ਦੇ ਵਿਵਹਾਰ ਤੋਂ ਪਤਾ ਲੱਗ ਜਾਂਦਾ ਹੈ ਕਿ ਸ਼ੂਮ ਹੈ, ਦਾਨੀ ਹੈ, ਵਪਾਰੀ ਹੈ।

ਤੀਸਰਾ ਦੇਣਾ ਹੀ ਦੇਣਾ ਹੈ, ਲੈਣਾ ਕੁਝ ਵੀ ਨਹੀਂ, ਇਸ ਨੂੰ ਦਾਨੀ ਕਹਿੰਦੇ ਹਨ। ਇਸ ਸਬੰਧ ਵਿਚ ਇਕ ਛੋਟੀ ਜਿਹੀ ਗਾਥਾ ਮੈਂ ਤੁਹਾਨੂੰ ਸਰਵਨ ਕਰਾਵਾਂ। ਦੇਵਤਿਆਂ ਨੇ ਇਕ ਤਪੀਸ਼ਵਰ 'ਤੇ ਪ੍ਰਸੰਨ ਹੋ ਕੇ ਕਿਹਾ ਕਿ ਤੂੰ ਸਾਡੇ ਕੋਲੋਂ ਕੁਝ ਵਰ ਮੰਗ ਲੈ। ਅੱਜ ਅਸੀਂ ਤੈਨੂੰ ਕੁਝ ਦੇਣ ਆਏ ਹਾਂ। ਪਤਾ ਹੈ ਕੀ ਦੇਣਾ ਹੈ ? ਜਿਸ ਦੇ ਸਿਰ 'ਤੇ ਤੂੰ ਹੱਥ ਰੱਖੇਂਗਾ, ਜੇਕਰ ਮੂਰਖ ਹੋਵੇਗਾ ਤਾਂ ਸਿਆਣਾ ਹੋ ਜਾਏਗਾ, ਬੀਮਾਰ ਹੋਵੇਗਾ ਤਾਂ ਤੰਦਰੁਸਤ ਹੋ ਜਾਏਗਾ, ਨਿਰਧਨ ਹੋਵੇਗਾ ਤਾਂ ਧਨਵਾਨ ਹੋ ਜਾਏਗਾ, ਕਰੂਪ ਹੋਵੇਗਾ ਤਾਂ ਸੁੰਦਰ ਹੋ ਜਾਏਗਾ। ਕਬੂਲ ਹੈ ? ਉਹ ਤਪੀਸ਼ਵਰ ਕਹਿਣ ਲੱਗਾ, ਨਹੀਂ। ਕੀ ਤੁਸੀਂ ਨਹੀਂ ਚਾਹੁੰਦੇ ਕਿ ਮੂਰਖਤਾ ਮਿੱਟ

ਜਾਏ ਤੇ ਮੂਰਖ ਸਿਆਣਾ ਹੋ ਜਾਏ ? ਨਿਰਧਨਤਾ ਮਿੱਟ ਜਾਏ ਤੇ ਧਨਵਾਨ ਹੋ ਜਾਏ ? ਬੀਮਾਰੀ ਮਿੱਟ ਜਾਏ ਤੇ ਤੰਦਰੁਸਤੀ ਹੋ ਜਾਏ ? ਕਰੂਪਤਾ ਮਿੱਟ ਜਾਏ ਤੇ ਸੁੰਦਰਤਾ ਹੋ ਜਾਏ ? ਦੁੱਖ ਮਿੱਟ ਜਾਣ ਤੇ ਸੁੱਖ ਹੋ ਜਾਏ ? ਕੀ ਤੁਸੀਂ ਨਹੀਂ ਚਾਹੁੰਦੇ ? ਚਾਹੁੰਦੇ ਹਾਂ, ਪਰ ਜਿਸ ਤਰ੍ਹਾਂ ਤੁਸੀਂ ਕਹਿੰਦੇ ਹੋ, ਇਸ ਤਰ੍ਹਾਂ ਮੈਂ ਨਹੀਂ ਚਾਹੁੰਦਾ। ਮੇਰੇ ਹੱਥ ਰੱਖਣ ਨਾਲ ਨਾ ਹੋਵੇ, ਮੈਂ ਜਿਥੋਂ ਲੰਘਾਂ, ਮੇਰੀ ਛਾਇਆ ਨਾਲ ਹੋ ਜਾਏ ਤਾਂਕਿ ਮੈਨੂੰ ਨਾ ਪਤਾ ਲੱਗੇ ਕਿ ਕਿਹੜਾ ਮੂਰਖ ਸਿਆਣਾ ਹੋ ਗਿਆ ਹੈ। ਕਿਹੜਾ ਸੁੱਖੀ ਹੋ ਗਿਆ ਹੈ। ਕਿਹੜਾ ਬੀਮਾਰ ਤੰਦਰੁਸਤ ਹੋ ਗਿਆ ਹੈ। ਯਕੀਨ ਜਾਣੋ, ਦੁਨੀਆਂ ਵਿਚ ਉਹਨਾਂ ਨੇ ਪਰਉਪਕਾਰ ਕੀਤਾ ਹੈ, ਜਿਨ੍ਹਾਂ ਨੂੰ ਪਤਾ ਵੀ ਨਹੀਂ ਸੀ ਕਿ ਅਸੀਂ ਪਰਉਪਕਾਰੀ ਹਾਂ। ਖ਼ਾਮੋਸ਼ੀ ਨਾਲ ਸੂਰਜ ਰੌਸ਼ਨੀ ਦੇ ਰਿਹਾ ਹੈ, ਖ਼ਾਮੋਸ਼ੀ ਨਾਲ ਫੁੱਲ ਮਹਿਕ ਪਏ ਵੰਡਦੇ ਹਨ, ਗਰਜਣ ਵਾਲੇ ਬੱਦਲ ਬਰਸਦੇ ਨਹੀਂ ਹੁੰਦੇ। ਦਾਨ ਦੇਣਾ ਹੀ ਦੇਣਾ ਹੈ। ਇਸ ਤਰ੍ਹਾਂ ਦਾ ਸੁਭਾਅ ਜੇ ਕਿਸੇ ਨੂੰ ਮਿਲ ਜਾਏ ਤਾਂ ਕਹਿੰਦੇ ਹਨ ਕਿ ਇਹ ਤਾਂ ਰੱਬ ਵਰਗਾ ਹੈ। ਕਿਉਂ ?

*ਵਡਾ ਦਾਤਾ ਤਿਲੁ ਨ ਤਮਾਇ॥*

(ਜਪੁ ਜੀ ਸਾਹਿਬ)

ਇੰਨਾ ਵੱਡਾ ਦਾਤਾ ਹੈ, ਸਾਡੀ ਝੋਲੀ ਵਿਚ ਸਭ ਕੁਝ ਪਾ ਰਿਹਾ ਹੈ, ਪਰ ਤਿੱਲ ਜਿੰਨੀ ਵੀ ਤਮ੍ਹਾ ਨਹੀਂ ਰੱਖਦਾ ਕਿ ਬਦਲੇ ਵਿਚ ਤਿੱਲ ਜਿੰਨਾ ਵੀ ਮੈਨੂੰ ਕੁਝ ਦੇਵੋ। ਹਵਾ ਦਾਨ ਵਿਚ ਮਿਲ ਰਹੀ ਹੈ। ਵਰਖਾ ਦੀਆਂ ਬੂੰਦਾਂ ਦਾਨ ਵਿਚ ਮਿਲਦੀਆਂ ਹਨ। ਇਹ ਧਰਤੀ ਦਾਨ ਵਿਚ ਮਿਲੀ ਹੈ। ਇਹ ਹੱਥ ਦਾਨ ਵਿਚ ਮਿਲੇ ਹਨ। ਪੈਰ ਦਾਨ ਵਿਚ ਮਿਲੇ ਹਨ। ਦਿਲ ਦਿਮਾਗ਼ ਦਾਨ ਵਿਚ ਮਿਲਿਆ ਹੈ। ਇਹ ਜ਼ਬਾਨ ਦਾਨ ਵਿਚ ਮਿਲੀ ਹੈ। ਉਸ ਦਿਨ ਪਤਾ ਲੱਗਦਾ ਹੈ ਜਿਸ ਦਿਨ ਇਕ ਅੰਗ ਨਾ ਹੋਵੇ ਤੇ ਉਸ ਦਿਨ ਇਹ ਵੀ ਪਤਾ ਚੱਲੇ ਕਿ ਇਹ ਤਾਂ ਮੁਫ਼ਤ ਵਿਚ ਮਿਲਿਆ ਸੀ, ਕੋਈ ਕੀਮਤ ਨਹੀਂ ਚੁਕਾਈ।

ਧੰਨ ਗੁਰੂ ਗੋਬਿੰਦ ਸਿੰਘ ਮਹਾਰਾਜ ਕਹਿੰਦੇ ਹਨ, ਨੰਦ ਲਾਲ ! ਜੇ ਦੇਣਾ ਚਾਹੁੰਦਾ ਹੈਂ ਤਾਂ ਫਿਰ ਕੁਝ ਲੈਣ ਦੀ ਭਾਵਨਾ ਵੀ ਹੋਵੇਗੀ। ਕਹਿੰਦਾ ਹੈ, ਹਾਂ ਮਹਾਰਾਜ ! ਲੈਣਾ ਵੀ ਹੈ। ਕੀ ਚਾਹੀਦਾ ਹੈ ?

*ਗੁਫ਼ਤਮ ਕਿ ਜਾਂ ਦਿਹਮ।*
*ਇਵਜ਼ੇ ਯਕ ਨਿਗਾਹਿ ਤੋ।*

ਇਕ ਮੇਹਰ ਦੀ ਦ੍ਰਿਸ਼ਟੀ ਮੇਰੇ 'ਤੇ ਕਰ ਦੇ। ਕਿਸੇ ਕਿਸੇ ਮਨੁੱਖ ਦੇ ਹੱਥਾਂ ਤੋਂ ਦੂਜੇ ਨੂੰ ਮਿਲਦਾ ਹੈ। ਕਿਸੇ ਕਿਸੇ ਮਨੁੱਖ ਦੇ ਸਿਰਫ਼ ਹੱਥਾਂ ਤੋਂ ਨਹੀਂ, ਬੋਲਾਂ ਤੋਂ ਵੀ ਕੁਝ ਮਿਲਦਾ ਹੈ। ਕਿਸੇ ਕਿਸੇ ਮਨੁੱਖ ਦੇ ਸਿਰਫ਼ ਹੱਥਾਂ ਤੇ ਬੋਲਾਂ ਤੋਂ ਨਹੀਂ, ਨਜ਼ਰਾਂ ਤੋਂ ਵੀ ਮਿਲਦਾ ਹੈ–

*ਨਾਨਕ ਨਦਰੀ ਨਦਰਿ ਨਿਹਾਲ॥*

ਸਤਿਗੁਰੂ ਨੇ ਕਿਹਾ-

*ਗੁਫਤਾ ਮਿਆਨਿ ਮਾਓ ਤੋ ਸਊਦਾ ਨਮੇ ਸ਼ਵਦ॥*

ਨੰਦ ਲਾਲ, ਕਿਉਂਕਿ ਤੂੰ ਸੌਦਾ ਕਰਨਾ ਚਾਹੁੰਦਾ ਹੈਂ, ਇਹ ਨਹੀਂ ਹੋਵੇਗਾ। ਕਿਉਂ ? ਫਿਰ ਤਾਂ ਪ੍ਰਮਾਤਮਾ ਦੀ ਨਿਗਾਹ, ਪ੍ਰਮਾਤਮਾ ਦੀ ਬਖ਼ਸ਼ਿਸ਼ ਤੇਰੀ ਜਾਨ ਦੀ ਕੀਮਤ ਹੋ ਗਈ। ਫਿਰ ਤੇਰੀ ਜਾਨ ਤੋਂ ਪ੍ਰਮਾਤਮਾ ਵੱਡਾ ਨਹੀਂ। ਜਿਸ ਪੈਸਿਆਂ ਦੇ ਬਦਲੇ ਬਾਜ਼ਾਰ ਵਿਚ ਮੈਨੂੰ ਚੀਜ਼ ਮਿਲ ਗਈ ਹੈ, ਉਹ ਚੀਜ਼ ਇੰਨੀ ਵੱਡੀ ਨਹੀਂ, ਮੇਰੇ ਪੈਸੇ ਵੱਡੇ ਹਨ। ਮੇਰੀ ਜਾਨ ਕਰਕੇ ਪ੍ਰਮਾਤਮਾ ਮੈਨੂੰ ਮਿਲਿਆ ਹੈ ਤਾਂ ਪ੍ਰਮਾਤਮਾ ਵੱਡਾ ਨਹੀਂ, ਮੇਰੀ ਜਾਨ ਵੱਡੀ ਹੈ। ਮਹਾਰਾਜ ਕਹਿੰਦੇ ਹਨ ਕਿ ਜਾਨ ਤੇਰੀ ਕੀਮਤ ਹੋ ਜਾਏਗੀ। ਨੰਦ ਲਾਲ ਕਹਿਣ ਲੱਗੇ-

*ਅਜ਼ ਪੇਸ਼ ਚਸ਼ਮ ਆਂ ਬੁਤੇ ਨਾ-ਮਿਹਰਬਾਂ ਗੁਜ਼ਸ਼ਤ।*
*ਜਾਨਾ ਗੁਜ਼ਸ਼ਤ ਤਾ ਜ਼ਿ ਰਹੇ ਦੀਦਹ ਜਾਂ ਗੁਜ਼ਸ਼ਤ।*

ਮਹਾਰਾਜ ! ਮੈਂ ਤਾਂ ਸੁਣਿਆ ਸੀ ਪ੍ਰਾਣ ਮੂੰਹ ਦੇ ਰਾਹੀਂ ਨਿਕਲਦੇ ਹਨ, ਪਰ ਮਹਾਰਾਜ ! ਮੇਰੇ ਪ੍ਰਾਣ ਤਾਂ ਮੇਰੀਆਂ ਅੱਖਾਂ ਤੋਂ ਹੀ ਨਿਕਲ ਗਏ। ਤੁਸੀਂ ਨਜ਼ਰਾਂ ਤੋਂ ਓਜਲ ਹੋ ਜਾਂਦੇ ਹੋ, ਮੇਰੇ ਪ੍ਰਾਣ ਚਲੇ ਜਾਂਦੇ ਹਨ। ਇੰਨਾ ਕਹਿਣ ਦੀ ਦੇਰ ਸੀ ਕਿ ਨੰਦ ਲਾਲ ਸਮਾਧੀ ਲੀਨ ਹੋਏ ਤੇ ਕਲਗੀਧਰ ਪਾਤਿਸ਼ਾਹ ਨੇ ਗਲਵਕੜੀ ਵਿਚ ਲੈ ਲਿਆ। ਤੂੰ ਮਹਾਨ ਹੈਂ, ਤੇਰਾ ਜਜ਼ਬਾ ਮਹਾਨ ਹੈ।

ਮੈਂ ਅਰਜ਼ ਕਰ ਰਿਹਾ ਸੀ ਕਿ ਸੁਜਾਤੀ ਮੇਲ ਹੁੰਦਾ ਹੈ, ਵਿਜਾਤੀ ਨਹੀਂ ਹੁੰਦਾ। ਸੋਨੇ ਵਿਚ ਸੋਨਾ ਲੀਨ ਹੋ ਸਕਦਾ ਹੈ, ਸੋਨੇ ਵਿਚ ਪਿੱਤਲ-ਲੋਹਾ ਨਹੀਂ। ਸੁਗੰਧੀ ਵਿਚ ਸੁਗੰਧੀ ਮਿਲਾਈ ਜਾ ਸਕਦੀ ਹੈ, ਸੁਗੰਧੀ ਵਿਚ ਦੁਰਗੰਧ ਨਹੀਂ।

*ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥*

(ਅੰਗ ੬੩੩)

ਗੋਬਿੰਦ ਦੇ ਵਿਚ ਗੋਬਿੰਦ ਹੀ ਲੀਨ ਹੋ ਸਕਦਾ ਹੈ, ਉਸ ਤੋਂ ਇਲਾਵਾ ਹੋਰ ਕੋਈ ਲੀਨ ਨਹੀਂ ਹੋ ਸਕਦਾ। ਗੋਬਿੰਦ ਵਰਗੇ ਬਣਨ ਦੀ ਕੋਸ਼ਿਸ਼ ਕਰੀਏ। ਇਹ ਸਤਿਸੰਗ, ਇਹ ਕਥਾ ਕੀਰਤਨ ਚੰਗੇ ਵਪਾਰੀ ਬਣਨ ਲਈ ਨਹੀਂ ਹੈ, ਸਾਇੰਟਿਸਟ ਬਣਨ ਲਈ ਨਹੀਂ ਹੈ, ਗਿਆਨੀ ਬਣਨ ਲਈ ਨਹੀਂ ਹੈ, ਦੁਕਾਨਦਾਰ ਬਣਨ ਲਈ ਨਹੀਂ ਹੈ, ਇਹ ਤਾਂ ਅਸੀਂ ਬਾਹਰੋਂ ਸਿਖ ਲਵਾਂਗੇ। ਸਤਿਸੰਗ ਹੈ, ਇਥੇ ਪ੍ਰਮਾਤਮਾ ਵਰਗਾ ਬਣਨਾ ਹੈ। ਸੱਚ ਦੇ ਵਿਚ ਹੀ ਸੱਚ ਲੀਨ ਹੋ ਸਕਦਾ ਹੈ। ਝੂਠ ਸੱਚ ਦੇ ਵਿਚ ਲੀਨ ਨਹੀਂ ਹੋ ਸਕਦਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਸਤਿਗੁਰੂ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਆਪਣਾ ਕੀਤਾ ਕਿਛੂ ਨ ਹੋਵੈ

ਸੂਹੀ ਮਹਲਾ ੪

ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥ ੧॥
ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ
ਜਿਉ ਭਾਵੈ ਤਿਵੈ ਬਖਸਿ॥ ੧॥ ਰਹਾਉ॥
ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ॥
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ
ਜੇਹਾ ਤੁਧੁ ਧੁਰਿ ਲਿਖਿ ਪਾਇਆ॥ ੨॥
ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ
ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥
ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ
ਇਕਿ ਮਨਮੁਖਿ ਕਰਹਿ ਸਿ ਰੋਵੈ॥ ੩॥
ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ॥
ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ
ਸਰਣਾਗਤਿ ਪਇਆ ਅਜਾਣੁ॥ ੪॥ ੪॥ ੧੫॥

(ਅੰਗ ੭੩੬)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰਦੁਆਰੇ ਆਵਾਂਗੇ ਪਰ ਅਜੇ ਤਾਂ ਨਹੀਂ। ਐਸੇ ਬੰਦਿਆਂ ਕੋਲ ਇਹ ਪ੍ਰਮਾਣ ਹੁੰਦੇ ਹਨ ਜਿਹੜੇ ਗੁਰਬਾਣੀ ਦੇ ਹਨ-

ਮੇਰੇ ਹਰਿ ਜੀਉ ਸਭਿ ਕੋ ਤੇਰੈ ਵਸਿ॥

*ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ*
*ਜਿਉ ਭਾਵੈ ਤਿਵੈ ਬਖਸਿ॥*

ਹੇ ਮੇਰੇ ਹਰੀ ! ਕੁਝ ਨਹੀਂ ਸਾਡੇ ਹੱਥ ਦੇ ਵਿਚ। ਸਭ ਕੁਝ ਤੇਰੀ ਜਕੜ ਵਿਚ ਹੈ, ਤੇਰੀ ਪਕੜ ਵਿਚ ਹੈ।

*ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ*

ਕੋਈ ਤਾਕਤ ਨਹੀਂ। ਕੋਈ ਸਮਰੱਥਾ ਨਹੀਂ ਕਿ ਅਸੀਂ ਕੁਝ ਕਰ ਸਕੀਏ।

*ਜਿਉ ਭਾਵੈ ਤਿਵੈ ਬਖਸਿ॥*

ਜਿਵੇਂ ਤੈਨੂੰ ਚੰਗਾ ਲੱਗੇ, ਤੂੰ ਬਖ਼ਸ਼ਿਸ਼ ਕਰ। ਰਹਿਮਤ ਕਰ। ਇਸ ਤਰ੍ਹਾਂ ਦੀਆਂ ਹੋਰ ਬੇਸ਼ੁਮਾਰ ਪੰਗਤੀਆਂ ਉਹਨਾਂ ਲੋਕਾਂ ਲਈ ਕਿਸੇ ਹੱਦ ਤੱਕ ਗ਼ਲਤ ਅਰਥ ਕਰਕੇ ਸਹਾਰਾ ਬਣ ਜਾਂਦੀਆਂ ਹਨ। ਜਿਹੜੇ ਆਲਸੀ ਹਨ, ਉੱਦਮੀ ਨਹੀਂ ਹਨ। ਪੁਰਸ਼ਾਰਥੀ ਨਹੀਂ ਹਨ। ਇਸ ਨੂੰ ਇਕ ਉਦਾਹਰਨ ਰਾਹੀਂ ਮੈਂ ਥੋੜਾ ਜਿਹਾ ਸਪੱਸ਼ਟ ਕਰਕੇ ਅੱਗੇ ਚਲਾਂ।

ਮੱਛਲੀ ਸਾਗਰ ਤੋਂ ਬਾਹਰ ਨਹੀਂ ਜਾ ਸਕਦੀ। ਪਾਣੀ ਤੋਂ ਬਾਹਰ ਨਹੀਂ ਜਾ ਸਕਦੀ। ਪਾਣੀ ਦੇ ਵੱਸ ਹੈ। ਬਾਹਰ ਨਿਕਲੇਗੀ, ਤੜਪੇਗੀ, ਮਰੇਗੀ। ਨਹੀਂ ਰਹਿ ਸਕਦੀ। ਇੰਝ ਕਹਿ ਦੇਈਏ ਕਿ ਮਛਲੀ ਪਾਣੀ ਦੇ ਵਸ ਹੈ। ਪਾਣੀ ਉਸ ਦਾ ਜੀਵਨ ਹੈ। ਪਾਣੀ ਉਸ ਦੀ ਸਮਰੱਥਾ ਹੈ, ਪਾਣੀ ਉਸ ਦੀ ਤਾਕਤ ਹੈ। ਪਾਣੀ ਉਸ ਦਾ ਆਹਾਰ ਤੇ ਪਾਣੀ ਹੀ ਉਸ ਦਾ ਵਿਵਹਾਰ ਹੈ। ਇਸ ਤਰ੍ਹਾਂ ਮੱਛਲੀ ਪਾਣੀ ਵਿਚ ਜਕੜੀ ਹੋਈ ਹੈ। ਬੱਝੀ ਹੋਈ ਹੈ। ਪਾਣੀ ਦੇ ਵੱਸ ਹੈ। ਤਿੰਨ ਹਿੱਸੇ ਪਾਣੀ ਹੈ, ਇਕ ਹਿੱਸਾ ਜ਼ਮੀਨ ਹੈ। ਪਾਣੀ ਬਹੁਤ ਜ਼ਿਆਦਾ ਹੈ। ਸਾਗਰ ਕਿਸੇ ਥਾਂ ਤੋਂ ਟੁੱਟਿਆ ਹੋਇਆ ਨਹੀਂ, ਸਾਗਰ ਦੇ ਅਲੱਗ-ਅਲੱਗ ਨਾਮ ਰੱਖ ਦਿੱਤੇ ਗਏ ਹਨ। ਇਹ ਬੰਗਾਲ ਦੀ ਖਾੜੀ ਹੈ। ਇਹ ਅਰਬ ਦੀ ਖਾੜੀ ਹੈ। ਇਹ ਹਿੰਦ ਮਹਾਂਸਾਗਰ ਹੈ। ਇਹ ਪਰਸ਼ਾਂਤ ਮਹਾਂਸਾਗਰ ਹੈ। ਇਹ ਐਟਲਾਂਟਿਕ ਮਹਾਂਸਾਗਰ ਹੈ। ਪਰ ਮੈਂ ਅਰਜ਼ ਕਰਾਂ। ਸਾਰਾ ਸਾਗਰ ਇਕੋ ਹੀ ਹੈ। ਕਿਧਰੋਂ ਵੀ ਟੁੱਟਿਆ ਹੋਇਆ ਨਹੀਂ। ਖੰਡਿ ਖੰਡਿ ਨਹੀਂ ਹੈ। ਪਾਣੀ ਫੈਲਿਆ ਹੋਇਆ ਹੈ। ਇਹ ਮੱਛਲੀ ਜੋ ਪਾਣੀ ਵਿਚ ਹੈ, ਸਮੁੰਦਰ ਵਿਚ ਹੈ, ਸਮੁੰਦਰ ਦੇ ਵੱਸ ਹੈ। ਪਾਣੀ ਤੋਂ ਬਾਹਰ ਨਹੀਂ ਨਿਕਲ ਸਕਦੀ, ਪਰ ਹਜ਼ਾਰਾਂ ਮੀਲ ਤੱਕ ਪਾਣੀ ਹੈ, ਮੱਛਲੀ ਜਿਥੇ ਚਾਹੇ ਵਿਚਰਨ ਕਰ ਸਕਦੀ ਹੈ। ਭਰਮਨ ਕਰ ਸਕਦੀ ਹੈ। ਇਤਨੀ ਖੁੱਲ੍ਹ ਹੈ ਕਿ ਜਿੱਥੇ ਚਾਹੇ ਜਾ ਸਕਦੀ ਹੈ। ਜਿਹੜੇ ਪਾਸੇ ਚਾਹੇ ਜਾ ਸਕਦੀ ਹੈ। ਇਹ ਇਸਦੀ ਸੁਤੰਤਰਤਾ ਹੈ, ਪਰ ਇਹ ਇਸਦੀ ਪ੍ਰਤੰਤਰਤਾ ਵੀ ਹੈ ਕਿ ਪਾਣੀ ਤੋਂ ਬਾਹਰ ਨਹੀਂ ਨਿਕਲ ਸਕਦੀ। ਇਹ ਜਕੜੀ ਹੋਈ ਹੈ। ਇਹ ਪਕੜੀ ਹੋਈ ਹੈ। ਇਹ ਆਖੇ ਕਿ ਮੈਂ ਦਰੱਖ਼ਤਾਂ 'ਤੇ ਉੱਡਣਾ ਹੈ। ਮੈਂ ਆਸਮਾਨਾਂ ਦਾ ਭਰਮਨ ਕਰਨਾ ਹੈ। ਮੈਂ ਜ਼ਮੀਨ 'ਤੇ ਗਰਦਿਸ਼ ਕਰਨੀ ਹੈ, ਨਹੀਂ ਹੋ ਸਕਦਾ। ਪਾਣੀ ਨੇ ਮੱਛਲੀ ਨੂੰ ਜਕੜ ਕੇ ਰੱਖਿਆ ਹੈ, ਪਕੜ ਕੇ ਰੱਖਿਆ ਹੈ, ਪਰ ਪਾਣੀ ਬਹੁਤ ਜ਼ਿਆਦਾ ਹੈ, ਬਹੁਤ

ਜ਼ਿਆਦਾ ਹੈ। ਅਥਾਹ ਹੈ। ਅਨੰਤ ਹੈ। ਇਹ ਜਿਥੇ ਚਾਹੇ ਭਰਮਨ ਕਰ ਸਕਦੀ ਹੈ। ਬੰਗਾਲ ਦੀ ਖਾੜੀ ਵਿਚ ਭਰਮਨ ਕਰਨ ਵਾਲੀ ਮੱਛਲੀ ਪਰਸ਼ਾਂਤ ਮਹਾਂਸਾਗਰ ਵਿਚ ਜਾ ਸਕਦੀ ਹੈ, ਅਤੇ ਪ੍ਰਸ਼ਾਂਤ ਮਹਾਂਸਾਗਰ ਵਿਚ ਭਰਮਨ ਕਰਨ ਵਾਲੀ ਮੱਛਲੀ ਅਰਬ ਮਹਾਂਸਾਗਰ ਵਿਚ ਜਾ ਸਕਦੀ ਹੈ। ਅਰਬ ਸਾਗਰ ਦੇ ਵਿਚ ਗਰਦਿਸ਼ ਕਰਨ ਵਾਲੀ ਇਹ ਮੱਛਲੀ ਹਿੰਦ ਮਹਾਂਸਾਗਰ ਵਿਚ ਆ ਸਕਦੀ ਹੈ। ਐਟਲਾਂਟਿਕ ਸਾਗਰ ਦੇ ਵਿਚ ਜਾ ਸਕਦੀ ਹੈ। ਕਿਧਰੇ ਵੀ ਭਰਮਨ ਕਰ ਸਕਦੀ ਹੈ। ਪਰ ਮੱਛਲੀ ਪਾਣੀ ਤੋਂ ਬਾਹਰ ਨਹੀਂ ਜਾ ਸਕਦੀ, ਕਿਉਂਕਿ ਪਾਣੀ ਨੇ ਇਸਨੂੰ ਜਕੜ ਕੇ ਰੱਖਿਆ ਹੈ, ਪਕੜ ਕੇ ਰੱਖਿਆ ਹੈ। ਇਹ ਜੋ ਰਹਾਉ ਦੀਆਂ ਪੰਗਤੀਆਂ ਹਨ, ਜਿਸਦੇ ਕੇਂਦਰੀ ਖ਼ਿਆਲ ਹਨ-

*ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥*

ਜੇਕਰ ਮੱਛਲੀ ਦੇ ਰੂਪ ਵਿਚ ਬੋਲੀਏ ਤਾਂ ਮੱਛਲੀ ਇੰਝ ਕਹੇਗੀ, ਹੇ ਸਾਗਰ ! ਮੇਰਾ ਜੀਵਨ, ਮੇਰਾ ਭਰਮਨ, ਮੇਰਾ ਵਿਵਹਾਰ ਸਭ ਤੇਰੇ ਵੱਸ ਹੈ। ਮੇਰਾ ਆਹਾਰ ਤੇਰੇ ਵੱਸ ਹੈ। ਕੋਈ ਮਛੇਰਾ ਮੱਛਲੀ ਨੂੰ ਫਿਰ ਵੀ ਸਾਗਰ ਤੋਂ ਬਾਹਰ ਕਰ ਸਕਦਾ ਹੈ। ਤੜਪੇਗੀ, ਮਰ ਜਾਏਗੀ, ਪਰ ਮਨੁੱਖ ਪ੍ਰਮਾਤਮਾ ਤੋਂ ਬਾਹਰ ਹੋ ਹੀ ਨਹੀ ਸਕਦਾ। ਸਾਰੇ ਸੰਸਾਰ ਨੂੰ, ਬ੍ਰਹਿਮੰਡ ਨੂੰ ਪ੍ਰਮਾਤਮਾ ਨੇ ਆਪਣੀ ਜਕੜ ਵਿਚ ਰੱਖਿਆ ਹੈ, ਪਕੜ ਵਿਚ ਰੱਖਿਆ ਹੈ। ਸਭ ਕੁਝ ਉਸੇ ਦੇ ਵੱਸ ਵਿਚ ਹੈ। ਸਾਗਰ ਵੀ ਪ੍ਰਮਾਤਮਾ ਦੇ ਵਿਚ ਹੈ। ਸੂਰਜ, ਚੰਦ, ਤਾਰੇ ਵੀ ਪ੍ਰਮਾਤਮਾ ਦੇ ਵੱਸ ਵਿਚ ਹਨ। ਇਹ ਧਰਤੀ ਵੀ ਪ੍ਰਮਾਤਮਾ ਦੇ ਵੱਸ ਵਿਚ ਹੈ। ਜਿਵੇਂ ਮੱਛਲੀ ਦਾ ਸਾਰਾ ਜੀਵਨ ਸਾਗਰ ਦੇ ਵਿਚ ਹੈ ਅਤੇ ਮਰਨ ਵੀ ਸਾਗਰ ਦੇ ਵੱਸ ਵਿਚ ਹੈ। ਬ੍ਰਹਿਮੰਡ ਦਾ ਸਾਰਾ ਜੀਵਨ ਬ੍ਰਹਮ ਦੇ ਵੱਸ ਵਿਚ ਹੈ, ਪ੍ਰਮਾਤਮਾ ਦੇ ਵੱਸ ਵਿਚ ਹੈ। ਜਿਵੇਂ ਜਨਮ ਤੇ ਮਰਨ ਮੱਛਲੀ ਦਾ ਸਾਗਰ ਦੇ ਵੱਸ ਵਿਚ ਹੈ, ਉਸੇ ਤਰ੍ਹਾਂ ਪਾਰਬ੍ਰਹਮ ਦੇ ਵਿਚ ਸੂਰਜ ਬਣਦੇ ਹਨ, ਮਿੱਟਦੇ ਪਏ ਹਨ। ਮਨੁੱਖ ਜੰਮਦੇ ਪਏ ਹਨ, ਮਰਦੇ ਪਏ ਹਨ। ਸੂਰਜ, ਚੰਦ, ਤਾਰੇ ਬਣਦੇ ਪਏ ਹਨ, ਟੁੱਟਦੇ ਪਏ ਹਨ। ਸਾਰਾ ਉਸ ਬ੍ਰਹਿਮੰਡ ਦੇ ਵਿਚ ਹੋ ਰਿਹਾ ਹੈ। ਪ੍ਰਮਾਤਮਾ ਤੋਂ ਬਾਹਰ ਕੁਝ ਵੀ ਨਹੀਂ।

*ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥*

ਸਭ ਕੁਝ ਤੇਰੇ ਵੱਸ ਵਿਚ ਹੈ। ਸਭ ਪ੍ਰਮਾਤਮਾ ਦੇ ਵੱਸ ਵਿਚ ਹੈ। ਉਹ ਤੇ ਇਕ ਵਿਆਪਕ ਸੱਤਾ ਹੈ। ਉਸੇ ਵਿਚ ਜਨਮ ਚੱਲ ਰਿਹਾ ਹੈ। ਉਸੇ ਵਿਚ ਮਰਨ ਚੱਲ ਰਿਹਾ ਹੈ। ਉਸੇ ਵਿਚ ਭਰਮਨ ਚੱਲ ਰਿਹਾ ਹੈ। ਅਸੀਂ ਇੰਝ ਨਹੀਂ ਕਹਿ ਸਕਦੇ ਕਿ ਇਸ ਥਾਂ 'ਤੇ ਪ੍ਰਮਾਤਮਾ ਹੈ, ਉਸ ਥਾਂ 'ਤੇ ਨਹੀਂ ਹੈ। ਇਕ ਜਗ੍ਹਾ ਈਸ਼ਵਰ ਹੈ, ਇਕ ਜਗ੍ਹਾ ਦੇ ਵਿਚ ਨਹੀਂ ਹੈ। ਇਕ ਦੇਸ਼ ਦੇ ਵਿਚ ਹੈ, ਦੂਜੇ ਵਿਚ ਨਹੀਂ ਹੈ। ਇਕ ਸ਼ਹਿਰ ਦੇ ਵਿਚ ਹੈ, ਦੂਜੇ ਵਿਚ ਨਹੀਂ ਹੈ। ਇਕ ਗਲੀ ਦੇ ਵਿਚ ਹੈ ਰੱਬ, ਦੂਜੀ ਗਲੀ ਵਿਚ ਨਹੀਂ ਹੈ। ਇਸ ਤਰ੍ਹਾਂ ਨਹੀਂ ਕਹਿ ਸਕਦੇ। ਉਹ ਤਾਂ ਇਕ ਵਿਆਪਕ ਸੱਤਾ ਹੈ। ਸਭ ਕੁਝ ਉਸਦੇ ਵੱਸ ਵਿਚ ਹੈ, ਪਰ ਫਿਰ ਵੀ ਇਕ ਖੇਡ ਹੈ।

ਮਨੁੱਖ ਜੋ ਵੀ ਕਰਮ ਕਰਨਾ ਚਾਹੇ ਕਰ ਸਕਦਾ ਹੈ। ਹਜ਼ਾਰਾਂ ਤਰ੍ਹਾਂ ਦੇ ਕਰਮ ਮਨੁੱਖ ਕਰਦਾ ਹੈ। ਖੁੱਲ੍ਹ ਹੈ ਇਸ ਨੂੰ, ਕਰ ਸਕਦਾ ਹੈ। ਜਿਵੇਂ ਸਾਰਾ ਭਰਮਨ ਮੱਛਲੀ ਦਾ ਸਾਗਰ ਦੇ ਵਿਚ ਹੈ, ਇਵੇਂ ਹੀ ਸਾਡੇ ਸਾਰੇ ਹੀ ਕਰਮ ਪ੍ਰਮਾਤਮਾ ਦੇ ਵਿਚ ਹੋਣਗੇ। ਉਸ ਤੋਂ ਬਾਹਰ ਨਹੀਂ ਹਨ, ਕਿਉਂਕਿ ਚੇਤਨਾ ਉਸ ਦੀ, ਸੁਆਸ ਉਸਦੇ, ਸਰੀਰ ਉਸ ਦਾ ਦਿੱਤਾ ਹੋਇਆ ਹੈ।

*ਕੀਤਾ ਕਰਣਾ ਸਰਬ ਰਜਾਈ*

ਕੀਤਾ ਜੋ ਬਣ ਚੁੱਕਿਆ ਹੈ ਕਿਰਤ। ਕਰਣਾ ਜਿਸ ਨੇ ਬਣਾਇਆ ਹੈ। ਜੋ ਕਾਰਨ ਹੈ ਬਣਾਉਣ ਦਾ। ਸਰਬ ਰਜਾਈ – ਉਹ ਰਜ਼ਾ ਦਾ ਮਾਲਕ ਹੈ। ਉਸ ਦੇ ਭਾਣੇ ਵਿਚ ਸਭ ਕੁਝ ਬਣਿਆ ਹੈ ਅਤੇ ਉਹੀ ਬਣਾ ਰਿਹਾ ਹੈ।

*ਕਿਛੁ ਕੀਚੈ ਜੇ ਕਰਿ ਸਕੀਐ॥*

ਇਸ ਬਣਤਰ ਦੇ ਵਿਚ ਜੇਕਰ ਵਾਕਿਆ ਹੀ ਕੋਈ ਆਖੇ ਕਿ ਮੈਂ ਵੀ ਕੁਝ ਬਣਾ ਸਕਦਾ ਹਾਂ ਤਾਂ ਮੈਂ ਅਰਜ਼ ਕਰਾਂ, ਬਾਕੀ ਲੰਮੀਆਂ ਚੌੜੀਆਂ ਖੇਡਾਂ ਛੱਡੀਏ, ਮਨੁੱਖ ਇਕ ਰੇਤ ਦਾ ਜ਼ੱਰਾ ਵੀ ਨਹੀਂ ਬਣ ਸਕਦਾ। ਮਨੁੱਖ ਜੋ ਕੁਝ ਬਣਾਉਂਦਾ ਹੈ, ਬਣੇ ਹੋਏ ਦੇ ਵਿਚੋਂ ਹੀ ਬਣਾਉਂਦਾ ਹੈ। ਲੋਹਾ ਤਾਂ ਪਹਿਲੇ ਦਾ ਬਣਿਆ ਹੋਇਆ ਹੈ। ਲੋਹੇ ਦੇ ਵਿਚੋਂ ਬਣਾਉਂਦਾ ਹੈ ਤਰ੍ਹਾਂ ਤਰ੍ਹਾਂ ਦੇ ਇੰਜਣ, ਮਸ਼ੀਨਰੀ ਅਤੇ ਹੋਰ ਸਾਜ਼ੋ ਸਾਮਾਨ। ਮਿੱਟੀ ਤਾਂ ਪਹਿਲੇ ਦੀ ਬਣੀ ਹੋਈ ਹੈ। ਮਿੱਟੀ ਦੇ ਵਿਚੋਂ ਤਰ੍ਹਾਂ ਤਰ੍ਹਾਂ ਦੇ ਘੜੇ ਤੇ ਪਿਆਲੇ ਬਣਾਉਂਦਾ ਹੈ। ਸੋਨਾ ਤਾਂ ਪਹਿਲੇ ਬਣਿਆ ਹੋਇਆ ਹੈ। ਤਰ੍ਹਾਂ ਤਰ੍ਹਾਂ ਦ ਜ਼ੇਵਰ ਮਨੁੱਖ ਬਣਾਉਂਦਾ ਹੈ। ਹਾਂ, ਮਨੁੱਖ ਨੂੰ ਕਰਤਾ ਤਾਂ ਮੰਨ ਸਕਦੇ ਹਾਂ ਜੇਕਰ ਇਹ ਸੋਨਾ ਬਣਾ ਦੇਵੇ, ਸੋਨਾ ਨਹੀਂ ਬਣਾ ਸਕਦਾ, ਜ਼ੇਵਰ ਬਣਾ ਸਕਦਾ ਹੈ। ਮਨੁੱਖ ਨੂੰ ਕਰਤਾ ਤਾਂ ਮੰਨੀਏ ਕਿ ਇਕ ਰੇਤ ਦਾ ਜ਼ੱਰਾ ਹੀ ਬਣਾ ਦੇਵੇ। ਇਕ ਜ਼ੱਰਾ ਵੀ ਮਨੁੱਖ ਨਹੀਂ ਬਣਾ ਸਕਦਾ ਅਤੇ ਇਕ ਜ਼ੱਰੇ ਨੂੰ ਮਿਟਾ ਵੀ ਨਹੀਂ ਸਕਦਾ।



ਹੁਣ ਤਾਂ ਸਾਇੰਟਿਸਟ ਵੀ ਇਸ ਗੱਲ ਨਾਲ ਸਹਿਮਤ ਹੋ ਗਏ ਹਨ ਕਿ ਮਨੁੱਖ ਯਤਨ ਕਰਕੇ ਵੀ ਪਾਣੀ ਦੀ ਇਕ ਬੂੰਦ ਨੂੰ ਘਟਾ ਨਹੀਂ ਸਕਦਾ, ਪਾਣੀ ਦੀ ਇਕ ਬੂੰਦ ਨੂੰ ਵਧਾ ਨਹੀਂ ਸਕਦਾ। ਰੂਪ ਬਦਲ ਜਾਏਗਾ। ਪਾਣੀ ਭਾਫ਼ ਬਣ ਜਾਏਗਾ। ਭਾਫ਼ ਫਿਰ ਪਾਣੀ ਬਣ ਜਾਏਗਾ। ਰੂਪ ਬਦਲ ਸਕਦਾ ਹੈ ਪਰ ਪਾਣੀ ਦੀ ਇਕ ਬੂੰਦ ਨੂੰ ਮਨੁੱਖ ਘਟਾ ਨਹੀਂ ਸਕਦਾ। ਬ੍ਰਹਿਮੰਡ ਦੇ ਵਿਚ ਮਨੁੱਖ ਪਾਣੀ ਦੀ ਇਕ ਬੂੰਦ ਬਣਾ ਨਹੀਂ ਸਕਦਾ। ਇਸ ਬ੍ਰਹਿਮੰਡ ਦੇ ਵਿਚ ਇਕ ਨਿੱਕਾ ਜਿਹਾ ਰੇਤ ਦਾ ਜ਼ੱਰਾ ਮਨੁੱਖ ਬਣਾ ਨਹੀਂ ਸਕਦਾ, ਪਰ ਜੇ ਚਾਹੇ ਘਟਾਉਣਾ ਤੇ ਘਟਾ ਵੀ ਨਹੀਂ ਸਕਦਾ। ਫਿਰ ਮਨੁੱਖ ਦੇ ਹੱਥ ਵਿਚ ਕੀ ਹੈ, ਕੁਝ ਵੀ ਨਹੀਂ।

*ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥*

ਸਭ ਤੇਰੇ ਵੱਸ ਹੈ। ਕਿਉਂਕਿ ਮਨੁੱਖ ਇਕ ਨਿੱਕਾ ਜਿਹਾ ਰੇਤ ਦਾ ਜ਼ੱਰਾ ਵੀ ਨਹੀਂ ਬਣਾ

ਸਕਦਾ। ਮਨੁੱਖ ਪਾਣੀ ਦੀ ਬੂੰਦ ਵੀ ਨਹੀਂ ਬਣਾ ਸਕਦਾ। ਮਨੁੱਖ ਇਕ ਛੋਟਾ ਜਿਹਾ ਪੱਤਾ ਵੀ ਨਹੀਂ ਬਣਾ ਸਕਦਾ। ਦੂਰ ਕਿਉਂ ਜਾਈਏ, ਸਰੀਰ ਦੇ ਅੰਗਾਂ ਨੂੰ ਲਈਏ। ਕਿਧਰੇ ਇਕ ਉਂਗਲੀ ਨਾਕਾਰਾ ਹੋ ਜਾਏ, ਕੱਟ ਜਾਏ ਤਾਂ ਮਨੁੱਖ ਇਕ ਉਂਗਲ ਵੀ ਨਹੀਂ ਬਣਾ ਸਕਦਾ। ਭਾਵੇਂ ਨਕਲੀ ਦੰਦ ਕਿਤਨੇ ਲਗਾ ਦੇਈਏ। ਇਸ ਤਰ੍ਹਾਂ ਦੇ ਦੰਦ ਮਨੁੱਖ ਨਹੀਂ ਬਣਾ ਸਕਦਾ। ਮਨੁੱਖ ਅੱਖ ਨਹੀਂ ਬਣਾ ਸਕਦਾ। ਮਨੁੱਖ ਪੈਰ ਨਹੀਂ ਬਣਾ ਸਕਦਾ। ਬ੍ਰਹਿਮੰਡ ਦੇ ਵਿਚ ਜੋ ਕੁਝ ਵੀ ਹੈ, ਜਿਹੜੀ ਵੀ ਕਿਰਤ ਹੈ। ਕੀਤਾ-ਕੀਤਾ ਤੋਂ ਮੁਰਾਦ ਬਣ ਚੁੱਕਿਆ ਹੈ। ਕਰਣਾ- ਇਸ ਦਾ ਬਣਾਉਣ ਵਾਲਾ। ਸਰਬ ਰਜਾਈ-ਸਭ ਉਸ ਕਰਤੇ ਦੀ ਰਜ਼ਾ ਵਿਚ ਹੈ।

*ਕਿਛੁ ਕੀਚੈ ਜੇ ਕਰਿ ਸਕੀਐ॥*

ਜੇ ਤੂੰ ਹੇ ਬੰਦੇ ! ਖ਼ੁਦ ਕੋਈ ਕਰਤਾ ਬਣਨਾ ਹੈ ਅਤੇ ਆਖੇਂ ਕਿ ਮੈਂ ਵੀ ਕਰਤਾ ਹਾਂ ਤਾਂ ਕੁਝ ਬਣਾ ਕੇ ਦਿਖਾ। ਜੇਕਰ ਮਨੁੱਖ ਆਖੇ ਕਿ ਮੈਂ ਮਕਾਨ ਬਣਾਏ ਹਨ। ਮਿੱਟੀ ਤਾਂ ਪਹਿਲੇ ਦੀ ਬਣੀ ਹੋਈ ਹੈ। ਪੱਥਰ ਪਹਿਲੇ ਦੇ ਬਣੇ ਹੋਏ ਹਨ। ਕਿਹੜੀ ਚੀਜ਼ ਹੈ ਜੋ ਤੂੰ ਬਣਾਈ ਹੈ। ਬਣੀ ਹੋਈ ਚੀਜ਼ ਨੂੰ ਇਕੱਠਾ ਕਰ ਕਰ ਕੇ ਤੂੰ ਤਰਤੀਬ ਦਿੰਦਾ ਰਿਹਾ। ਬਸ ਇੰਨੀ ਗੱਲ ਹੈ। ਖ਼ੁਦ ਕੋਈ ਨਵੀਂ ਘਾੜਤ ਨਹੀਂ ਕਰ ਸਕਦਾ। ਜੋ ਘੜਿਆ ਜਾ ਚੁੱਕਾ ਹੈ, ਉਸਨੂੰ ਤਰ੍ਹਾਂ ਤਰ੍ਹਾਂ ਦੇ ਰੂਪ ਤੂੰ ਦੇ ਸਕਦਾ ਹੈਂ।



ਹੁਣ ਲਈਏ ਇਹ ਤਨ। ਇਸ ਤਨ ਦੇ ਵਿਚ ਅਸੀਂ ਕੋਈ ਇਕ ਇੰਦਰਾ ਵਧਾ ਨਹੀਂ ਸਕਦੇ। ਇਕ ਇੰਦਰਾ ਘਟਾ ਨਹੀਂ ਸਕਦੇ। ਪੰਜ ਤੱਤ ਦਾ ਇਹ ਸਰੀਰ ਹੈ। ਇਕ ਤੱਤ ਘਟਾ ਨਹੀਂ ਸਕਦੇ। ਇਕ ਤੱਤ ਵਧਾ ਨਹੀਂ ਸਕਦੇ। ਇਥੇ ਅਸੀਂ ਬੇਬਸ ਹਾਂ, ਪਰ ਮੈਂ ਅਰਜ਼ ਕਰਾਂ, ਕਰਮ ਕਰਨ ਲਈ ਅਸੀਂ ਸੁਤੰਤਰ ਹਾਂ। ਖੁੱਲ੍ਹ ਹੈ। ਇਹ ਮੱਛਲੀ ਜਿੱਥੇ ਚਾਹੇ ਸਾਗਰ ਦੇ ਵਿਚ ਭਰਮਨ ਕਰ ਸਕਦੀ ਹੈ। ਇਸ ਦੀ ਮਰਜ਼ੀ ਹੈ, ਬੰਗਾਲ ਦੀ ਖਾੜੀ ਵਿਚ ਜਾਣਾ ਹੈ ਕਿ ਅਰਬ ਦੀ ਖਾੜੀ ਵਿਚ ਜਾਣਾ ਹੈ। ਹੁਣ ਇਸ ਮੱਛਲੀ ਦੀ ਮਰਜ਼ੀ ਹੈ, ਪ੍ਰਸ਼ਾਂਤ ਮਹਾਂਸਾਗਰ ਦੇ ਵਿਚ ਜਾਣਾ ਹੈ ਕਿ ਐਟਲਾਂਟਿਕ ਵਿਚ ਜਾਣਾ ਹੈ। ਹਿੰਦ ਮਹਾਂਸਾਗਰ ਵਿਚ ਭਰਮਨ ਕਰਨਾ ਹੈ ਜਾਂ ਚਾਈਨਾ ਓਸ਼ੀਅਨ ਵਿਚ ਭਰਮਨ ਕਰਨਾ ਹੈ। ਇਹ ਇਸ ਦੀ ਮਰਜ਼ੀ ਹੈ। ਇਹ ਕਿੱਥੇ ਜਾਣਾ ਚਾਹੁੰਦੀ ਹੈ, ਖੁੱਲ੍ਹ ਹੈ। ਇਤਨੀ ਖੁੱਲ੍ਹ ਹੈ। ਕਰਮ ਦੀ ਖੁੱਲ੍ਹ ਹੈ। ਬਿਲਕੁਲ ਖੁੱਲ੍ਹ ਹੈ।

ਹੁਣ ਮੈਂ ਅਰਜ਼ ਕਰਾਂ, ਪ੍ਰਮਾਤਮਾ ਦੇ ਦਰਬਾਰ ਵਿਚ ਰੰਗ ਦੀ ਵਿਚਾਰ ਨਹੀਂ ਹੁੰਦੀ। ਰੰਗ ਉਸੇ ਦਾ ਦਿੱਤਾ ਹੋਇਆ ਹੈ। ਗੋਰਾ, ਕਾਲਾ, ਸਾਂਵਲਾ। ਇਹ ਤਾਂ ਉਸਨੇ ਦਿੱਤਾ ਹੈ। ਇਸਦੀ ਵਿਚਾਰ ਨਹੀਂ ਹੁੰਦੀ। ਪ੍ਰਮਾਤਮਾ ਦੇ ਦਰਬਾਰ ਵਿਚ ਭਾਸ਼ਾ ਦੀ ਵਿਚਾਰ ਵੀ ਨਹੀਂ ਹੁੰਦੀ। ਉਸ ਦੇ ਦਿੱਤੇ ਸੰਸਕਾਰ ਹਨ ਅਤੇ ਅਸੀਂ ਤਰ੍ਹਾਂ ਤਰ੍ਹਾਂ ਦੀਆਂ ਬੋਲੀਆਂ ਬੋਲਦੇ ਹਾਂ। ਪ੍ਰਮਾਤਮਾ ਦੇ ਦਰਬਾਰ ਵਿਚ ਮਜ਼ਬ ਦੀ ਵਿਚਾਰ ਵੀ ਨਹੀਂ ਹੁੰਦੀ। ਹਿੰਦੂ ਹੈ, ਮੁਸਲਿਮ ਹੈ, ਸਿੱਖ ਹੈ, ਈਸਾਈ ਹੈ, ਕਰਿਸ਼ਚਨ ਹੈ, ਯਹੂਦੀ ਹੈ, ਪਾਰਸੀ ਹੈ। ਜੈਨੀ ਹੈ, ਬੋਧੀ ਹੈ। ਪ੍ਰਮਾਤਮਾ ਦੀ ਸਭਾ ਵਿਚ ਇਸ ਦੀ ਵਿਚਾਰ ਨਹੀਂ ਹੁੰਦੀ। ਪ੍ਰਮਾਤਮਾ ਦੇ ਦਰਬਾਰ ਵਿਚ

ਮੁਲਕ ਦੀ ਵਿਚਾਰ ਵੀ ਨਹੀਂ ਹੁੰਦੀ। ਹਿੰਦੁਸਤਾਨੀ ਹੈ, ਪਾਕਿਸਤਾਨੀ ਹੈ, ਚਾਇਨੀਜ਼ ਹੈ, ਜਾਪਾਨੀ ਹੈ, ਅਮੈਰਿਕਨ ਹੈ, ਯੂਰਪੀਨ ਹੈ, ਅਰਬੀਅਨ ਹੈ, ਈਰਾਨੀ ਹੈ, ਅਫ਼ਗਾਨੀ ਹੈ, ਇਹ ਵਿਚਾਰ ਨਹੀਂ ਹੁੰਦੀ। ਪ੍ਰਮਾਤਮਾ ਦੇ ਦਰਬਾਰ ਵਿਚ ਨਾ ਮਜ਼ਬ ਦੀ ਵਿਚਾਰ, ਨਾ ਰੰਗ-ਰੂਪ, ਨਸਲ ਦੀ ਵਿਚਾਰ, ਨਾ ਹੀ ਜਾਤ ਪਾਤ ਦੀ ਵਿਚਾਰ। ਮੈਂ ਇਹ ਵੀ ਅਰਜ਼ ਕਰਾਂ, ਕਿਉਂਕਿ ਪ੍ਰਮਾਤਮਾ ਦੀ ਕੋਈ ਆਪਣੀ ਜਾਤ ਪਾਤ ਨਹੀਂ ਹੈ। ਪ੍ਰਮਾਤਮਾ ਦਾ ਆਪਣਾ ਵੀ ਕੋਈ ਮਜ਼ਬ ਨਹੀਂ ਹੈ। ਜਦੋਂ ਉਸ ਦਾ ਆਪਣਾ ਕੋਈ ਮਜ਼ਬ ਨਹੀਂ ਤਾਂ ਉਹ ਮਜ਼ਬ ਨੂੰ ਅਹਿਮੀਅਤ ਵੀ ਨਹੀਂ ਦਿੰਦਾ।

*ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥*

(ਜਾਪੁ ਸਾਹਿਬ)

ਨਮਸਕਾਰ ਹੈ ਉਸਨੂੰ, ਕਿਸਨੂੰ ? ਜਿਸ ਦਾ ਕੋਈ ਮਜ਼ਬ ਨਹੀਂ ਹੈ। ਨਾ ਉਹ ਹਿੰਦੂ ਹੈ, ਨਾ ਉਹ ਮੁਸਲਿਮ ਹੈ। ਨਾ ਪ੍ਰਮਾਤਮਾ ਨੂੰ ਸਿੱਖ ਕਹਿ ਸਕਦੇ ਹਾਂ, ਨਾ ਈਸਾਈ ਕਹਿ ਸਕਦੇ ਹਾਂ, ਨਾ ਜੈਨੀ ਕਹਿ ਸਕਦੇ ਹਾਂ, ਨਾ ਬੋਧੀ ਕਹਿ ਸਕਦੇ ਹਾਂ। ਹਰ ਬੰਦੇ ਦਾ ਆਪਣਾ ਆਪਣਾ ਹਾਜ਼ਮਾ ਹੁੰਦਾ ਹੈ। ਗੱਲ ਕਿਤਨੀ ਪਚਾਈ ਜਾ ਸਕਦੀ ਹੈ। ਸੂਫ਼ੀ ਫ਼ਕੀਰ ਕਿਹਾ ਕਰਦੇ ਸਨ ਕਿ ਜਿਵੇਂ ਕੁਝ ਖਾਣੇ ਬੰਦਿਆਂ ਨੂੰ ਹਜ਼ਮ ਨਹੀਂ ਹੁੰਦੇ, ਉਲਟੀਆਂ ਕਰਨ ਲੱਗ ਪੈਂਦੇ ਹਨ, ਉਵੇਂ ਹੀ ਬੋਲ ਪਚਾਉਣੇ ਵੀ ਬੜੇ ਔਖੇ ਹਨ। ਕੁਝ ਬੋਲ ਐਸੇ ਹਨ, ਨਹੀਂ ਪੱਚ ਸਕਦੇ। ਉਲਟੀਆਂ ਹੋ ਸਕਦੀਆਂ ਹਨ। ਇਸ ਵਾਸਤੇ ਮੈਂ ਬੋਲਾਂ ਦੀ ਸੀਮਾ ਹੀ ਰੱਖਾਂਗਾ।

ਪ੍ਰਮਾਤਮਾ ਦੇ ਦਰਬਾਰ ਵਿਚ ਮਜ਼ਬ ਦੀ ਵਿਚਾਰ ਨਹੀਂ ਹੁੰਦੀ। ਪ੍ਰਮਾਤਮਾ ਦੇ ਦਰਬਾਰ ਵਿਚ ਭਾਸ਼ਾ ਦੀ ਵਿਚਾਰ ਵੀ ਨਹੀਂ ਹੁੰਦੀ, ਕਿਉਂਕਿ ਪ੍ਰਮਾਤਮਾ ਦੀ ਆਪਣੀ ਕੋਈ ਭਾਸ਼ਾ ਨਹੀਂ ਹੈ। ਨਹੀਂ ਕਹਿ ਸਕਦੇ ਕਿ ਪ੍ਰਮਾਤਮਾ ਸੰਸਕ੍ਰਿਤ ਬੋਲਦਾ ਹੈ, ਅਰਬੀ ਬੋਲਦਾ ਹੈ, ਫ਼ਾਰਸੀ ਬੋਲਦਾ ਹੈ, ਇੰਗਲਿਸ਼ ਬੋਲਦਾ ਹੈ, ਪੰਜਾਬੀ ਬੋਲਦਾ ਹੈ, ਸਿੰਧੀ ਬੋਲਦਾ ਹੈ, ਹਿੰਦੀ ਬੋਲਦਾ ਹੈ। ਐਸੀ ਕੋਈ ਭਾਸ਼ਾ ਉਸ ਦੀ ਨਹੀਂ ਹੈ। ਪ੍ਰਮਾਤਮਾ ਦੀ ਕੋਈ ਜਾਤ ਪਾਤ ਨਹੀਂ ਹੈ ਤੇ ਪ੍ਰਮਾਤਮਾ ਦਾ ਕੋਈ ਖ਼ਾਨਦਾਨ ਵੀ ਨਹੀਂ ਹੈ। ਮਾਂ-ਬਾਪ ਨਹੀਂ ਹੈ। ਇਸ ਵਾਸਤੇ ਪ੍ਰਮਾਤਮਾ ਖ਼ਾਨਦਾਨ ਦੀ ਵਿਚਾਰ ਨਹੀਂ ਕਰਦਾ ਕਿ ਕਿਹੜੀ ਕੁਲ ਵਿਚੋਂ ਹੈ, ਕਿਹੜੇ ਖ਼ਾਨਦਾਨ ਵਿਚੋਂ ਹੈ, ਕਿਹੜੀ ਗੋਤ ਦੇ ਵਿਚੋਂ ਹੈ। ਪ੍ਰਮਾਤਮਾ ਦਾ ਆਪਣਾ ਕੋਈ ਮੁਲਕ ਨਹੀਂ। ਇਸ ਵਾਸਤੇ ਪ੍ਰਮਾਤਮਾ ਦੇ ਦਰਬਾਰ ਵਿਚ ਮੁਲਕ ਦੀ ਵਿਚਾਰ ਨਹੀਂ ਹੁੰਦੀ। ਰੰਗ, ਰੂਪ, ਨਸਲ ਦੀ ਵਿਚਾਰ ਨਹੀਂ ਹੁੰਦੀ। ਮਜ਼ਬ ਦੀ ਵਿਚਾਰ ਵੀ ਨਹੀਂ ਹੁੰਦੀ। ਫਿਰ ਕਿਸ ਦੀ ਵਿਚਾਰ ਹੁੰਦੀ ਹੈ ? ਪ੍ਰਮਾਤਮਾ ਕੀ ਵਿਚਾਰਦਾ ਹੈ ? ਸਾਡਾ ਕੀ ਵਿਚਾਰਦਾ ਹੈ ? ਮਜ਼ਬ, ਰੰਗ, ਰੂਪ, ਨਸਲ ਕਤਈ ਨਹੀਂ। ਭਾਸ਼ਾ, ਸਾਡੀਆਂ ਕੁਝ ਗੱਲਾਂ ਉਸ ਦੇ ਵਿਚਾਰ ਵਿਚ ਹਨ। ਉਹ ਵਿਚਾਰਦਾ ਹੈ। ਕੀ ?

*ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥*

(ਜਪੁ ਜੀ ਸਾਹਿਬ)

ਉਹ ਜੋ ਸੱਚਾ ਹੈ, ਜਿਸਦਾ ਦਰਬਾਰ ਸੱਚਾ ਹੈ। ਉਥੇ ਸਿਰਫ਼ ਜੀਵਾਂ ਦੇ ਕਰਮ ਦੀ ਵਿਚਾਰ ਹੁੰਦੀ ਹੈ, ਹੋਰ ਕੁਝ ਵੀ ਨਹੀਂ। ਕਰਮ ਦੀ ਵਿਚਾਰ ਵੀ ਸਿਰਫ਼ ਮਨੁੱਖਾਂ ਦੀ ਹੁੰਦੀ ਹੈ, ਪਸ਼ੂਆਂ ਦੀ ਨਹੀਂ। ਕਿਉਂ ? ਕਰਮ ਦੀ ਜ਼ਿੰਮੇਵਾਰੀ ਸਿਰਫ਼ ਸੂਝ ਸਮਝ ਨਾਲ ਚੱਲਦੀ ਹੈ। ਕਰਮ ਦੀ ਜ਼ਿੰਮੇਵਾਰੀ ਅਸੀਂ ਇਕ ਸਾਲ ਦੇ ਬੱਚੇ ਉੱਤੇ ਨਹੀਂ ਲਗਾ ਸਕਦੇ। ਹਾਲਾਂਕਿ ਇਕ ਸਾਲ ਦਾ ਬੱਚਾ ਰੋਂਦਾ ਵੀ ਹੈ, ਖਾਂਦਾ ਵੀ ਹੈ, ਹੱਸਦਾ ਵੀ ਹੈ, ਕੁਝ ਕਰਦਾ ਵੀ ਹੈ। ਪੀਂਦਾ ਵੀ ਹੈ। ਪਰ ਕਰਮ ਦੀ ਜ਼ਿੰਮੇਵਾਰੀ ਇਸ ਬੱਚੇ 'ਤੇ ਨਹੀਂ ਲਗਾ ਸਕਦੇ। ਜਿਵੇਂ ਕਈ ਦਫ਼ਾ ਬੱਚੇ ਨੂੰ ਠੰਡ ਲੱਗੀ ਹੁੰਦੀ ਹੈ ਅਤੇ ਮੈਂ ਦੇਖਿਆ ਹੈ ਯੋਰਪ ਦੇ ਦੇਸ਼ਾਂ ਵਿਚ ਲੋਕੀਂ ਬੱਚੇ ਦੇ ਮੂੰਹ ਵਿਚ ਬਰਾਂਡੀ ਪਾਉਂਦੇ ਹਨ। ਸ਼ਰਾਬ ਪਾਉਂਦੇ ਹਨ, ਪਰ ਇਸ ਕਰਮ ਦੀ ਜ਼ਿੰਮੇਵਾਰੀ ਉਸ ਬੱਚੇ 'ਤੇ ਆਇਦ ਨਹੀਂ ਹੋਵੇਗੀ, ਕਿਉਂਕਿ ਅਜੇ ਸਮਝ ਹੀ ਕੋਈ ਨਹੀਂ ਉਸ ਨੂੰ। ਮੈਂ ਕੀ ਖਾਣਾ ਹੈ ? ਕੀ ਪੀਣਾ ਹੈ ? ਬੱਚਿਆਂ ਤੋਂ ਪਰੇ ਹਨ ਪਸ਼ੂ, ਬਿਲਕੁਲ ਨਾ ਸਮਝ। ਕਰਮ ਦੀ ਜ਼ਿੰਮੇਵਾਰੀ ਉਹਨਾਂ 'ਤੇ ਵੀ ਨਹੀਂ ਹੈ। ਪਸ਼ੂ ਕਿਸੇ ਖੇਤ ਦੇ ਵਿਚੋਂ ਚੋਰੀ ਨਾਲ ਫ਼ਸਲ ਖਾ ਲਵੇ, ਉਸ ਨੂੰ ਚੋਰੀ ਦਾ ਵੀ ਪਤਾ ਨਹੀਂ। ਉਸ 'ਤੇ ਮੁਕੱਦਮਾ ਅਸੀਂ ਨਹੀਂ ਚਲਾ ਸਕਦੇ। ਸੱਪ ਨੇ ਕਿਸੇ ਨੂੰ ਡੰਗ ਮਾਰ ਦਿੱਤਾ ਤੇ ਅਗਲਾ ਮਰ ਗਿਆ ਹੈ ਤੇ ਹੁਣ ਕਤਲ ਦਾ ਮੁਕੱਦਮਾ ਅਸੀਂ ਸੱਪ 'ਤੇ ਨਹੀਂ ਬਣਾ ਸਕਦੇ। ਗਊ ਨੇ ਕਿਸੇ ਨੂੰ ਸਿੰਘ ਮਾਰਿਆ, ਅਗਲਾ ਜ਼ਖ਼ਮੀ ਹੋ ਗਿਆ ਹੈ ਤੇ ਹੁਣ ਇਹ ਲੜਾਈ ਝਗੜੇ ਦਾ ਮੁਕੱਦਮਾ ਅਸੀਂ ਗਊ 'ਤੇ ਨਹੀਂ ਬਣਾ ਸਕਦੇ। ਸਮਝ ਹੀ ਕੋਈ ਨਹੀਂ। ਕਰਮ ਦੀ ਜ਼ਿੰਮੇਵਾਰੀ ਸਿਰਫ਼ ਮਨੁੱਖ ਨਾਲ ਆਇਦ ਹੁੰਦੀ ਹੈ। ਜਿਵੇਂ ਹੀ ਬੱਚਾ ਚਾਰ ਪੰਜ ਸਾਲ ਦਾ ਹੋ ਜਾਵੇ, ਕਰਮ ਦੀ ਜ਼ਿੰਮੇਵਾਰੀ ਨਾਲ ਚੱਲ ਪੈਂਦੀ ਹੈ ਅਤੇ ਮਰਦੇ ਦੱਮ ਤੱਕ ਚਲੇਗੀ। ਪ੍ਰਮਾਤਮਾ ਦੇ ਦਰਬਾਰ ਵਿਚ ਸਿਰਫ਼ ਕਰਮਾਂ ਦੀ ਵਿਚਾਰ ਹੈ।

*ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥*

(ਜਪੁ ਜੀ ਸਾਹਿਬ)

ਜਿਸ ਦਾ ਦਰਬਾਰ ਸੱਚਾ ਹੈ, ਜਿਸ ਦਾ ਨਿਆਉਂ ਸੱਚਾ ਹੈ, ਜਿਸ ਦਾ ਇਨਸਾਫ਼ ਸੱਚਾ ਹੈ, ਉਥੇ ਬੱਸ ਸਿਰਫ਼ ਕਰਮ ਦੀ ਵਿਚਾਰ ਹੁੰਦੀ ਹੈ। ਇਸ ਦਾ ਮਜ਼੍ਹਬ ਕੀ ਹੈ ? ਮੁਸਲਮਾਨ ਹੈ ਕਿ ਹਿੰਦੂ ਹੈ ? ਇਹ ਸਿੱਖ ਹੈ ਕਿ ਈਸਾਈ ਹੈ, ਉਹ ਨਹੀਂ ਵਿਚਾਰਦਾ। ਪ੍ਰਮਾਤਮਾ ਨਹੀਂ ਵਿਚਾਰਦਾ। ਹਿੰਦੁਸਤਾਨੀ ਹੈ ਕਿ ਪਾਕਿਸਤਾਨੀ ਹੈ। ਯੋਰਪੀਨ ਹੈ ਜਾਂ ਅਮੈਰਿਕਨ ਹੈ। ਈਰਾਨੀ ਹੈ। ਅਫ਼ਗਾਨੀ ਹੈ, ਨਹੀਂ ਵਿਚਾਰ ਹੁੰਦੀ। ਗੋਰਾ ਹੈ, ਕਾਲਾ ਹੈ, ਪੰਜਾਬੀ ਬੋਲਦਾ ਹੈ ਕਿ ਹਿੰਦੀ ਬੋਲਦਾ ਹੈ, ਨਹੀਂ ਵਿਚਾਰ ਹੁੰਦੀ। ਸਿਰਫ਼ ਕਰਮ ਦੀ ਵਿਚਾਰ ਹੁੰਦੀ ਹੈ ਤੇ ਕਰਮ ਨੂੰ ਵਿਦਵਾਨਾਂ ਨੇ ਚਾਰ ਹਿੱਸਿਆਂ ਵਿਚ ਵੰਡਿਆ ਹੈ। ਇਹ ਬਹਾਨੇਬਾਜ਼ੀ ਅਸੀਂ ਛੱਡ ਦੇਈਏ ਕਿ ਜਦੋਂ ਗੁਰੂ ਜਪਾਏਗਾ, ਅਸੀਂ ਜੱਪਾਂਗੇ। ਜਦੋਂ ਗੁਰੂ ਕਰਾਏਗਾ, ਅਸੀਂ ਕਰਾਂਗੇ। ਇਸਦਾ ਮਤਲਬ ਹੈ ਕਿ ਗੁਰੂ ਇਹ ਚਾਹੁੰਦਾ ਹੈ ਕਿ ਤੂੰ ਸਵੇਰੇ ਸ਼ਾਮ ਸ਼ਰਾਬ ਪੀਂਦਾ ਰਹਿ। ਝੂਠ ਬੋਲੀ ਜਾ। ਅਨਰਥ ਕਰੀ ਜਾ। ਅਜੇ ਗੁਰੂ ਇਹੀ ਚਾਹੁੰਦਾ ਹੈ। ਨਹੀਂ, ਕਰਮ ਫ਼ਿਲੋਸਫ਼ੀ ਨੂੰ ਸਮਝਣਾ ਪਏਗਾ।

ਕਰਮ ਨੂੰ ਪ੍ਰਥਮ ਦੋ ਹਿੱਸਿਆਂ ਵਿਚ ਵਿਦਵਾਨ ਮੰਨ ਰਹੇ ਹਨ। ਕਰਮ-ਕਿਰਤ, ਕਰਮ-ਵਿਚਾਰ। ਜੋ ਤਨ ਦੇ ਤਲ 'ਤੇ ਪ੍ਰਗਟ ਹੋ ਜਾਏ, ਉਸਨੂੰ ਕਹਿੰਦੇ ਹਨ ਕਰਮ-ਕਿਰਤ ਅਤੇ ਜੋ ਮਨ ਵਿਚ ਚੱਲਦਾ ਹੈ, ਉਸਨੂੰ ਕਹਿੰਦੇ ਹਨ ਕਰਮ-ਵਿਚਾਰ। ਇਹ ਦੋ ਤਰ੍ਹਾਂ ਦੇ ਕਰਮ ਹਨ। ਅੰਦਰ ਸੰਸਕਾਰ ਉਸੇ ਕਰਮ ਦੇ ਬਣਦੇ ਹਨ, ਜਿਸ ਕਿਰਤ ਨਾਲ ਮਨ ਸਹਿਮਤ ਹੋਵੇ। ਜੇਕਰ ਮੈਂ ਗੁਰਦੁਆਰੇ ਬੈਠਾ ਹਾਂ ਅਤੇ ਮੇਰਾ ਮਨ ਇਥੇ ਨਹੀਂ ਹੈ ਤਾਂ ਗੁਰਦੁਆਰੇ ਬੈਠਣ 'ਤੇ ਮੇਰੇ ਅੰਦਰ ਸੰਸਕਾਰ ਨਹੀਂ ਬਣਨਗੇ। ਕੀਰਤਨ ਹੋ ਰਿਹਾ ਹੈ, ਮੇਰਾ ਮਨ ਨਹੀਂ ਸੁਣ ਰਿਹਾ। ਸੰਸਕਾਰ ਨਹੀਂ ਬਣਨਗੇ। ਤੇ ਜਿਸ ਦੇ ਸੰਸਕਾਰ ਨਹੀਂ ਬਣੇ, ਉਹ ਕਰਮ ਲਿਖਿਆ ਵੀ ਨਹੀਂ ਗਿਆ। ਸੰਸਕਾਰ ਹੀ ਲੇਖਾ ਹੈ।

ਕਹਿੰਦੇ ਹਨ ਪ੍ਰਮਾਤਮਾ ਹਰ ਕਰਮ ਲਿਖਦਾ ਹੈ। ਕਿਹੜਾ ਕਰਮ ਲਿਖਦਾ ਹੈ ? ਜਿਹੜਾ ਮਨ ਨਾਲ ਕਰੀਏ। ਮੇਰੀ ਜ਼ਬਾਨ ਵਾਹਿਗੁਰੂ ਵਾਹਿਗੁਰੂ ਪਈ ਕਰਦੀ ਹੈ ਪਰ ਮੇਰਾ ਮਨ ਉਸ ਵਿਚ ਨਹੀਂ। ਉਸ ਵਾਹਿਗੁਰੂ ਦੇ ਸੰਸਕਾਰ ਮੇਰੇ ਅੰਦਰ ਨਹੀਂ ਬਣਨਗੇ। ਨਹੀਂ ਲਿਖਿਆ ਜਾਏਗਾ। ਪੂਰਾ ਧਿਆਨ ਦੇਣਾ। ਕਰਮ ਕਿਰਤ ਜੋ ਤਨ ਦੇ ਤੱਲ 'ਤੇ ਪ੍ਰਗਟ ਹੁੰਦਾ ਹੈ। ਕਰਮ ਵਿਚਾਰ ਜੋ ਮਨ ਵਿਚ ਚੱਲਦੇ ਹਨ। ਪਹਿਲੀ ਸ਼੍ਰੇਣੀ, ਪ੍ਰਥਮ ਸ਼੍ਰੇਣੀ, ਜਿਨ੍ਹਾਂ ਨੂੰ ਅਸੀਂ ਬ੍ਰਹਮ ਗਿਆਨੀ, ਸੰਤ, ਅਵਤਾਰ ਕਹਿ ਦੇਈਏ, ਉਹਨਾਂ ਦੀ ਕਰਮ-ਕਿਰਤ ਵੀ ਬੜੀ ਮਹਾਨ ਹੈ ਤੇ ਕਰਮ-ਵਿਚਾਰ ਵੀ ਬੜੇ ਮਹਾਨ ਹਨ। ਸੋਚਣੀ ਵੀ ਬੜੀ ਅਜ਼ੀਮ ਹੈ। ਵਿਚਾਰ ਵੀ ਬੜੇ ਬੁਲੰਦ ਹਨ। ਕਿਰਤ ਵੀ ਬੜੀ ਮਹਾਨ ਹੈ। ਉਹਨਾਂ ਦੀ ਕਿਰਤ ਤੋਂ ਜਗਤ ਨੂੰ ਕੁਝ ਮਿਲਦਾ ਹੈ। ਉਹਨਾਂ ਦੇ ਵਿਚਾਰ ਉਹਨਾਂ ਦੇ ਆਪਣੇ ਲਈ ਤਾਂ ਲਾਭਕਾਰੀ ਹਨ, ਜਗਤ ਲਈ ਵੀ ਲਾਭਕਾਰੀ ਹੁੰਦੇ ਹਨ। ਉਹ ਮਨ ਦੇ ਤੱਲ 'ਤੇ ਵੀ ਮਹਾਨ ਹਨ। ਤਨ ਦੇ ਤੱਲ 'ਤੇ ਵੀ ਮਹਾਨ ਹਨ। ਕਰਮ-ਕਿਰਤ ਵੀ ਉਹਨਾਂ ਦੀ ਮਹਾਨ ਹੈ। ਕਰਮ-ਵਿਚਾਰ ਵੀ ਉਹਨਾਂ ਦੇ ਮਹਾਨ ਹਨ। ਇਹ ਪਹਿਲੀ ਸ਼੍ਰੇਣੀ ਹੈ।

ਦੂਜੀ ਸ਼੍ਰੇਣੀ ਕਰਮ-ਵਿਚਾਰ ਬੜੇ ਮਹਾਨ ਹਨ। ਸੋਚਣੀ ਬੜੀ ਅਜ਼ੀਮ ਹੈ। ਭਾਵਨਾ ਬੜੀ ਪਵਿੱਤਰ ਹੈ। ਨੀਅਤ ਬੜੀ ਸ਼ੁੱਧ ਹੈ। ਕਿਰਤ ਕਦੀ ਕਦੀ ਗ਼ਲਤ ਹੋ ਜਾਂਦੀ ਹੈ। ਤੇ ਜਦ ਕਿਰਤ ਗ਼ਲਤ ਹੁੰਦੀ ਹੈ ਤਾਂ ਸਮਾਜ ਤੇ ਕਾਨੂੰਨ ਸਿਰਫ਼ ਕਿਰਤ ਨੂੰ ਦੇਖਦਾ ਹੈ ਤੇ ਸਮਾਜ ਤੇ ਕਾਨੂੰਨ ਦੀ ਪਹੁੰਚ ਵੀ ਸਿਰਫ਼ ਕਿਰਤ ਤੱਕ ਹੈ, ਵਿਚਾਰ ਤੱਕ ਨਹੀਂ ਹੈ। ਮੇਰੇ ਅੰਦਰ ਜਿਹੜੇ ਵਿਚਾਰ ਚੱਲਦੇ ਪਏ ਹਨ, ਤੁਹਾਨੂੰ ਕੀ ਪਤਾ ਹੈ। ਤੇ ਤੁਹਾਡੇ ਅੰਦਰ ਕੋਈ ਸੋਚਣੀ ਚੱਲਦੀ ਹੋਵੇ, ਮੈਨੂੰ ਕੀ ਪਤਾ ਹੈ। ਤੁਸੀਂ ਕਿਸ ਦੀ ਯਾਦ ਵਿਚ ਬੈਠੇ ਹੋ ਅਤੇ ਮੈਂ ਕਿਸ ਨੂੰ ਇਥੇ ਬੈਠਿਆਂ ਯਾਦ ਕਰਦਾ ਹਾਂ, ਤੁਹਾਨੂੰ ਕੀ ਪਤਾ ਹੈ। ਕਰਮ-ਵਿਚਾਰ ਗੁਪਤ ਹਨ। ਮਾਨਸਿਕ ਕਰਮ ਗੁਪਤ ਹਨ। ਇਸ ਵਾਸਤੇ ਮਾਨਸਿਕ ਕਰਮ ਉਹ ਜੋ ਅਵਸਥਾ ਹੈ, ਉਸਨੂੰ ਚਿਤਰਗੁਪਤ ਕਹਿ ਦਿੱਤਾ ਗਿਆ। ਉਹ ਤਸਵੀਰ ਜੋ ਸਾਡੀ ਗੁਪਤ ਹੈ, ਨਹੀਂ ਦਿਖਾਈ ਦਿੰਦੀ ਹੈ। ਮੈਂ ਤੁਹਾਨੂੰ ਦੇਖ ਲਿਆ, ਤੁਸੀਂ ਮੈਨੂੰ ਦੇਖ ਲਿਆ। ਪ੍ਰਗਟ ਚਿੱਤਰ ਹੈ। ਕੋਈ ਫ਼ੋਟੋਗ੍ਰਾਫ਼ਰ ਇਸ ਦਾ

ਫ਼ੋਟੋ ਵੀ ਲੈ ਸਕਦਾ ਹੈ। ਕੋਈ ਚਿੱਤਰਕਾਰ ਇਸ ਦਾ ਚਿੱਤਰ ਵੀ ਬਣਾ ਸਕਦਾ ਹੈ, ਪਰ ਮੇਰੇ ਵਿਚਾਰਾਂ ਦਾ ਚਿੱਤਰ ਕਿਵੇਂ ਬਣਾਏਗਾ। ਮੈਂ ਜੋ ਸੋਚਦਾ ਹਾਂ, ਉਸ ਦੀ ਤਸਵੀਰ ਕਿਵੇਂ ਬਣਾਏਗਾ। ਤੁਹਾਡੇ ਅੰਦਰ ਜਿਹੜੀਆਂ ਯਾਦਾਂ ਚੱਲ ਰਹੀਆਂ ਹਨ, ਕੋਈ ਫ਼ੋਟੋ-ਗ੍ਰਾਫ਼ਰ ਕਿਸ ਤਰ੍ਹਾਂ ਉਸ ਦੀ ਫ਼ੋਟੋ ਲਏਗਾ। ਉਹ ਚਿੱਤਰ ਗੁਪਤ ਹੈ। ਤਾਂ ਮੈਂ ਅਰਜ਼ ਕਰਾਂ, ਦੂਜੀ ਸ਼੍ਰੇਣੀ ਦੀ ਭਾਵਨਾ ਬੜੀ ਸ਼ੁੱਧ ਹੈ। ਨੀਅਤ ਬੜੀ ਚੰਗੀ ਹੈ। ਕਰਮ ਵਿਚਾਰ ਬੜੇ ਉੱਚੇ ਹਨ। ਕਦੀ ਕਦੀ ਕਿਰਤ ਗ਼ਲਤ ਹੋ ਜਾਂਦੀ ਹੈ।

ਦੋ ਉਦਾਹਰਨ ਮੈਂ ਤੁਹਾਡੇ ਸਾਹਮਣੇ ਰੱਖਣ ਲੱਗਾ ਹਾਂ। ਸਮਾਜ ਤੇ ਕਾਨੂੰਨ ਸਿਰਫ਼ ਕਿਰਤ ਨੂੰ ਦੇਖਦਾ ਹੈ, ਵਿਚਾਰ ਨੂੰ ਨਹੀਂ ਦੇਖਦਾ। ਵਿਚਾਰ ਤੱਕ ਉਸ ਦੀ ਪਹੁੰਚ ਹੀ ਨਹੀਂ ਹੈ। ਕਾਨੂੰਨ ਦੀ ਪਹੁੰਚ ਮਨੁੱਖ ਦੀ ਨੀਅਤ ਤੱਕ ਨਹੀਂ ਹੈ। ਸਮਾਜ ਦੀ ਪਹੁੰਚ ਮਨੁੱਖ ਦੇ ਵਿਚਾਰਾਂ ਤੱਕ ਨਹੀਂ ਹੈ। ਸਮਾਜ ਸਿਰਫ਼ ਕਿਰਤ ਨੂੰ ਦੇਖਦਾ ਹੈ। ਸਮਾਜ ਤੇ ਕਾਨੂੰਨ ਸਿਰਫ਼ ਕਿਰਤ ਦੇਖਦਾ ਹੈ, ਵਿਚਾਰ ਨਹੀਂ। ਕਿਰਤ ਕਦੀ ਕਦੀ ਉਹਨਾਂ ਲੋਕਾਂ ਕੋਲੋਂ ਵੀ ਗ਼ਲਤ ਹੋ ਜਾਂਦੀ ਹੈ, ਜਿੰਨ੍ਹਾਂ ਦੀ ਨੀਅਤ ਬੜੀ ਸ਼ੁੱਧ ਹੈ। ਭਾਵਨਾ ਬੜੀ ਚੰਗੀ ਹੈ। ਵਿਚਾਰ ਬੜੇ ਨਿਰਮਲ ਹਨ। ਬੜੇ ਉੱਚੇ ਹਨ, ਪਰ ਕਿਰਤ ਗ਼ਲਤ ਹੈ।

ਤਰੇਤੇ ਯੁੱਗ ਦੇ ਅਵਤਾਰੀ ਪੁਰਸ਼ ਸ੍ਰੀ ਰਾਮ ਹਨ। ਉਹਨਾਂ ਦੇ ਪਿਤਾ ਦਸ਼ਰਥ ਸ਼ਿਕਾਰ ਖੇਡਣ ਲਈ ਨਿਕਲੇ ਹਨ। ਅਵਤਾਰੀ ਪੁਰਸ਼ ਕਰੀਬਨ ਕਰੀਬਨ ਕਸ਼ਤਰੀ ਘਰਾਣੇ 'ਚੋਂ ਹਨ। ਚਾਹੇ ਰਾਮ ਹਨ, ਕ੍ਰਿਸ਼ਨ ਹਨ। ਇਹ ਸ਼ਸਤ੍ਰਧਾਰੀ ਸਨ।

ਸ਼ਿਕਾਰ ਖੇਡਦੇ ਸਨ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ। ਸ਼ਿਕਾਰ ਖੇਡਦੇ ਸਨ, ਹਰਿਗੋਬਿੰਦ ਸਾਹਿਬ ਜੀ। ਇਹ ਤਾਂ ਕੁਝ ਦਿਨਾਂ ਤੋਂ ਰੌ ਰੀਤ ਚੱਲ ਪਈ ਹੈ ਅਹਿੰਸਾ ਪਰਮੋ ਧਰਮ ਦੀ। ਸਿੱਖ ਧਰਮ ਨੂੰ ਵੀ ਜੈਨ ਧਰਮ ਬਣਾਉਣ ਦੀ ਕੋਸ਼ਿਸ਼ ਹੋ ਰਹੀ ਹੈ। ਗ਼ਲਤ ਸੋਚਣੀ ਹੈ। ਸਮਝਿਆ ਹੀ ਨਹੀਂ ਗਿਆ। ਜਾਣਿਆ ਹੀ ਨਹੀਂ ਗਿਆ। ਅੰਧਾ ਧੁੰਦ ਬਸ ਇੱਟ ਤੇ ਇੱਟ ਸੁੱਟੀ ਜਾ ਰਹੇ ਹਨ। ਤਰਤੀਬ ਨਹੀਂ ਹੈ। ਬਣਾਵਟ ਨਹੀਂ ਹੈ।

ਸ਼ਿਕਾਰ ਖੇਡਣ ਲਈ ਨਿਕਲੇ ਹਨ ਦਸ਼ਰਥ। ਸ਼ਿਕਾਰ ਹੱਥ ਨਹੀਂ ਆਇਆ ਤੇ ਵਾਪਿਸ ਆ ਰਹੇ ਹਨ। ਸਾਹਮਣੇ ਸਰੋਵਰ ਹੈ। ਐਸਾ ਪ੍ਰਤੀਤ ਹੋਇਆ ਜਿਵੇਂ ਕੋਈ ਹਿਰਨ ਪਾਣੀ ਪੀ ਰਿਹਾ ਹੈ। ਆਵਾਜ਼ ਆਈ ਹੈ। ਖਿੱਚ ਕੇ ਬਾਨ ਮਾਰਿਆ ਹੈ। ਲੱਗਿਆ ਹੈ, ਪਰ ਇਹ ਹਿਰਨ ਨਹੀਂ ਸੀ, ਮਨੁੱਖ ਸੀ। ਆਵਾਜ਼ ਨਿਕਲੀ, ਚੀਖ਼ ਨਿਕਲੀ ਤਾਂ ਦਸ਼ਰਥ ਨੂੰ ਖ਼ਿਆਲ ਆਇਆ ਕਿ ਕੋਈ ਬੰਦਾ ਹੈ। ਮੇਰੇ ਕੋਲੋਂ ਭੁਲੇਖਾ ਹੋ ਗਿਆ ਹੈ। ਦੌੜ ਕੇ ਜਦ ਗਏ ਤਾਂ ਕੋਲ ਜਾ ਕੇ ਕੀ ਦੇਖਦੇ ਹਨ, ਸਰਵਨ ਕੁਮਾਰ ਸੀ। ਆਪਣੇ ਮਾਂ-ਬਾਪ ਲਈ ਪਾਣੀ ਭਰਨ ਆਇਆ ਸੀ। ਪਰ ਤੀਰ ਤਾਂ ਸੀਨੇ ਵਿਚੋਂ ਨਿਕਲ ਚੁੱਕਿਆ ਸੀ। ਤੜਪ ਰਿਹਾ ਸੀ। ਰੋਣ ਲੱਗ ਪਏ ਦਸ਼ਰਥ, ਹੇ ਪ੍ਰਭੂ ! ਇਹ ਮੇਰੇ ਕੋਲੋਂ ਕੀ ਹੋ ਗਿਆ। ਰੋਂਦੇ ਹਨ। ਕਿਰਤ ਤੇ ਗ਼ਲਤ ਹੋ ਗਈ। ਭਾਵਨਾ ਗ਼ਲਤ

ਨਹੀਂ ਹੈ। ਨੀਅਤ ਗ਼ਲਤ ਨਹੀਂ ਹੈ, ਕਿਉਂਕਿ ਅੰਦਰੋਂ ਮਾਰਨ ਦੀ ਸੋਚੀ ਨਹੀਂ ਸੀ। ਸਰਵਨ ਕੁਮਾਰ ਨੂੰ ਮਾਰਨ ਦਾ ਇਰਾਦਾ ਨਹੀਂ ਸੀ। ਇਹ ਗੱਲ ਵੱਖਰੀ ਹੈ ਕਿ ਤੀਰ ਲੱਗ ਗਿਆ ਬੰਦੇ ਨੂੰ। ਸਮਾਜ ਤੇ ਕਾਨੂੰਨ ਦੀ ਨਿਗਾਹ ਵਿਚ ਦਸ਼ਰਥ ਕਾਤਲ ਹੈ। ਪ੍ਰਮਾਤਮਾ ਦੀ ਨਿਗਾਹ ਵਿਚ ਕਾਤਲ ਨਹੀਂ ਹੈ, ਕਿਉਂਕਿ ਉਸ ਦੀ ਨੀਅਤ ਨਹੀਂ ਸੀ ਮਾਰਨ ਦੀ। ਸੋਚ ਕੇ ਨਹੀਂ ਆਇਆ ਮਾਰਨ ਲਈ। ਉਹ ਤਾਂ ਹੋ ਗਈ ਅਚਾਨਕ। ਕਿਰਤ ਗ਼ਲਤ ਹੋ ਗਈ ਹੈ। ਵਿਚਾਰ ਗ਼ਲਤ ਨਹੀਂ ਹਨ। ਭਾਵਨਾ ਗ਼ਲਤ ਨਹੀਂ ਹੈ। ਸੋਚਣੀ ਗ਼ਲਤ ਨਹੀਂ ਹੈ। ਇਹ ਕਰਮ ਨਹੀਂ ਲਿਖਿਆ ਜਾਏਗਾ। ਇਸ ਦੇ ਸੰਸਕਾਰ ਨਹੀਂ ਬਣਨਗੇ। ਤੇ ਜਦ ਲਿਖਿਆ ਨਹੀਂ ਜਾਏਗਾ ਤਾਂ ਉਸਦੀ ਵਿਚਾਰ ਕੀ ਹੋਏਗੀ। ਪ੍ਰਮਾਤਮਾ ਦੇ ਦਰਬਾਰ ਵਿਚ ਸਿਰਫ਼ ਕਰਮ ਦੀ ਵਿਚਾਰ ਹੁੰਦੀ ਹੈ।

*ਕਰਮੀ ਕਰਮੀ ਹੋਇ ਵੀਚਾਰੁ॥*

(ਜਪੁ ਜੀ ਸਾਹਿਬ)

ਇਕ ਦੂਸਰਾ ਉਦਾਹਰਨ। ਬਾਰਾਮੂਲਾ ਦੀ ਗੱਲ ਹੈ। ਛੇਵੇਂ ਪਾਤਿਸ਼ਾਹ ਸ਼ਿਕਾਰ ਖੇਡ ਕੇ ਵਾਪਿਸ ਆ ਰਹੇ ਹਨ। ਨਾਲ 10–20 ਸਿੰਘ ਹਨ। ਇਕ ਬਿਰਧ ਮਾਤਾ ਨੇ ਛੇਵੇਂ ਪਾਤਿਸ਼ਾਹ ਦੇ ਘੋੜੇ ਦੀ ਲਗਾਮ ਪਕੜ ਲਈ ਤੇ ਹੱਥ ਜੋੜ ਕੇ ਆਖੀ ਜਾਏ, ਤੁਸੀਂ ਪਤਿਤ ਮੈਂ ਪਤਿਤ ਪਾਵਨ। ਤੁਸੀਂ ਪਤਿਤ ਮੈਂ ਪਤਿਤ ਪਾਵਨ। ਆਖੀ ਜਾਂਦੀ ਹੈ। ਹੁਣ ਇਹ ਤਾਂ ਕਿਰਤ ਗ਼ਲਤ ਹੈ। ਜ਼ਬਾਨ ਨਾਲ ਜੋ ਬੋਲਣਾ ਹੈ, ਕਿਰਤ ਹੈ। ਹੱਥਾਂ ਪੈਰਾਂ ਨਾਲ ਜੋ ਕਰਨਾ ਹੈ, ਕਿਰਤ ਹੈ।

ਕਹਿੰਦੇ ਹਨ, ਦਸ ਫ਼ੀਸਦੀ ਮਨੁੱਖ ਆਪਣੇ ਹੱਥਾਂ ਪੈਰਾਂ ਰਾਹੀਂ ਪ੍ਰਗਟ ਹੁੰਦਾ ਹੈ। ਨੱਬੇ ਫ਼ੀਸਦੀ ਮਨੁੱਖ ਆਪਣੇ ਬੋਲਾਂ ਰਾਹੀਂ ਪ੍ਰਗਟ ਹੁੰਦਾ ਹੈ ਕਿ ਇਹ ਰਜੋ ਗੁਣੀ ਹੈ, ਤਮੋ ਗੁਣੀ ਹੈ, ਸਤੋ ਗੁਣੀ ਹੈ, ਮੂਰਖ ਹੈ, ਸਿਆਣਾ ਹੈ, ਧਾਰਮਿਕ ਹੈ, ਰਾਜਨੀਤਿਕ ਹੈ, ਇਹ ਤਾਂ ਉਸ ਦੇ ਬੋਲ ਦੱਸਦੇ ਹਨ। ਇਹ ਕ੍ਰੋਧੀ ਹੈ, ਇਹ ਸ਼ਾਂਤਮਈ ਹੈ, ਇਹ ਤਾਂ ਉਸ ਦੇ ਬੋਲ ਦੱਸਦੇ ਹਨ। ਦੱਸ ਫ਼ੀਸਦੀ ਦਾ ਪਤਾ ਚੱਲਦਾ ਹੈ ਮਨੁੱਖ ਦੇ ਹੱਥਾਂ ਪੈਰਾਂ ਤੋਂ ਕਿ ਕੀ ਕਰਦਾ ਹੈ। ਨੱਬੇ ਫ਼ੀਸਦੀ ਮਨੁੱਖ ਦੀ ਅਸਲੀਅਤ ਪ੍ਰਗਟ ਹੁੰਦੀ ਹੈ ਉਸ ਦੇ ਬੋਲਾਂ ਤੋਂ। ਕਿਰਤ ਹੈ। ਬੋਲ ਕਿਰਤ ਹਨ। ਤਾਂ ਹੁਣ ਕਿਰਤ ਤੇ ਉਸ ਮਾਤਾ ਦੀ ਬਹੁਤ ਗ਼ਲਤ ਹੈ। ਅਪਸ਼ਬਦ ਪਈ ਬੋਲਦੀ ਹੈ। ਤੁਸੀਂ ਪਤਿਤ ਮੈਂ ਪਤਿਤ ਪਾਵਨ। ਸੇਵਾਦਾਰ ਨੇ ਮਾਤਾ ਦੇ ਹੱਥੋਂ ਲਗਾਮ ਛੁਡਾਈ ਤੇ ਆਖਿਆ, ਹੇ ਮੂਰਖ ਮਾਈ, ਕੀ ਕਹਿ ਰਹੀ ਹੈਂ। ਤੈਨੂੰ ਬੋਲਣ ਦੀ ਤਮੀਜ਼ ਵੀ ਨਹੀਂ। ਇਕ ਪਾਸੇ ਕੀਤਾ। ਛੇਵੇਂ ਪਾਤਿਸ਼ਾਹ ਘੋੜੇ ਤੋਂ ਉਤਰੇ। ਮਾਤਾ ਨੂੰ ਗਲਵਕੜੀ ਵਿਚ ਲਿਆ ਹੈ। ਆਖਿਆ ਮਾਂ ! ਜੋ ਤੂੰ ਕਹਿ ਰਹੀ ਹੈਂ, ਠੀਕ ਕਹਿ ਰਹੀ ਹੈਂ। ਫਿਰ ਆਖ, ਹੋਰ ਆਖ। ਬਹੁਤ ਚੰਗਾ ਲੱਗਦਾ ਹੈ। ਕਮਾਲ ਦੀ ਗੱਲ ਹੈ।

*ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ॥*

(ਅੰਗ ੪੫੦)

ਕਿਰਤ ਗ਼ਲਤ ਹੈ, ਭਾਵਨਾ ਗ਼ਲਤ ਨਹੀਂ ਹੈ। ਨੀਅਤ ਗ਼ਲਤ ਨਹੀਂ ਹੈ। ਵਿਚਾਰ ਗ਼ਲਤ ਨਹੀਂ ਹਨ। ਜੇਕਰ ਵਿਚਾਰ ਗ਼ਲਤ ਨਹੀਂ, ਭਾਵਨਾ ਗ਼ਲਤ ਨਹੀਂ, ਨੀਅਤ ਗ਼ਲਤ ਨਹੀਂ ਤਾਂ ਅੰਦਰ ਸੰਸਕਾਰ ਨਹੀਂ ਬਣਦੇ। ਉਹ ਕਰਮ ਲਿਖਿਆ ਨਹੀਂ ਜਾਂਦਾ। ਉਹ ਕਿਰਤ ਕਰਮ ਲਿਖਿਆ ਨਹੀਂ ਜਾਂਦਾ। ਕਿਰਤ ਕਰਮ ਉਹੀ ਲਿਖਿਆ ਜਾਂਦਾ ਹੈ, ਜਿਸ ਦੇ ਨਾਲ ਮਨ ਸਹਿਮਤ ਹੋਵੇ। ਨੀਅਤ ਕਰਕੇ ਬੋਲ ਰਹੀ ਹੋਵੇ। ਸੋਚ ਕੇ ਬੋਲ ਰਹੀ ਹੋਵੇ। ਵਿਚਾਰ ਕਰਕੇ ਬੋਲ ਰਹੀ ਹੋਵੇ। ਨਹੀਂ, ਇਸ ਤਰ੍ਹਾਂ ਨਹੀਂ ਬੋਲੀ ਸੀ। ਨੀਅਤ ਉਸ ਦੀ ਬੜੀ ਚੰਗੀ ਸੀ। ਭਾਵਨਾ ਉਸ ਦੀ ਬੜੀ ਪਾਵਨ ਸੀ। ਇਹ ਦੂਜੀ ਸ਼੍ਰੇਣੀ ਹੈ। ਭਾਵਨਾ ਤਾਂ ਠੀਕ ਹੈ। ਵਿਚਾਰ ਤਾਂ ਠੀਕ ਹਨ। ਕਿਰਤ ਕਦੀ ਕਦੀ ਗ਼ਲਤ ਹੋ ਜਾਂਦੀ ਹੈ। ਸਮਾਜ ਤੇ ਕਾਨੂੰਨ ਭਾਵੇਂ ਇਹਨਾਂ ਨੂੰ ਕਬੂਲ ਨਾ ਕਰੇ, ਪਰ ਪ੍ਰਮਾਤਮਾ ਕਬੂਲ ਕਰਦਾ ਹੈ। ਗੁਰੂ ਕਬੂਲ ਕਰਦਾ ਹੈ।

ਇਕ ਤੀਜੀ ਸ਼੍ਰੇਣੀ ਹੈ। ਇਸੇ ਸ਼੍ਰੇਣੀ ਵਿਚ ਸੰਸਾਰ ਭਰ ਦੇ ਗ਼ਾਲਬਨ 97 ਫ਼ੀਸਦੀ ਮਨੁੱਖ ਆ ਜਾਂਦੇ ਹਨ। ਕਿਰਤ ਚੰਗੀ ਹੈ। ਬਹੁਤ ਚੰਗੀ ਹੈ। ਸਮਾਜ ਦੀ ਨਿਗਾਹ ਵਿਚ ਸਤਸੰਗੀ ਹਨ, ਗਿਆਨੀ ਹਨ, ਦਾਨੀ ਹਨ, ਰਾਗੀ ਹਨ, ਪ੍ਰਚਾਰਕ ਹਨ, ਪ੍ਰਬੰਧਕ ਹਨ, ਸੇਵਾ ਕਰਦੇ ਹਨ, ਦਾਨ ਕਰਦੇ ਹਨ, ਪੁੰਨ ਕਰਦੇ ਹਨ। ਸਮਾਜ ਦੀਆਂ ਨਜ਼ਰਾਂ ਵਿਚ ਪ੍ਰਤਿਸ਼ਟਿਤ ਹਨ। ਕਾਨੂੰਨ ਦੀ ਨਿਗਾਹ ਵਿਚ ਵੀ ਚੰਗੇ ਹਨ। ਕਿਉਂਕਿ ਕਿਰਤ ਚੰਗੀ ਹੈ, ਪਰ ਨੀਅਤ ਚੰਗੀ ਨਹੀਂ ਹੈ। ਭਾਵਨਾ ਚੰਗੀ ਨਹੀਂ ਹੈ। ਵਿਚਾਰ ਸ਼ੁੱਧ ਨਹੀਂ ਹਨ। ਤਨ ਇਹਨਾਂ ਦਾ ਸਤਸੰਗਿ ਵਿਚ ਹੁੰਦਾ ਹੈ। ਮਨ ਵਿਚ ਕੁਸੰਗਤ ਹੁੰਦੀ ਹੈ। ਨੀਅਤ ਠੀਕ ਨਹੀਂ ਹੈ। ਭਾਵਨਾ ਠੀਕ ਨਹੀਂ ਹੈ। ਹੁਣ ਇਹ ਕਿਰਤ ਕਿਤਨੀ ਹੀ ਚੰਗੀ ਕਿਉਂ ਨਾ ਹੋਵੇ, ਇਸ ਦੇ ਸੰਸਕਾਰ ਨਹੀਂ ਬਣਨਗੇ। ਇਹ ਨਹੀਂ ਲਿਖੀ ਜਾਏਗੀ। ਕਿਉਂਕਿ ਕਿਰਤ ਤੇ ਚੰਗੀ ਹੈ, ਨੀਅਤ ਚੰਗੀ ਨਹੀਂ ਹੈ। ਉਹ ਜੋ ਨੀਅਤ ਚੰਗੀ ਨਹੀਂ ਹੈ, ਬਸ ਉਹੀ ਲਿਖੀ ਜਾਏਗੀ। ਦਾਨ ਕਰ ਰਿਹਾ ਹੈ, ਪਰ ਅੰਦਰ ਹੰਕਾਰ ਚੱਲ ਰਿਹਾ ਹੈ ਤਾਂ ਹੰਕਾਰ ਦੇ ਸੰਸਕਾਰ ਬਣਨਗੇ। ਦਾਨ ਦੇ ਸੰਸਕਾਰ ਨਹੀਂ ਬਣਨਗੇ। ਸੇਵਾ ਕਰ ਰਿਹਾ ਹੈ ਤੇ ਅੰਦਰ ਕੋਈ ਸੁਆਰਥ ਹੈ ਤਾਂ ਉਸ ਸੁਆਰਥ ਦੇ ਸੰਸਕਾਰ ਬਣਨਗੇ। ਉਸ ਸੇਵਾ ਦੇ ਸੰਸਕਾਰ ਨਹੀਂ ਬਣਨਗੇ।

ਕਿਰਤ ਬੜੀ ਮਹਾਨ ਹੈ, ਬੜੀ ਮਹਾਨ। ਵਿਚਾਰ ਠੀਕ ਨਹੀਂ ਹੈ ਤਾਂ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਪਾਖੰਡ ਹੈ। ਹੁਣ ਕਿਰਤ ਤੇ ਦਿਖਾਈ ਦਿੰਦੀ ਹੈ, ਵਿਚਾਰ ਦਿਖਾਈ ਨਹੀਂ ਦਿੰਦੇ।

*ਕਰਮ ਧਰਮ ਪਾਖੰਡ ਜੋ ਦੀਸਹਿ*

(ਅੰਗ ੭੪੭)

ਇਹ ਜੋ ਦਿਖਾਈ ਦੇ ਰਿਹਾ ਹੈ। ਦਾਨ ਦਿਖਾਈ ਦਿੰਦਾ ਹੈ। ਗਿਆਨ ਦਿਖਾਈ ਦੇ ਜਾਂਦਾ ਹੈ। ਸੇਵਾ ਦਿਖਾਈ ਦੇ ਜਾਂਦੀ ਹੈ। ਜੋ ਦੀਸੈ - ਜੋ ਦਿਖਾਈ ਦੇ ਰਿਹਾ ਹੈ, ਪਾਖੰਡ ਹੈ, ਕਿਉਂਕਿ ਨੀਅਤ ਠੀਕ ਨਹੀਂ ਹੈ। ਭਾਵਨਾ ਠੀਕ ਨਹੀਂ ਹੈ। ਵਿਚਾਰ ਠੀਕ ਨਹੀਂ ਹਨ।

ਪ੍ਰਮਾਤਮਾ ਨੀਅਤ ਨੂੰ ਦੇਖਦਾ ਹੈ। ਹੁਣ ਜੋ ਨੀਅਤ ਨਾਲ, ਭਾਵਨਾ ਨਾਲ, ਵਿਚਾਰ ਨਾਲ ਕਰਮ ਕੀਤਾ ਜਾਂਦਾ ਹੈ, ਇਸ ਦੇ ਸੰਸਕਾਰ ਬਣਦੇ ਹਨ, ਬਾਕੀ ਦੇ ਨਹੀਂ। ਕਈ ਦਫ਼ਾ ਮਨੁੱਖ ਗਾਲ੍ਹ ਕੱਢਦਾ ਹੈ ਕਿਸੇ ਨੂੰ ਤਾਂ ਮਨ ਕਰਕੇ ਕੱਢਦਾ ਹੈ। ਉਸਦੇ ਸੰਸਕਾਰ ਬਣ ਜਾਂਦੇ ਹਨ। ਜ਼ਬਾਨ ਨਾਲ ਵਾਹਿਗੁਰੂ ਵਾਹਿਗੁਰੂ ਜੱਪਦਾ ਹੈ ਪਰ ਮਨ ਨਾਲ ਨਹੀਂ ਜੱਪਦਾ ਤਾਂ ਉਸ ਦੇ ਸੰਸਕਾਰ ਨਹੀਂ ਬਣਦੇ।

*ਮਨ ਕਰਿ ਕਬਹੂ ਨ ਹਰਿ ਗੁਨ ਗਾਇਓ॥*
*ਬਿਖਿਆਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ॥*

(ਅੰਗ ੧੨੩੧)

ਤੇ ਮਨ ਕਰਕੇ ਕਦੀ ਪ੍ਰਭੂ ਦੇ ਗੀਤ ਨਹੀਂ ਗਾਏ ਤਾਂ ਪ੍ਰਭੂ ਦੇ ਅੰਦਰ ਸੰਸਕਾਰ ਹੀ ਨਹੀਂ ਬਣੇ। ਉਹ ਲਿਖਿਆ ਹੀ ਨਹੀਂ ਗਿਆ। ਬਸ ਇਹ 97 ਫ਼ੀਸਦੀ ਲੋਕ ਹਨ ਮੰਦਿਰ, ਮਸਜਿਦ, ਗੁਰਦੁਆਰਿਆਂ ਵਿਚ ਜਾਣ ਵਾਲੇ। ਦਾਨ ਪੁੰਨ ਕਰਨ ਵਾਲੇ ਅਤੇ ਫਿਰ ਰੋਂਦੇ ਪਿੱਟਦੇ ਵੀ ਰਹਿੰਦੇ ਹਨ ਕਿ ਦੁਖੀ ਬੜੇ ਹਾਂ। ਕਲੇਸ਼ ਬੜਾ ਹੈ। ਮਨ ਵਿਚ ਬੇਚੈਨੀ ਬੜੀ ਹੈ। ਇਤਨਾ ਦਾਨ ਪੁੰਨ ਕਰਦੇ ਹਾਂ। ਸਿਮਰਨ ਕਰਦੇ ਹਾਂ। ਯਕੀਨ ਜਾਣੋ, ਕੱਖ ਵੀ ਨਹੀਂ ਕਰਦੇ। ਬਸ ਕਿਰਤ ਹੈ, ਵਿਚਾਰ ਨਹੀਂ ਹੈ। ਨੀਅਤ ਨਹੀਂ ਠੀਕ। ਭਾਵਨਾ ਨਹੀਂ ਠੀਕ। ਇਸਨੂੰ ਗੁਰੂ ਅਰਜਨ ਦੇਵ ਜੀ ਪਾਖੰਡ ਕਹਿੰਦੇ ਹਨ।



*ਕਰਮ ਧਰਮ ਪਾਖੰਡ ਜੋ ਦੀਸਹਿ*

ਇਹ ਜੋ ਦਿਖਾਈ ਦੇ ਰਹੇ ਹਨ, ਪਾਖੰਡ ਹੈ। ਧਾਰਮਿਕ ਮੰਦਿਰਾਂ ਵਿਚ, ਧਾਰਮਿਕ ਜਗਤ ਦੇ ਵਿਚ ਜ਼ਿਆਦਾ ਪਾਖੰਡ ਹੀ ਚੱਲਦਾ ਹੈ। ਸੰਤ ਦਿਖਾਈ ਦੇ ਰਿਹਾ ਹੈ ਪਰ ਸੰਤ ਹੈ ਨਹੀਂ। ਗਿਆਨੀ ਦਿਖਾਈ ਦੇ ਰਿਹਾ ਹੈ ਪਰ ਗਿਆਨੀ ਹੈ ਨਹੀਂ। ਦਾਨੀ ਦਿਖਾਈ ਦੇ ਰਿਹਾ ਹੈ, ਪਰ ਦਾਨੀ ਹੈ ਨਹੀਂ। ਇਹ ਕੀਰਤਨੀਆ ਦਿਖਾਈ ਦੇ ਰਿਹਾ ਹੈ, ਇਹ ਕੀਰਤਨੀਆ ਹੈ ਨਹੀਂ। ਇਸਦਾ ਮਨ ਕਦੀ ਕੀਰਤਨੀਆ ਨਹੀਂ ਹੈ। ਇਹ ਪਾਠੀ ਦਿਖਾਈ ਦੇ ਰਿਹਾ ਹੈ, ਇਹ ਪਾਠੀ ਹੈ ਨਹੀਂ। ਇਹ ਸੇਵਾ ਕਰਦਾ ਦਿਖਾਈ ਦੇ ਰਿਹਾ ਹੈ, ਵਾਸਤਵਿਕ ਇਹ ਸੇਵਾਦਾਰ ਹੈ ਨਹੀਂ। ਸਿਰਫ਼ ਦਿਖਾਈ ਦੇ ਰਿਹਾ ਹੈ।

*ਕਰਮ ਧਰਮ ਪਾਖੰਡ ਜੋ ਦੀਸਹਿ*

(ਅੰਗ ੭੪੭)

ਸਤਸੰਗਿ ਵਿਚ ਬੈਠਾ ਦਿਖਾਈ ਦੇ ਰਿਹਾ ਹੈ, ਸਤਸੰਗੀ ਹੈ ਨਹੀਂ।

*ਕਰਮ ਧਰਮ ਪਾਖੰਡ ਜੋ ਦੀਸਹਿ*

ਜੋ ਸਿਰਫ਼ ਦਿਖਾਈ ਦੇ ਰਿਹਾ ਹੈ, ਪਰ ਹੈ ਨਹੀਂ। ਕਿਰਤ ਬੜੀ ਚੰਗੀ ਹੈ, ਭਾਵਨਾ ਠੀਕ ਨਹੀਂ, ਵਿਚਾਰ ਠੀਕ ਨਹੀਂ, ਤਾਂ ਇਹ ਕਿਤਨੀ ਵੀ ਜਿਹੜੀ ਕਿਰਤ ਹੈ, ਸਾਰੀ

ਵਿਅਰਥ ਚਲੀ ਜਾਏਗੀ। ਕੁੰਚਰ ਦਾ ਇਸ਼ਨਾਨ, ਹਾਥੀ ਦਾ ਇਸ਼ਨਾਨ ਕੁਝ ਵੀ ਨਹੀਂ। ਪਰ ਇਸ ਤਰ੍ਹਾਂ ਦੇ ਮਨੁੱਖ ਨੂੰ ਸਮਾਜ ਵਿਚ ਸਨਮਾਨ ਮਿਲ ਸਕਦਾ ਹੈ ਅਤੇ ਕਾਨੂੰਨ ਦੀਆਂ ਨਜ਼ਰਾਂ ਵਿਚ ਵੀ ਉਹ ਠੀਕ ਹੈ ਤੇ ਕਿਰਤ ਠੀਕ ਹੈ। ਸਮਾਜ ਵੀ ਇਸਨੂੰ ਠੀਕ ਕਹੇਗਾ, ਕਿਉਂਕਿ ਦਾਨੀ ਹੈ, ਗਿਆਨੀ ਹੈ, ਸੇਵਾ ਕਰਦਾ ਹੈ। ਸਮਾਜ ਦੀਆਂ ਨਜ਼ਰਾਂ ਵਿਚ ਵੀ ਇਹ ਪ੍ਰਤਿਸ਼ਟਿਤ ਹੋਵੇਗਾ ਪਰ ਪ੍ਰਮਾਤਮਾ ਦੀ ਨਿਗਾਹ ਦੇ ਥੱਲੇ ਨਹੀਂ ਆਏਗਾ। ਕੁਝ ਵੀ ਨਹੀਂ। ਇਹ ਤੀਜੀ ਸ਼੍ਰੇਣੀ ਹੈ।

ਇਹ ਚੌਥੀ ਸ਼੍ਰੇਣੀ ਹੈ। ਕਰਮ-ਕਿਰਤ ਵੀ ਗ਼ਲਤ ਹੈ। ਕਰਮ-ਵਿਚਾਰ ਵੀ ਗ਼ਲਤ ਹਨ। ਨੀਅਤ ਵੀ ਭੈੜੀ ਹੈ। ਕਿਰਤ ਵੀ ਭੈੜੀ ਹੈ। ਵਿਚਾਰ ਵੀ ਬੜੇ ਮੈਲੇ ਹਨ। ਭਾਵਨਾ ਬੜੀ ਅਸ਼ੁੱਧ ਹੈ, ਮੈਲੀ ਹੈ। ਕਿਰਤ ਵੀ ਬੜੀ ਮੈਲੀ ਹੈ। ਨਾ ਸਮਾਜ ਵਿਚ ਮਾਨ ਪ੍ਰਤਿਸ਼ਠਾ ਅਤੇ ਪ੍ਰਮਾਤਮਾ ਦੇ ਦਰਬਾਰ ਵਿਚ ਵੀ ਇਹ ਲੋਕ ਆਪਣਾ ਲੋਕ ਵੀ ਗਵਾ ਛੱਡਦੇ ਹਨ, ਪਰਲੋਕ ਵੀ ਗਵਾ ਛੱਡਦੇ ਹਨ। ਨਾ ਲੋਕ ਵਿਚ ਕੁਝ ਗੱਲ, ਨਾ ਪਰਲੋਕ ਵਿਚ। ਇਹਨਾਂ ਨੂੰ ਦੇਖ ਕੇ ਮੇਰੇ ਪਾਤਿਸ਼ਾਹ ਨੇ ਕਿਹਾ ਹੈ-

*ਲੋਕ ਗਇਓ ਪਰਲੋਕ ਗਵਾਇਓ॥*

ਨਾ ਸਮਾਜ ਵਿਚ ਥਾਂ ਮਿਲੀ, ਨਾ ਪ੍ਰਮਾਤਮਾ ਵਿਚ। ਨਾ ਲੋਕ ਵਿਚ ਪ੍ਰਤਿਸ਼ਠਾ ਮਿਲੀ, ਨਾ ਪਰਲੋਕ ਵਿਚ। ਕਿਰਤ ਵੀ ਮਾੜੀ ਤੇ ਵਿਚਾਰ ਵੀ ਮਾੜੇ। ਵਿਚਾਰ ਤੇ ਕਿਰਤ ਦੀ ਪ੍ਰਮਾਤਮਾ ਨੇ ਸਾਨੂੰ ਖੁੱਲ੍ਹ ਦੇ ਦਿੱਤੀ ਹੈ।



ਜ਼ਮੀਨ ਨਾਲੋਂ ਤਿੰਨ ਗੁਣਾ ਜ਼ਿਆਦਾ ਸਾਗਰ ਬਹੁਤ ਵੱਡਾ ਹੈ। ਅਵਲ ਤੇ ਸਾਰੀ ਧਰਤੀ ਦਾ ਭਰਮਨ ਕਰਨਾ ਬਹੁਤ ਔਖਾ ਹੈ, ਪਰ ਇਤਨਾ ਸਾਗਰ ਇਤਨਾ ਸਮੁੰਦਰ,

*ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥*

ਉਸ ਦੀ ਕਿਰਤ ਵਿਚੋਂ ਜੇ ਤੁਸੀਂ ਕੁਝ ਕਰ ਸਕਦੇ ਹੋ ਤਾਂ ਕੁਝ ਬਣਾ ਕੇ ਦਿਖਾਉ। ਕੁਝ ਘਟਾ ਕੇ ਦਿਖਾਉ। ਨਹੀਂ ਕੁਝ ਕਰ ਸਕਦੇ। ਇਹ ਸਭ ਕੁਝ ਉਸ ਦੇ ਵੱਸ ਵਿਚ ਹੈ। ਚੰਗਾ ਸੋਚ ਸਕਦਾ ਹੈ। ਮਾੜਾ ਸੋਚ ਸਕਦਾ ਹੈ। ਨੀਅਤ ਚੰਗੀ ਕਰ ਸਕਦਾ ਹੈ। ਮਾੜੀ ਕਰ ਸਕਦਾ ਹੈ। ਨੀਅਤ ਮਾੜੀ ਹੈ। ਗੁਰਬਾਣੀ ਇਸ ਵਾਸਤੇ ਸੁਣੀ ਹੈ ਕਿ ਨੀਅਤ ਠੀਕ ਕਰਨੀ ਹੈ। ਕੀਰਤਨ ਇਸ ਵਾਸਤੇ ਸੁਣਨਾ ਹੈ ਕਿ ਵਿਚਾਰ ਠੀਕ ਕਰਨੇ ਹਨ। ਇਸਨੂੰ ਕਹਿੰਦੇ ਹਨ ਮਨ ਨੂੰ ਸ਼ੁੱਧ ਕਰਨਾ। ਤਨ ਅਸ਼ੁੱਧ ਹੋ ਗਿਆ ਹੈ ਤਾਂ ਪਾਣੀ ਹੈ, ਸਾਬਨ ਹੈ। ਧੋ ਲਉ। ਮਨ ਅਸ਼ੁੱਧ ਹੋ ਗਿਆ, ਵਿਚਾਰ ਮੈਲੇ ਹੋ ਗਏ ਹਨ। ਨੀਅਤ ਭੈੜੀ ਹੋ ਗਈ ਹੈ। ਸੋਚਣੀ ਭੈੜੀ ਹੋ ਗਈ ਹੈ ਤਾਂ ਫਿਰ ਵਾਹਿਗੁਰੂ ਵਾਹਿਗੁਰੂ ਜੱਪ। ਬਾਣੀ ਸੁਣ। ਪਰ ਮਨ ਸੁਣੇਗਾ ਤਾਂ ਨੀਅਤ ਠੀਕ ਹੋਵੇਗੀ। ਕਿਉਂਕਿ ਨੀਅਤ ਮਾੜੀ ਤਾਂ ਮਨ ਦੀ ਹੈ। ਵਿਚਾਰ ਮਾੜੇ ਤਾਂ ਮਨ ਦੇ ਹਨ। ਜੇਕਰ ਮਨ ਨੇ ਸੁਣਿਆ ਹੀ ਨਹੀਂ। ਪਾਣੀ ਪਿੰਡੇ 'ਤੇ ਪਿਆ ਹੀ ਨਹੀਂ ਤਾਂ ਮੈਲ ਕਿੱਥੇ ਜਾਏਗੀ। ਆਪਣੇ

ਸਰੀਰ ਨੂੰ ਛੋਹਿਆ ਹੀ ਨਹੀਂ ਤਾਂ ਮੈਲ ਕਿਸ ਤਰ੍ਹਾਂ ਜਾਏਗੀ। ਪਾਣੀ ਨੇ ਮਨ ਨੂੰ ਛੋਹਿਆ ਹੀ ਨਹੀਂ ਤਾਂ ਨੀਅਤ ਕਿੱਥੋਂ ਚੰਗੀ ਹੋਵੇਗੀ। ਜੇਕਰ ਮਨ ਕਰਕੇ ਨਹੀਂ ਪੜ੍ਹੀ ਤਾਂ ਨੀਅਤ ਠੀਕ ਨਹੀਂ ਹੋਵੇਗੀ, ਭਾਵਨਾ ਠੀਕ ਨਹੀਂ ਹੋਵੇਗੀ। ਵਿਚਾਰ ਠੀਕ ਨਹੀਂ ਹੋਣਗੇ। ਪਰ ਕਿਉਂਕਿ ਇਹ ਮਰਿਆਦਾ ਵੀ ਪ੍ਰਮਾਤਮਾ ਨੇ ਆਪ ਬਣਾਈ ਹੈ ਕਿ ਪਾਣੀ ਨਾਲ ਮਨ ਨਹੀਂ ਧੁਲੇਗਾ, ਤਨ ਧੁਲੇਗਾ ਅਤੇ ਗੁਰਬਾਣੀ ਨਾਲ ਮਨ ਸਾਫ਼ ਹੋਵੇਗਾ, ਪਾਵਨ ਹੋਵੇਗਾ, ਪਵਿੱਤਰ ਹੋਵੇਗਾ। ਗੁਰਬਾਣੀ ਦੇ ਪਾਠ ਨਾਲ ਤਨ ਸਾਫ਼ ਨਹੀਂ ਹੋਵੇਗਾ, ਨਹੀਂ ਤਾਂ ਇਸ਼ਨਾਨ ਕਰਨ ਦੀ ਲੋੜ ਨਹੀਂ। ਇਹ ਤਾਂ ਅਲੱਗ ਅਲੱਗ ਸਿਲਸਿਲੇ ਹਨ। ਕੱਪੜੇ ਸਾਫ਼ ਕਰਨੇ ਹਨ, ਨਹੀਂ ਹੋਏ। ਸਾਰੀ ਜ਼ਿੰਦਗੀ ਖੱਪਦਾ ਰਹਿ। ਇਹ ਨਹੀਂ ਹੋਵੇਗਾ। ਇਹ ਤੇਰੇ ਵੱਸ ਵਿਚ ਨਹੀਂ ਹੈ। ਇਹ ਤੇਰੀ ਪਹੁੰਚ ਤੋਂ ਪਰ੍ਹੇ ਦੀ ਗੱਲ ਹੈ। ਉਮੀਦ ਹੈ ਇਹ ਵਿਚਾਰ ਪਕੜ ਵਿਚ ਆ ਗਈ ਹੋਣੀ ਹੈ।

ਸੂਹੀ ਮਹਲਾ ੪ ॥

*ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥*

ਜੋ ਬਣ ਚੁੱਕਿਆ ਹੈ। ਜੋ ਕੀਤਾ ਹੈ, ਕਿਰਤ ਹੋ ਚੁੱਕੀ ਹੈ ਅਤੇ ਇਸਦੇ ਪਿੱਛੇ ਜੋ ਕਰਨਹਾਰ ਹੈ, ਉਸ ਦੀ ਰਜ਼ਾ ਹੈ। ਉਸ ਦੀ ਰਜ਼ਾ ਦੇ ਵਿਚ ਹੀ ਕਰਨਹਾਰ ਨੇ ਇਹ ਸਭ ਕੁਝ ਕੀਤਾ ਹੈ। ਉਸ ਨੇ ਆਪਣੀ ਰਜ਼ਾ ਵਿਚ ਬਣਾਇਆ ਹੈ। ਆਪਣੀ ਮਰਜ਼ੀ ਨਾਲ ਬਣਾਇਆ ਹੈ। ਆਪਣੀ ਬਣਾਈ ਹੋਈ ਸੋਚਣੀ ਦੇ ਮੁਤਾਬਿਕ ਬਣਾਇਆ ਹੈ।

*ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥ ੧ ॥*

ਅਸੀਂ ਆਪਣੀ ਕਿਰਤ ਕਰਕੇ ਇਸ ਕੀਤੇ ਹੋਏ ਵਿਚ ਨਾ ਕੁਝ ਵਾਧਾ ਕਰ ਸਕਦੇ ਹਾਂ, ਨਾ ਘਟਾ ਸਕਦੇ ਹਾਂ। ਅਸੀਂ ਇਸ ਵਿਚ ਬੇਬਸ ਹਾਂ। ਅਸੀਂ ਇਸ ਦੇ ਵਿਚ ਕੁਝ ਨਹੀਂ ਕਰ ਸਕਦੇ। ਜੋ ਕੀਤਾ ਜਾ ਚੁੱਕਿਆ ਹੈ, ਨਾ ਵਧਾ ਸਕਦੇ ਹਾਂ, ਨਾ ਘਟਾ ਸਕਦੇ ਹਾਂ। ਖਲੜੀ ਪ੍ਰਮਾਤਮਾ ਨੇ ਕਾਲੀ ਦੇ ਦਿੱਤੀ ਹੈ। ਹੁਣ ਜਿਤਨਾ ਸਾਬਣ ਲਾਉਣਾ ਹੈ ਲਾ ਲੈ। ਜਿਤਨਾ ਪਾਊਡਰ ਲਾਉਣਾ ਹੈ ਲਾ ਲੈ। ਜਿੰਨੀਆਂ ਕਰੀਮਾਂ ਲਾਉਣੀਆਂ ਹਨ ਲਾ ਲੈ। ਇਹ ਕਾਲੀ ਦੀ ਕਾਲੀ ਰਹੇਗੀ। ਨਹੀਂ ਹੋਣ ਲੱਗੀ ਚਿੱਟੀ। ਪਰ ਕਾਲੇ ਰੰਗ ਦੀ ਵੀ ਆਪਣੀ ਅਹਿਮੀਅਤ ਹੈ, ਬਸ ਇਤਨੀ ਸਮਝ ਹੋਣੀ ਚਾਹੀਦੀ ਹੈ। ਕੇਸ ਚਿੱਟੇ ਹੋਣ ਲੱਗਣ ਤੇ ਲੋਕੀਂ ਕਾਲੇ ਕਰਦੇ ਹਨ। ਕਾਲੇ ਰੰਗ ਦੀ ਵੀ ਆਪਣੀ ਮਹਾਨਤਾ ਹੈ। ਕਾਲੇ ਰੰਗ ਦਾ ਵੀ ਆਪਣਾ ਸੁਹੱਪਣ ਹੈ। ਜੇ ਰਾਤ ਉਸ ਨੇ ਬਣਾਈ ਹੈ ਤਾਂ ਉਸ ਦੀ ਸਾਨੂੰ ਲੋੜ ਹੈ।

*ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥*

(ਅੰਗ ੧੦)

ਦਿਨ ਬਣਾਇਆ ਹੈ, ਸਾਡੀ ਲੋੜ ਹੈ। ਦਿਨ ਚਿੱਟਾ ਬਣਾਇਆ। ਰਾਤ ਕਾਲੀ ਬਣਾਈ। ਇਸ ਦੀ ਲੋੜ ਹੈ। ਹਰ ਰੰਗ ਦੀ ਆਪਣੀ ਮਹਾਨਤਾ ਹੈ। ਤੂੰ ਕਾਲੇ ਰੰਗ ਨੂੰ ਨਖਿੱਧ

ਕਿਉਂ ਗਿਣਦਾ ਹੈਂ। ਕੋਈ ਨਖਿੱਧ ਰੰਗ ਨਹੀਂ। ਫਿਰ ਰੰਗ ਸਭੇ ਨਾਰਾਇਣੇ ਹਨ। ਸਭ ਉਸੇ ਦੇ ਬਣਾਏ ਹੋਏ ਰੰਗ ਹਨ। ਉਸ ਦੀ ਬਣਤਰ ਤੋਂ ਬਿਨਾਂ ਕੁਝ ਵੀ ਨਹੀਂ। ਉਸ ਦੀ ਜੋ ਕੀਤੀ ਹੋਈ ਹੈ, ਸ੍ਰਿਸ਼ਟੀ ਇਸ ਦੇ ਵਿਚ ਤੂੰ ਵਾਧਾ ਨਹੀਂ ਕਰ ਸਕਦਾ। ਇਸ ਦੇ ਵਿਚ ਤੂੰ ਕੁਝ ਘਟਾ ਨਹੀਂ ਸਕਦਾ। ਜੇਕਰ ਕਰ ਸਕਦਾ ਹੈਂ ਤਾਂ ਫਿਰ ਕਰਕੇ ਦੇਖ ਲੈ। ਕਰ ਕਰ ਇਹੀ ਦੇਖੇਗਾ, ਕੀ ? ਨਾ ਮੈਂ ਵਧਾ ਸਕਦਾ ਹਾਂ, ਨਾ ਮੈਂ ਘਟਾ ਸਕਦਾ ਹਾਂ। ਮੈਂ ਕੁਝ ਵੀ ਨਹੀਂ ਕਰ ਸਕਦਾ।

*ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ॥*

ਹੇ ਪਰੀਪੂਰਨ ਪ੍ਰਮਾਤਮਾ ! ਇਹ ਜਿਹੜੀ ਕਿਰਤ ਹੈ, ਸਾਰੀ ਦੀ ਸਾਰੀ ਤੇਰੇ ਹੀ ਵੱਸ ਹੈ, ਕਿਉਂਕਿ ਤੇਰੀ ਕੀਤੀ ਹੋਈ ਹੈ। ਤੇਰੀ ਬਣਾਈ ਹੋਈ ਹੈ। ਤੇਰੀ ਰਜ਼ਾ ਵਿਚ ਬਣੀ ਹੈ। ਤੇਰੇ ਵਿਧਾਨਕ ਢੰਗ ਨਾਲ ਬਣੀ ਹੋਈ ਹੈ।

*ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ*
*ਜਿਉ ਭਾਵੈ ਤਿਵੈ ਬਖਸਿ॥ ੧॥ ਰਹਾਉ॥*

ਇਸ ਦੇ ਵਿਚ ਸਾਡਾ ਕੋਈ ਜ਼ੋਰ ਨਹੀਂ ਹੈ ਕਿ ਅਸੀਂ ਕੁਝ ਕਰ ਸਕੀਏ। ਤੇਰੀ ਕੀਤੀ ਹੋਈ ਦੇ ਵਿਚ ਕੁਝ ਘਟਾ ਸਕੀਏ, ਵਧਾ ਸਕੀਏ। ਤੂੰ ਰਹਿਮਤ ਕਰ। ਬਖ਼ਸ਼ਿਸ਼ ਕਰ। ਬਸ ਸਾਡੇ 'ਤੇ ਤਰਸ ਖਾ। ਤੇਰੀ ਯਾਦ ਬਣੀ ਰਹੇ। ਤੇਰੀ ਸਿਮਰਤੀ ਬਣੀ ਰਹੇ। ਇਹ ਸਮਝ ਬਣੀ ਰਹੇ ਕਿ ਨਾ ਅਸੀਂ ਵਧਾ ਸਕਦੇ ਹਾਂ, ਨਾ ਅਸੀਂ ਘਟਾ ਸਕਦੇ ਹਾਂ। ਇਹ ਸਮਝ ਬਣੀ ਰਹੇ। ਇਹ ਸੂਝ ਬਣੀ ਰਹੇ।



*ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ॥*

ਇਹ ਪਿੰਡ, ਇਹ ਸਰੀਰ ਤੂੰ ਆਪ ਦਿੱਤਾ ਹੈ ਤੇ ਸਰੀਰ ਦੇ ਵਿਚ ਜੀਵਨ ਸ਼ਕਤੀ ਤੂੰ ਆਪ ਪਾਈ ਹੈ ਅਤੇ ਸਰੀਰ ਨੂੰ ਕਰਮ ਕਰਨ ਦੀ ਸਮਰੱਥਾ ਵੀ ਤੂੰ ਆਪ ਦਿੱਤੀ ਹੈ। ਇਹ ਕਿਰਤ ਵੀ ਕਰ ਸਕਦਾ ਹੈ। ਵਿਚਾਰ ਵੀ ਕਰ ਸਕਦਾ ਹੈ। ਇਸ ਤਰ੍ਹਾਂ ਦੀ ਸ਼ਕਤੀ ਵੀ ਤੂੰ ਆਪ ਦਿੱਤੀ ਹੈ। ਇਸ ਤਰ੍ਹਾਂ ਦੇ ਕਾਰੇ ਲਾਇਆ ਹੈ।

*ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ॥੨॥*

ਇਸ ਹੁਕਮ ਨੂੰ ਵੀ ਸਮਝਣਾ ਪਏਗਾ। ਹੁਕਮ ਬਹੁਤ ਬਾਰੀਕ ਵਿਚਾਰਧਾਰਾ ਹੈ।

*ਕਹੁ ਨਾਨਕ ਜਿਨਿ ਹੁਕਮੁ ਪਛਾਤਾ॥*
*ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥*

(ਅੰਗ ੮੮੫)

ਇਕ ਬੱਚਾ ਹੈ ਪੰਜ ਸਾਲ ਦਾ। ਉਸ ਨਾਲ ਇਕ ਹੁਕਮ ਹੈ। ਕੀ ? ਇਹ ਹੁਣ ਪੰਜ ਸਾਲ ਦਾ ਮਾਸੂਮ ਬੱਚਾ ਇਕ ਮਣ ਪੱਥਰ ਨਹੀਂ ਚੁੱਕ ਸਕਦਾ। ਤੇ ਹੁਣ ਬੱਚੇ 'ਤੇ ਅਸੀਂ ਕੋਈ ਜ਼ੁਲਮ

ਕਰੀਏ ਕਿ ਇਹ ਪੱਚੀ ਸਾਲ ਦਾ ਚੁੱਕਦਾ ਪਿਆ ਹੈ ਤੇ ਤੂੰ ਕਿਉਂ ਨਹੀਂ ਚੁੱਕਦਾ। ਇਹ 40 ਸਾਲ ਦਾ ਬੰਦਾ ਚੁੱਕਦਾ ਪਿਆ ਹੈ, ਤੂੰ ਕਿਉਂ ਨਹੀਂ ਚੁੱਕਦਾ ? ਚੁੱਕ। ਨਹੀਂ ਚੁੱਕੇਂਗਾ ਤਾਂ ਤੈਨੂੰ ਮਾਰਾਂਗੇ। ਇਹ ਬੱਚੇ 'ਤੇ ਜ਼ੁਲਮ ਹੋਵੇਗਾ। ਕਿਰਤ ਮਨੁੱਖ ਆਪਣੀ ਸਮਰੱਥਾ ਦੇ ਮੁਤਾਬਿਕ ਕਰ ਸਕਦਾ ਹੈ, ਜ਼ਿਆਦਾ ਨਹੀਂ। ਠੀਕ ਹੈ, ਇਕ ਮਣ ਦਾ ਪੱਥਰ ਚੁੱਕਿਆ ਜਾ ਸਕਦਾ ਹੈ, ਪਰ ਵੀਹ, ਪੱਚੀ ਤੀਹ ਸਾਲ ਦੀ ਉਮਰ ਹੋਵੇ ਤਾਂ ਚੁੱਕ ਸਕਦਾ ਹੈ। ਇਹ ਪੰਜ ਸਾਲ ਦਾ ਮਾਸੂਮ ਬੱਚਾ ਨਹੀਂ ਚੁੱਕ ਸਕਦਾ। ਪਰ ਜੇਕਰ ਕੋਈ ਆਖੇ ਕਿ ਉਹ ਵੀ ਬੰਦਾ ਤੇ ਇਹ ਵੀ ਬੰਦਾ। ਉਹ ਵੀ ਮਨੁੱਖ ਤੇ ਇਹ ਵੀ ਮਨੁੱਖ, ਤੂੰ ਚੁੱਕ। ਖੇਡ ਇਥੇ ਬਸ ਕਰਮਾਂ ਬਾਰੇ ਹੈ। ਬਾਹਰ ਦੀ ਕਿਰਤ ਬਾਰੇ ਹੈ। ਬੈਰੂਨੀ ਕਿਰਤ ਹਰ ਮਨੁੱਖ ਨਹੀਂ ਕਰ ਸਕਦਾ। ਹਰ ਤਰ੍ਹਾਂ ਦੀ ਕਿਰਤ। ਪ੍ਰਮਾਤਮਾ ਦਾ ਜੱਪ, ਪ੍ਰਮਾਤਮਾ ਦੀ ਸੋਚਣੀ ਹਰ ਇਕ ਮਨੁੱਖ ਸੋਚ ਸਕਦਾ ਹੈ। ਹਰ ਮਨੁੱਖ ਜੱਪ ਸਕਦਾ ਹੈ। ਨੀਅਤ ਹਰ ਬੰਦਾ ਠੀਕ ਕਰ ਸਕਦਾ ਹੈ। ਭਾਵਨਾ ਹਰ ਬੰਦਾ ਠੀਕ ਕਰ ਸਕਦਾ ਹੈ, ਪਰ ਕਿਰਤ ਇਕੋ ਜਿਹੀਆਂ ਹਰ ਬੰਦਾ ਨਹੀਂ ਕਰ ਸਕਦਾ। ਮਨੁੱਖ ਨੇ ਮੂਰਤੀ ਘੜੀ ਹੈ ਤੇ ਹੁਣ ਮੈਂ ਆਖਾਂ ਕਿ ਮੈਂ ਵੀ ਘੜਨੀ ਹੈ। ਮੈਂ ਨਹੀਂ ਘੱੜ ਸਕਦਾ। ਇਕ ਮਨੁੱਖ ਰਾਗ ਮਾਲਾ ਗਾਇਨ ਕਰਦਾ ਹੈ। ਪੂਰੀ ਦੀ ਪੂਰੀ ਰਾਗ ਮਾਲਾ ਬਿਆਨ ਕਰ ਦਿੰਦਾ ਹੈ। ਜਿਸ ਨੇ ਸਾਧਨਾ ਨਹੀਂ ਕੀਤੀ। ਅਜੇ ਉਸ ਉਮਰ ਤੱਕ ਨਹੀਂ ਪਹੁੰਚਿਆ। ਅਜੇ ਇਹ ਪੱਚੀ, ਤੀਹ ਸਾਲ ਦਾ ਨਹੀਂ ਹੋਇਆ ਤਾਂ ਪੱਥਰ ਕਿਵੇਂ ਚੁੱਕੇ। ਹੁਕਮ ਇਸ ਤਰੀਕੇ ਨਾਲ ਹੈ।



ਸੂਝ ਬੂਝ ਦੇ ਨਾਲ ਕਰਮ ਦੀ ਜ਼ਿੰਮੇਵਾਰੀ ਵੱਧਦੀ ਹੈ। ਬੱਚੇ ਦੀ ਖ਼ੁਰਾਕ ਥੋੜੀ ਹੈ। ਬੱਚਾ ਅੰਨ ਪਾਣੀ ਥੋੜਾ ਖਾਂਦਾ ਹੈ। ਬੱਚੇ ਦਾ ਭਜਨ ਵੀ ਥੋੜਾ ਹੈ। ਥੋੜਾ ਜਿਹਾ ਭਜਨ ਉਸ ਦੇ ਲਈ ਬੜਾ ਲਾਭਕਾਰੀ ਹੋਵੇਗਾ। ਬੱਚਾ ਥੋੜਾ ਖਾਂਦਾ ਹੈ। ਉਸਦੇ ਸਰੀਰ ਵਿਚ ਵਾਧਾ ਬਹੁਤ ਜ਼ਿਆਦਾ ਹੁੰਦਾ ਹੈ। ਕਈ ਦਫ਼ਾ ਇਕ ਜਵਾਨ ਤੇ ਬੁੱਢਾ ਖਾਂਦਾ ਬਹੁਤ ਹੈ ਪਰ ਉਸਦੇ ਸਰੀਰ ਵਿਚ ਵਾਧਾ ਨਹੀਂ ਹੁੰਦਾ। ਸਿਰਫ਼ ਸਰੀਰ ਜ਼ਿੰਦਾ ਰਹਿੰਦਾ ਹੈ। ਪਰੰਤੂ ਬੱਚਾ ਥੋੜਾ ਵੀ ਖਾਏ ਤਾਂ ਉਸਦੇ ਸਰੀਰ ਵਿਚ ਵਾਧਾ ਜ਼ਿਆਦਾ ਹੁੰਦਾ ਹੈ। ਇਕ ਬੱਚਾ 5 ਮਿੰਟ ਨਾਮ ਜੱਪੇ ਤੇ ਇਕ ਬੁੱਢਾ 5 ਘੰਟੇ ਨਾਮ ਜੱਪੇ, ਕਿਸੇ ਹੱਦ ਤੱਕ ਬਰਾਬਰ ਹੀ ਸਮਝ ਲਉ। ਉਸ ਦਾ 5 ਮਿੰਟ ਦਾ ਜੱਪਿਆ ਹੋਇਆ ਉਸਨੂੰ ਇਤਨਾ ਲਾਭ ਪਹੁੰਚਾ ਦੇਵੇਗਾ। ਬੁੱਢੇ ਦਾ 5 ਘੰਟੇ ਵੀ ਲਾਭ ਨਹੀਂ ਪਹੁੰਚਾਏਗਾ। ਇਸ ਤਰ੍ਹਾਂ ਦਾ ਹੁਕਮ, ਇਸ ਤਰ੍ਹਾਂ ਦੀ ਮਰਿਆਦਾ ਕਰਮਾਂ ਦੀ ਉਸ ਪਰੀਪੂਰਨ ਪ੍ਰਮਾਤਮਾ ਨੇ ਆਪ ਬਣਾਈ ਹੈ। ਜਿਹੋ ਜਿਹਾ ਤੂੰ ਹੁਕਮ ਕਰਦਾ ਹੈਂ, ਤਿਵੇਂ ਕੋਈ ਕਰਮ ਕਰਦਾ ਹੈ। ਜਿਸ ਤਰ੍ਹਾਂ ਦਾ ਤੂੰ ਧੁਰ ਦਰਗਾਹੋਂ ਲਿਖਿਆ ਹੈ, ਇਹ ਧੁਰ ਦਰਗਾਹੋਂ ਲਿਖਿਆ ਹੈ। ਪੰਜ ਸਾਲ ਦਾ ਬੱਚਾ ਇਕ ਮਣ ਦਾ ਪੱਥਰ ਨਹੀਂ ਚੁੱਕ ਸਕਦਾ। ਜੇ ਪੱਥਰ ਨੂੰ ਜ਼ਬਰਦਸਤੀ ਇਸ ਦੇ ਸਿਰ 'ਤੇ ਰੱਖਿਆ ਗਿਆ ਤਾਂ ਉਸ ਦੇ ਥੱਲੇ ਦੱਬ ਕੇ ਰਹਿ ਜਾਏਗਾ। ਉਸ ਦੀ ਕਬਰ ਬਣ ਜਾਏਗੀ। ਨਹੀਂ ਚੁੱਕ ਸਕਦਾ।

ਕਰਮ ਦੀ ਸੂਝ ਸਮਝ ਤਾਂ ਸਰੀਰਕ ਸਮਰੱਥਾ ਦੇ ਮੁਤਾਬਕ ਹੁੰਦੀ ਹੈ। ਇਕ ਨੌਜਵਾਨ ਸੇਵਾ ਕਰ ਰਿਹਾ ਹੈ। ਟੋਕਰੀ ਚੁੱਕ ਰਿਹਾ ਹੈ ਤੇ ਹੁਣ 80-85 ਸਾਲ ਦੇ ਬੁੱਢੇ ਨੂੰ ਆਖੋ ਕਿ ਤੂੰ

ਵੀ ਚੁੱਕ। ਉਸ ਦੀ ਸਮਰੱਥਾ ਤੋਂ ਪਰ੍ਹੇ ਦੀ ਗੱਲ ਹੈ। ਨਹੀਂ ਕਰ ਸਕਦਾ। ਜੈਸੇ ਜੈਸੇ ਕਰਮ ਕਰਨ ਦੀ ਤੂੰ ਸਮਰੱਥਾ ਦਿੱਤੀ ਹੈ, ਤੇਰੇ ਹੁਕਮ ਦੇ ਮੁਤਾਬਿਕ ਇਹ ਸਾਰੇ ਕਰਮ ਚੱਲਦੇ ਹਨ। ਇਹ ਸਾਰੀ ਕਿਰਤ ਚੱਲਦੀ ਹੈ। ਜਿਸ ਤਰ੍ਹਾਂ ਦੀ ਤੂੰ ਮਰਿਆਦਾ ਬਣਾ ਦਿੱਤੀ, ਜਿਸ ਤਰ੍ਹਾਂ ਦਾ ਤੂੰ ਵਿਧੀ ਵਿਧਾਨ ਬਣਾ ਦਿੱਤਾ, ਜਿਸ ਤਰ੍ਹਾਂ ਦੀ ਤੂੰ ਅਵਸਥਾ ਬਣਾ ਦਿੱਤੀ।

*ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ॥*

ਸਾਰਾ ਸੰਸਾਰ ਤੂੰ ਪੰਜ ਤੱਤਾਂ ਦਾ ਬਣਾਇਆ ਹੈ। ਵਾਕਿਆ ਹੀ ਮਨੁੱਖ ਆਖੇ ਕਿ ਮੈਂ ਕੁਝ ਕਰ ਸਕਦਾ ਹਾਂ ਤਾਂ ਛੇਵਾਂ ਤੱਤ ਬਣਾ ਕੇ ਦਿਖਾ। ਸੱਤਵਾਂ ਤੱਤ ਬਣਾ ਕੇ ਦਿਖਾ। ਜਾਂ ਕੁਝ ਘੱਟਾ ਕੇ ਦਿਖਾ। ਇਹ ਸਾਰੀ ਕਿਰਤ ਉਸ ਕਰਣਹਾਰ ਦੀ ਹੈ। ਤੇਰੀ ਨਹੀਂ ਹੈ।

*ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ॥੩॥*

ਇਕ ਗੁਰੂ ਨੂੰ ਮੁੱਖ ਰੱਖ ਕੇ ਜੋ ਕਰਮ ਕਰਦੇ ਹਨ, ਉਹਨਾਂ ਨੂੰ ਤੂੰ ਸੂਝ ਦੇ ਦਿੰਦਾ ਹੈਂ। ਸਮਝ ਦੇ ਦਿੰਦਾ ਹੈਂ। ਉਹਨਾਂ ਨੂੰ ਸਾਰੀ ਸੂਝ ਬੂਝ ਆ ਜਾਂਦੀ ਹੈ। ਇਹ ਕਿਰਤ ਸਾਰੀ ਉਸੇ ਦੀ ਹੈ। ਪਰ ਇਕ ਆਪਣੇ ਮਨ ਨੂੰ ਸਾਹਮਣੇ ਰੱਖ ਕੇ ਜ਼ਿੰਦਗੀ ਨੂੰ ਐਵੇਂ ਭਟਕਾ ਲੈਂਦੇ ਹਨ। ਭਰਮਾ ਲੈਂਦੇ ਹਨ ਤੇ ਫਿਰ ਜਨਮਾਂ ਦੇ ਧੱਕੇ ਖਾਂਦੇ ਹਨ।

*ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ॥*



ਹੇ ਪਰੀਪੂਰਨ ਪ੍ਰਮਾਤਮਾ ! ਤੇਰਾ ਹੁਕਮ ਇਤਨਾ ਮਹਾਨ ਹੈ, ਤੇਰੀ ਬਣਾਈ ਹੋਈ ਮਰਿਆਦਾ ਇਤਨੀ ਮਹਾਨ ਹੈ, ਤੇਰੀ ਮਹਿਮਾ ਇਤਨੀ ਉੱਚੀ ਹੈ ਕਿ ਮੈਂ ਬਿਆਨ ਨਹੀਂ ਕਰ ਸਕਦਾ। ਮੈਂ ਕਹਿ ਨਹੀਂ ਸਕਦਾ। ਕਿਉਂਕਿ ਮੈਂ ਮੂਰਖ ਹਾਂ। ਮੈਂ ਅਨਜਾਣ ਹਾਂ। ਨਾਸਮਝ ਹਾਂ। ਇਹ ਸਭ ਕੁਝ ਨੂੰ ਬਿਆਨ ਨਹੀਂ ਕਰ ਸਕਦਾ।

*ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ॥ ੪॥*

ਹੇ ਪਰੀਪੂਰਨ ਪ੍ਰਮਾਤਮਾ ! ਤੂੰ ਨਾਨਕ ਨੂੰ ਬਖ਼ਸ਼ ਲੈ। ਰਹਿਮਤ ਕਰ। ਤੇਰੀ ਸ਼ਰਨ ਵਿਚ ਆਏ ਹਾਂ ਤੇ ਤੂੰ ਸ਼ਰਣਾਗਤ ਦੀ ਪਾਲਣਾ ਕਰਨ ਵਾਲਾ ਹੈਂ। ਰਕਸ਼ਾ ਕਰਨ ਵਾਲਾ ਹੈਂ। ਤੂੰ ਰਹਿਮਤ ਕਰ। ਬਖ਼ਸ਼ਿਸ਼ ਕਰ। ਆਪਣੇ ਚਰਨਾਂ ਦੇ ਨਾਲ ਜੋੜ ਲੈ। ਸਾਡੀ ਭਾਵਨਾ, ਸਾਡੇ ਵਿਚਾਰ, ਸਾਡੀ ਨੀਅਤ ਸ਼ੁੱਧ ਹੋ ਜਾਏ। ਫਿਰ ਜੋ ਕੁਝ ਵੀ ਹੋਏਗਾ, ਠੀਕ ਹੋਏਗਾ ਅਤੇ ਅਸੀਂ ਪ੍ਰਮਾਤਮਾ ਦੀ ਨਿਗਾਹ ਵਿਚ ਕਾਬਲੇ ਕਬੂਲ ਹੋ ਜਾਵਾਂਗੇ। ਭੁੱਲਾਂ ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਛੋਡਿ ਸਿਆਨਪ ਚਾਤੁਰੀ

ਬਿਲਾਵਲੁ ਮਹਲਾ ੫ ਛੰਤ ਮੰਗਲ

ੴ ਸਤਿਗੁਰ ਪ੍ਰਸਾਦਿ॥

ਸਲੋਕੁ॥ ਸੁੰਦਰ ਸਾਂਤਿ ਦਇਆਲ ਪ੍ਰਭ ਸਰਬ ਸੁਖਾ ਨਿਧਿ ਪੀਉ॥
ਸੁਖ ਸਾਗਰ ਪ੍ਰਭ ਭੇਟਿਐ ਨਾਨਕ ਸੁਖੀ ਹੋਤ ਇਹੁ ਜੀਉ॥੧॥
ਛੰਤ॥ ਸੁਖ ਸਾਗਰ ਪ੍ਰਭੁ ਪਾਈਐ ਜਬ ਹੋਵੈ ਭਾਗੋ ਰਾਮ॥
ਮਾਨਨਿ ਮਾਨੁ ਵਞਾਈਐ ਹਰਿ ਚਰਣੀ ਲਾਗੋ ਰਾਮ॥
ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ॥
ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ॥੧॥
ਸੋ ਪ੍ਰਭੁ ਤਜਿ ਕਤ ਲਾਗੀਐ ਜਿਸੁ ਬਿਨੁ ਮਰਿ ਜਾਈਐ ਰਾਮ॥
ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ ਰਾਮ॥
ਪਤਿਤ ਪਾਵਨ ਪ੍ਰਭੁ ਤਿਆਗਿ ਕਰੇ ਕਹੁ ਕਤ ਠਹਰਾਈਐ ਰਾਮ॥
ਨਾਨਕ ਭਗਤਿ ਭਾਉ ਕਰਿ ਦਇਆਲ ਕੀ ਜੀਵਨ ਪਦੁ ਪਾਈਐ ਰਾਮ॥ ੨॥
ਸ੍ਰੀ ਗੋਪਾਲੁ ਨ ਉਚਰਹਿ ਬਲਿ ਗਈਏ ਦੁਹਚਾਰਣਿ ਰਸਨਾ ਰਾਮ॥
ਪ੍ਰਭੁ ਭਗਤਿ ਵਛਲੁ ਨਹ ਸੇਵਹੀ ਕਾਇਆ ਕਾਕ ਗ੍ਰਸਨਾ ਰਾਮ॥
ਭ੍ਰਮਿ ਮੋਹੀ ਦੂਖ ਨ ਜਾਣਹੀ ਕੋਟਿ ਜੋਨੀ ਬਸਨਾ ਰਾਮ॥
ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ ਬਿਸਟਾ ਕ੍ਰਿਮ ਭਸਮਾ ਰਾਮ॥੩॥
ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ॥
ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ॥
ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ॥
ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ॥੪॥੧॥੪॥

(ਅੰਗ ੮੪੭-੪੮)

ਸਨਮਾਨ ਯੋਗ ਸਤਿਸੰਗਤ ਜੀਉ ! ਫਤਹਿ ਪ੍ਰਵਾਨ ਕਰਨੀ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

ਬਿਲਾਵਲੁ ਰਾਗ ਦੇ ਅੰਦਰ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਇਹ ਮੰਗਲਮਈ ਛੰਤ ਜੋ ਗ਼ਾਲਬਨ ਚਾਰ ਛੰਦਾਂ ਦਾ ਜੋੜ ਹੈ। ਚਉਪਦਾ ਹੈ। ਛੰਤ ਦੀ ਛੰਦਾ ਬੰਦੀ ਦੇ ਵਿਚਾਰ ਆਪ ਜੀ ਦੇ ਸਾਹਮਣੇ ਰੱਖਾਂ। ਇਸ ਤੋਂ ਪੇਸ਼ਤਰ ਉੱਪਰ ਮੂਲ ਮੰਗਲ ਹੈ।

ੴ ਸਤਿਗੁਰ ਪ੍ਰਸਾਦਿ॥

ਉਹ ਵਾਹਦ ਹੈ, ਇਕ ਹੈ, ਲਾਸ਼ਰੀਕ ਹੈ। ਉਹਦਾ ਕੋਈ ਸ਼ਰੀਕ ਨਹੀਂ। ਉਹ ਵਾਹਦ ਇਕ ਹੈ। ਕਰੀਬਨ ਕਰੀਬਨ ਸੰਸਾਰ ਦੇ ਵਿਚ ਜਿਤਨੀ ਭ੍ਰਾਂਤੀ ਈਸ਼ਵਰ ਦੇ ਸਬੰਧ ਵਿਚ ਹੈ, ਇਤਨੀ ਭ੍ਰਾਂਤੀ ਸੰਸਾਰ ਦੇ ਸਬੰਧ ਵਿਚ ਨਹੀਂ ਹੈ। ਇਹੀ ਕਾਰਣ ਹੈ ਕਿ ਜਿਤਨੀਆਂ ਕੌਮਾਂ, ਜਿਤਨੀਆਂ ਜਾਤਾਂ, ਜਿਤਨੇ ਮਜ਼੍ਹਬ ਉਤਨੇ ਹੀ ਪ੍ਰਮਾਤਮਾ ਬਣੇ ਹੋਏ ਹਨ। ਉਤਨੇ ਤਰ੍ਹਾਂ ਦੇ ਈਸ਼ਵਰ ਹਨ। ਹਰ ਇਕ ਨੇ ਆਪਣੀ ਜਾਤ ਈਸ਼ਵਰ ਨਾਲ ਜੋੜੀ ਹੈ। ਹਰ ਇਕ ਨੇ ਮਜ਼੍ਹਬ ਈਸ਼ਵਰ ਨਾਲ ਜੋੜਿਆ ਹੈ। ਹਰ ਇਕ ਨੇ ਆਪਣੀ ਭਾਸ਼ਾ ਈਸ਼ਵਰ ਨਾਲ ਜੋੜੀ ਹੈ ਅਤੇ ਹਰ ਇਕ ਨੇ ਆਪਣੀ ਨਸਲ, ਸੰਸਕਾਰ, ਸਭਿਅਤਾ, ਪ੍ਰਮਾਤਮਾ ਨਾਲ ਜੋੜੀ ਹੈ। ਜਿਹੜਾ ਪ੍ਰਮਾਤਮਾ ਉਹਨਾਂ ਦੇ ਸੰਸਕਾਰਾਂ ਤੇ ਉਹਨਾਂ ਦੇ ਮਜ਼੍ਹਬ ਦੀ ਧਾਰਾ 'ਤੇ ਪੂਰਾ ਨਾ ਉਤਰੇ, ਉਹ ਪ੍ਰਮਾਤਮਾ ਉਹਨਾਂ ਲਈ ਪ੍ਰਮਾਤਮਾ ਨਹੀਂ ਹੈ। ਇਹੀ ਕਾਰਣ ਹੈ ਕਿ ਪ੍ਰਮਾਤਮਾ ਦੇ ਨਾਮ 'ਤੇ ਵੀ ਇਤਨੇ ਝਗੜੇ ਹਨ ਅਤੇ ਇਹ ਝਗੜੇ ਤਾਂ ਹੋ ਰਹੇ ਹਨ ਕਿਉਂਕਿ ਪ੍ਰਮਾਤਮਾ ਵੱਖ-ਵੱਖ ਹਨ।

ਹਜ਼ਾਰਾਂ ਸਾਲ ਤੋਂ ਜੋ ਈਸ਼ਵਰ ਦੇ ਸਬੰਧ ਵਿਚ ਅਗਿਆਨ ਸੀ, ਉਹ ਅਗਿਆਨਤਾ ਅਜੇ ਵੀ ਚੱਲੀ ਆ ਰਹੀ ਹੈ। ਜਦ ਵੀ ਕੋਈ ਉਸ ਈਸ਼ਵਰ ਨੂੰ ਦੇਖੇਗਾ, ਇਹਨਾਂ ਅੱਖਾਂ ਦੇ ਅੱਗੋਂ ਇਹ ਪਰਦੇ ਤਾਂ ਹਟਾਉਣੇ ਪੈਣਗੇ – ਮਜ਼੍ਹਬ ਦੇ ਪਰਦੇ, ਜਾਤ-ਪਾਤ ਦੇ ਪਰਦੇ ਅਤੇ ਕਿਸੇ ਹੱਦ ਤੱਕ ਕਰਮ-ਕਾਂਡ ਦੇ ਵੀ ਪਰਦੇ। ਕਰਮ-ਕਾਂਡ ਵੀ ਇਕ ਦਵਾਈ ਹੈ। ਇਸ ਦਵਾਈ ਦੀ ਉਨੇ ਚਿਰ ਤੱਕ ਲੋੜ ਹੈ ਜਿੰਨੇ ਚਿਰ ਤੱਕ ਰੋਗ ਹੈ। ਕਰਮ-ਕਾਂਡੀ ਰੋਗੀ ਹੈ, ਪਰ ਕਿਸੇ ਮਰੀਜ਼ ਨੂੰ ਇਹ ਆਖਣਾ ਪਏ ਕਿ ਤੈਨੂੰ ਜ਼ਿੰਦਗੀ ਭਰ ਇਹ ਦਵਾਈ ਖਾਣੀ ਪਏਗੀ ਤਾਂ ਦਵਾਈ ਖਾਣਾ ਹੀ ਰੋਗ ਹੋ ਗਿਆ। ਇਹ ਦਵਾਈ ਰੋਗ ਹੋ ਗਈ। ਸਾਰੀ ਜ਼ਿੰਦਗੀ ਹੀ ਖਾਣੀ ਪਏਗੀ। ਦਵਾਈ ਦਾ ਤਾਂ ਕੰਮ ਹੈ ਸਹਿਜੇ-ਸਹਿਜੇ ਰੋਗ ਨੂੰ ਮਿਟਾ ਦੇਣਾ। ਉਹਦੀ ਜੜ੍ਹ ਨੂੰ ਪੁੱਟ ਦੇਣਾ ਅਤੇ ਉਸ ਨੂੰ ਔਸ਼ਧੀ ਕਹਿਣ ਦੀ ਲੋੜ ਹੀ ਨਹੀਂ। ਉਸ ਨੂੰ ਦਵਾਈ ਕਹਿਣ ਦੀ ਲੋੜ ਹੀ ਨਹੀਂ ਜੋ ਜ਼ਿੰਦਗੀ ਭਰ ਖਾਣੀ ਪਏ। ਇਸ ਤੋਂ ਇਕ ਗੱਲ ਸਪੱਸ਼ਟ ਹੋਈ ਕਿ ਜ਼ਿੰਦਗੀ ਭਰ ਉਹ ਦਵਾਈ ਰੋਗ ਨੂੰ ਮਿਟਾ ਨਹੀਂ ਸਕੀ।

ਜ਼ਿੰਦਗੀ ਦੇ ਅਖ਼ੀਰਲੇ ਦੱਮ ਤੱਕ ਜੇਕਰ ਕੋਈ ਕਰਮ-ਕਾਂਡ ਦੇ ਵਿਚ ਪਰਵਿਰਤ ਹੈ, ਨਿਕਲ ਹੀ ਨਹੀਂ ਸਕਦਾ। ਗਿਆਨ-ਕਾਂਡ ਦੀ ਝਲਕ ਮਿਲੀ ਹੀ ਨਹੀਂ ਤਾਂ ਇਤਨੀ ਗੱਲ

ਤੇ ਸਪੱਸ਼ਟ ਹੈ ਕਿ ਤੰਦਰੁਸਤ ਨਹੀਂ ਹੋਇਆ। ਇਹਦੇ ਅੰਦਰ ਆਤਮਕ ਰੱਸ, ਆਤਮਕ ਗਿਆਨ ਨਹੀਂ ਹੋਇਆ। ਫਿਰ ਕਰਮ-ਕਾਂਡ ਦੇ ਵਿਚ ਹੋਰ ਦੁਸ਼ਟਪੁਣਾ ਦੇਖਣ ਨੂੰ ਜੋ ਮਿਲਦਾ ਹੈ, ਉਹਦੇ ਵਿਚ ਜੋ ਰੁੱਕ ਗਿਆ, ਜ਼ਿੰਦਗੀ ਭਰ ਬੜਾ ਕਠੋਰ ਹੋ ਜਾਂਦਾ ਹੈ। ਲੰਬੀ ਬੀਮਾਰੀ ਦੇ ਵਿਚ ਜੀਣ ਵਾਲਾ ਮਰੀਜ਼ ਬੀਮਾਰੀ ਨਾਲ ਸਹਿਮਤ ਹੋ ਜਾਂਦਾ ਹੈ ਕਿ ਇਹਦੇ ਨਾਲ ਜੀਊਣਾ ਹੀ ਪਏਗਾ। ਲੰਬੀ ਬੀਮਾਰੀ ਦਾ ਮਰੀਜ਼ ਬੀਮਾਰੀ ਨੂੰ ਕਈ ਦਫ਼ਾ ਬੀਮਾਰੀ ਸਮਝਦਾ ਵੀ ਨਹੀਂ। ਉਹਦੇ ਲਈ ਰੋਗ ਰੋਗ ਹੀ ਨਹੀਂ। ਮਨੋਵਿਗਿਆਨਕ ਨੁਕਤੇ ਦਾਸ ਆਪ ਜੀ ਦੇ ਸਾਹਮਣੇ ਰੱਖ ਰਿਹਾ ਹੈ।

ਲੰਬੀ ਬੀਮਾਰੀ ਵਿਚ ਫਸੇ ਹੋਏ ਮਰੀਜ਼ ਨੂੰ ਕੋਈ ਸਿਆਣੇ ਤੋਂ ਸਿਆਣਾ ਹਕੀਮ ਵੀ ਮਿਲ ਜਾਏ ਅਤੇ ਉਸ ਨੂੰ ਇਹ ਕਹਿ ਦੇਵੇ ਕਿ ਇਸ ਔਸ਼ਧੀ ਨਾਲ ਸ਼ਾਇਦ ਤੂੰ ਠੀਕ ਹੋ ਜਾਏਂ, ਉਸ ਦਾ ਵਿਸ਼ਵਾਸ ਹੀ ਨਹੀਂ ਬੱਝੇਗਾ, ਕਿਉਂਕਿ ਪਹਿਲੇ ਬਹੁਤ ਸਾਰੀਆਂ ਔਸ਼ਧੀਆਂ ਖਾ ਚੁੱਕਾ ਹੈ ਅਤੇ ਖਾ ਵੀ ਰਿਹਾ ਹੈ। ਉਸ ਦਾ ਮਨ ਰੋਗ ਨਾਲ ਸਹਿਮਤ ਹੋ ਕੇ ਜੀਊਣ ਦੀ ਆਦਤ ਬਣਾ ਬੈਠਦਾ ਹੈ। ਰੋਗ ਨਾਲ ਜੀਊਣ ਦੀ ਜਦ ਆਦਤ ਬਣ ਜਾਏ ਤਾਂ ਕਹਿੰਦੇ ਹਨ ਕਿ ਵੱਡੇ ਤੋਂ ਵੱਡਾ, ਸਿਆਣੇ ਤੋਂ ਸਿਆਣਾ ਹਕੀਮ ਵੀ ਉਸ ਰੋਗ ਨੂੰ ਦੂਰ ਨਹੀਂ ਕਰ ਸਕਦਾ, ਕਿਉਂਕਿ ਮਨ ਦੇ ਵਿਚ ਰੋਗ ਬੈਠ ਗਿਆ। ਸਰੀਰਕ ਤੌਰ 'ਤੇ ਤਨ ਵਿਚੋਂ ਨਿਕਲ ਵੀ ਗਿਆ ਤਾਂ ਮਨ ਦੇ ਵਿਚੋਂ ਨਹੀਂ ਨਿਕਲੇਗਾ। ਅਨੰਤ ਕਾਲ ਤੋਂ ਤੇ ਅਨੰਤ ਜਨਮਾਂ ਤੋਂ ਮਨੁੱਖ ਨੂੰ ਵਿਕਾਰਾਂ ਵਿਚ ਰਹਿਣ ਦੀ ਆਦਤ ਬਣ ਗਈ ਹੈ। ਝੂਠ ਦੇ ਵਿਚ ਰਹਿਣ ਦੀ ਆਦਤ ਬਣ ਗਈ ਹੈ। ਕਰੋਧ ਵਿਚ ਰਹਿਣ ਦੀ ਆਦਤ ਬਣ ਗਈ ਹੈ। ਅੰਦਰੋਂ ਇਕ ਇਹ ਵੀ ਧਾਰਨਾ ਬਣ ਗਈ ਹੈ ਕਿ ਇਹਦਾ ਇਲਾਜ ਨਹੀਂ ਹੈ। ਜੇ ਇਲਾਜ ਨਹੀਂ ਤਾਂ ਦਵਾਈ ਕਿਉਂ ਖਾ ਰਿਹਾ ਹੈ। ਤਸੱਲੀ ਵਾਸਤੇ ਸ਼ਾਇਦ ਠੀਕ ਹੋ ਜਾਏ। ਇਸ ਤਰ੍ਹਾਂ ਜ਼ਿੰਦਗੀ ਵਿਚ ਕਰਮ-ਕਾਂਡ ਚੱਲਦਾ ਰਹਿੰਦਾ ਹੈ ਸ਼ਾਇਦ ਕ੍ਰੋਧ ਦੀ ਨਵਿਰਤੀ ਹੋ ਜਾਏ। ਸ਼ਾਇਦ ਆਤਮ ਰੱਸ ਦੀ ਪ੍ਰਾਪਤੀ ਹੋ ਜਾਏ। ਦਰਅਸਲ ਦਵਾਈ ਇਸ ਗੱਲ ਦਾ ਸਬੂਤ ਹੈ ਕਿ ਰੋਗ ਹੈ।

ਗਿਆਨ-ਕਾਂਡੀ ਮਨੁੱਖ ਕਰਮ-ਕਾਂਡੀ ਨਹੀਂ ਹੁੰਦਾ। ਆਤਮਿਕ ਰੱਸ ਦੇ ਵਿਚ ਪਹੁੰਚਿਆ ਹੋਇਆ ਮਨੁੱਖ ਕਰਮ-ਕਾਂਡ ਦੇ ਫਜ਼ੂਲ ਝਗੜਿਆਂ ਵਿਚ ਵੀ ਨਹੀਂ ਪੈਂਦਾ, ਪਰ ਕਿਸੇ ਹੱਦ ਤੱਕ ਇੰਝ ਕਹਿ ਦੇਈਏ ਕਿ 99 ਫ਼ੀਸਦੀ ਧਾਰਮਿਕ ਜਗਤ ਦੇ ਚਾਹੇ ਹਿੰਦੂ ਹਨ, ਮੁਸਲਿਮ ਹਨ, ਸਿੱਖ ਹਨ, ਈਸਾਈ ਹਨ, ਯਹੂਦੀ ਹਨ, ਪਾਰਸੀ ਹਨ, ਜੈਨੀ ਹਨ, ਬੋਧੀ ਹਨ, ਸਭ ਕਰਮ-ਕਾਂਡੀ ਹਨ। ਉਹਨਾਂ ਨੂੰ ਗਿਆਨ ਦੀ ਝਲਕ ਕਦੀ ਮਿਲੀ ਨਹੀਂ।

ਇੰਦੌਰ ਦੇ ਕੋਲ ਇਕ ਸਟੇਟ ਸੀ। ਅੱਜ ਕੱਲ ਤਾਂ ਉਹ ਮੱਧ ਭਾਰਤ ਦਾ ਇਕ ਛੋਟਾ ਜਿਹਾ ਸ਼ਹਿਰ ਹੈ ਇੰਦੌਰ ਤੋਂ ਕੋਈ ਵੀਹ ਮੀਲ ਦੀ ਦੂਰੀ 'ਤੇ। ਉਥੇ ਜੈਨੀਆਂ ਦਾ ਇਤਿਹਾਸਕ ਮੰਦਰ ਹੈ ਪਹਾੜੀ 'ਤੇ। ਤਿੰਨ ਚਾਰ ਦਿਨ ਦਾਸ ਦਾ ਪ੍ਰੋਗਰਾਮ ਸੀ। ਮੈਂ ਟਹਿਲਣ ਲਈ ਉੱਤੇ ਪਹਾੜੀ 'ਤੇ ਚਲਾ ਜਾਂਦਾ ਸੀ। ਗੁਰਦੁਆਰੇ ਦੇ ਕੋਲ ਹੀ ਪਹਾੜੀ ਸੀ। ਮੰਦਰ ਦੇ ਬਾਹਰ ਬੜੀ

ਪੁਲਿਸ ਦਾ ਪਹਿਰਾ ਸੀ। ਮੈਂ ਕਿਹਾ ਜੈਨੀ ਤਾਂ ਅਹਿੰਸਾ ਪਰਮੋ ਧਰਮ ਨੂੰ ਮੰਨਦੇ ਹਨ। ਇਕ ਕੀੜੀ ਵੀ ਨਹੀਂ ਮਰਨੀ ਚਾਹੀਦੀ ਅਤੇ ਇਹਨਾਂ ਦੇ ਸ੍ਵੈਤੰਬਰੀ ਸਾਧੂ ਮੂੰਹ 'ਤੇ ਪੱਟੀ ਬੰਨ੍ਹਦੇ ਹਨ ਤਾਂਕਿ ਹਵਾ ਦੇ ਵਿਚੋਂ ਵੀ ਕੀਟਾਣੂੰ ਨਹੀਂ ਜਾਣਾ ਚਾਹੀਦਾ ਅੰਦਰ। ਪਾਣੀ ਵੀ ਛਾਣ ਕੇ ਪੀਂਦੇ ਹਨ। ਇਤਨੇ ਅਹਿੰਸਾ ਪਰਮੋ ਧਰਮ ਦੇ ਪੁਜਾਰੀ ਤੇ ਇਥੇ ਪੁਲਿਸ ਖੜੀ ਹੈ। ਬਾਅਦ ਵਿਚ ਪਤਾ ਚੱਲਿਆ ਕਿ ਇਤਿਹਾਸਕ ਮੰਦਰ ਹੈ ਅਤੇ ਜੈਨੀਆਂ ਦੀਆਂ ਦੋ ਵੱਡੀਆਂ ਸੰਪਰਦਾਵਾਂ ਦਾ ਦਾਅਵਾ ਹੈ ਇਸ ਮੰਦਰ 'ਤੇ। ਹੁਣ ਜੈਨ ਧਰਮ ਵੀ ਤਿੰਨ ਹਿੱਸਿਆਂ ਵਿਚ ਤਕਸੀਮ ਹੋ ਗਿਆ ਹੈ। ਕੁਲ ਸਾਰੇ ਭਾਰਤ ਵਿਚ ਆਬਾਦੀ 40 ਲੱਖ ਦੀ ਹੈ ਪਰ ਤਿੰਨ ਹਿੱਸਿਆਂ ਵਿਚ ਵੰਡੇ ਹੋਏ ਹਨ - ਸ੍ਵੈਤੰਬਰੀ, ਪਿਤੰਬਰੀ, ਦਿਗੰਬਰੀ। ਬੜੀ ਹੈਰਾਨਗੀ ਹੈ। ਇਸੇ ਤਰੀਕੇ ਨਾਲ ਮੈਂ ਦੇਖਦਾ ਹਾਂ, 2 ਕਰੋੜ ਦੀ ਸਿੱਖ ਕੌਮ ਹੈ। ਪਤਾ ਨਹੀਂ ਕਿਤਨੀਆਂ ਜਥੇਬੰਦੀਆਂ ਵਿਚ ਵੰਡੀ ਹੋਈ ਹੈ। ਧਾਰਮਿਕ ਤੱਲ 'ਤੇ ਵੀ ਵੰਡੀ ਹੋਈ ਹੈ। ਸਿਆਸੀ ਤੱਲ 'ਤੇ ਵੀ ਵੰਡੀ ਹੋਈ ਹੈ। ਖੇਰੂੰ ਖੇਰੂੰ ਹੈ। ਖ਼ੈਰ ! ਪਤਾ ਕਰਨ 'ਤੇ ਹਾਸੋ ਹੀਣੀ ਗੱਲ ਸਾਹਮਣੇ ਆਈ। ਜਿਹੜੇ ਦਿਗੰਬਰੀ ਹਨ, ਉਹ ਅਲਫ਼ ਨੰਗੇ ਰਹਿੰਦੇ ਹਨ। ਕੋਈ ਕੱਪੜਾ ਪਹਿਨਦੇ ਨਹੀਂ।

ਪਿਛਲੇ ਦਿਨੀਂ ਅਲਵਰ ਵਿਚ ਬਹੁਤ ਵੱਡਾ ਸਰਬ ਧਰਮ ਸੰਮੇਲਨ ਵੀ ਇਹਨਾਂ ਨੇ ਕੀਤਾ। ਦਾਸ ਨੇ ਉਸ ਦੇ ਵਿਚ ਹਾਜ਼ਰੀ ਭਰੀ। ਵੱਖ-ਵੱਖ ਧਰਮਾਂ ਦੇ ਵਕਤੇ ਬੁਲਾਏ ਗਏ ਸਨ। ਮੁਸਲਮਾਨ ਵੀ ਆਏ ਸਨ। ਕ੍ਰਿਸ਼ਚਨ ਵੀ ਆਏ ਸਨ। ਯਹੂਦੀ ਵੀ ਪਹੁੰਚੇ ਸਨ। ਦਾਸ ਵੀ ਪਹੁੰਚਿਆ ਸੀ, ਲੈ ਗਏ ਸਨ। ਦਿਗੰਬਰੀ ਅਲਫ਼ ਨੰਗੇ ਹੁੰਦੇ ਹਨ। ਕੁਝ ਵੀ ਨਹੀਂ ਪਹਿਨਦੇ। ਉਥੇ ਜਿਹੜੀ ਮੂਰਤੀ ਹੈ ਪੱਥਰ ਦੀ ਬਣੀ ਹੋਈ ਸੁਆਮੀ ਮਹਾਂਵੀਰ ਦੀ। ਅੱਖਾਂ ਬੰਦ ਹਨ। ਸ੍ਵੈਤੰਬਰੀ ਉਸ ਮੂਰਤੀ ਦੀ ਪੂਜਾ ਕਰਦੇ ਹਨ, ਜਿਸ ਦੀਆਂ ਅੱਖਾਂ ਖੁੱਲ੍ਹੀਆਂ ਹੋਣ ਅਤੇ ਦਿਗੰਬਰੀ ਉਸ ਦੀ ਪੂਜਾ ਕਰਦੇ ਹਨ, ਜਿਸ ਦੀਆਂ ਅੱਖਾਂ ਬੰਦ ਹੋਣ। ਇਤਨੀ ਗੱਲ ਉੱਤੇ ਹੀ ਇਹਨਾਂ ਦਾ ਝਗੜਾ ਹੈ। ਕਈ ਸਾਲਾਂ ਤੋਂ ਝਗੜਾ ਚੱਲ ਰਿਹਾ ਹੈ। ਇਤਨੀ ਗੱਲ ਉੱਤੇ ਇਹਨਾਂ ਦਾ ਖ਼ੂਨ ਖ਼ਰਾਬਾ ਅਨੰਤ ਕਾਲ ਤੋਂ ਚੱਲਿਆ ਆ ਰਿਹਾ ਹੈ। ਮੱਧ ਭਾਰਤ ਹਾਈਕੋਰਟ ਦਾ ਇਹ ਫ਼ੈਸਲਾ ਹੈ ਕਿ ਰਾਤ ਦੇ ਬਾਰਾਂ ਵੱਜੇ ਤੋਂ ਲੈ ਕੇ ਦਿਨ ਦੇ ਬਾਰਾਂ ਵਜੇ ਤੱਕ ਇਹ ਮੰਦਰ ਦਿਗੰਬਰੀਆਂ ਕੋਲ ਰਹੇਗਾ ਤੇ ਦਿਨ ਦੇ ਬਾਰਾਂ ਵਜੇ ਤੋਂ ਲੈ ਕੇ ਰਾਤ ਦੇ ਬਾਰਾਂ ਵਜੇ ਤੱਕ ਸ੍ਵੈਤੰਬਰੀਆਂ ਕੋਲ ਰਹੇਗਾ। ਵਾਰੀ ਵਾਰੀ 12 ਘੰਟੇ ਉਹ ਪੂਜਾ ਕਰਨ ਤੇ ਬਾਰਾਂ ਘੰਟੇ ਉਹ ਪੂਜਾ ਕਰਨ। ਜਦ ਸ੍ਵੈਤੰਬਰੀ ਪੂਜਣ ਵਾਸਤੇ ਆਉਂਦੇ ਹਨ ਤਾਂ ਉਹਨਾਂ ਨੇ ਚਿੱਤਰ ਬਣਾਇਆ ਹੋਇਆ ਹੈ ਖੁੱਲ੍ਹੀਆਂ ਅੱਖਾਂ ਦਾ ਅਤੇ ਸੁਆਮੀ ਮਹਾਂਵੀਰ ਦੀ ਮੂਰਤੀ 'ਤੇ ਉਹ ਖੁੱਲ੍ਹੀਆਂ ਅੱਖਾਂ ਲਾ ਦੇਂਦੇ ਹਨ। ਉਹ ਖੁੱਲ੍ਹੀਆਂ ਅੱਖਾਂ ਲਗਾ ਦੇਣਗੇ ਫੇਰ ਪੂਜਣਗੇ, ਉਂਝ ਨਹੀਂ। ਜਦੋਂ ਦਿਗੰਬਰੀਆਂ ਦੇ ਕਬਜ਼ੇ ਵਿਚ ਆਏਗਾ ਤਾਂ ਉਹ ਉਸ ਚਿੱਤਰ ਨੂੰ ਉਖਾੜ ਕੇ ਇਕ ਪਾਸੇ ਕਰ ਦੇਣਗੇ, ਪਰ੍ਹੇ ਰੱਖ ਦੇਣਗੇ। ਝਗੜਾ ਇਸ ਗੱਲ 'ਤੇ ਹੋ ਗਿਆ ਕਿ ਤਿਉਹਾਰ ਸੀ। ਜਦ

ਦਿਗੰਬਰੀ ਕਿਧਰੇ ਅੱਧਾ ਘੰਟਾ ਪਹਿਲੇ ਆਏ ਤੇ ਉਹਨਾਂ ਨੇ ਸਟਿਕਰ ਹਟਾ ਦਿੱਤਾ। ਤੇ ਮੂਰਤੀ ਦੀਆਂ ਅੱਖਾਂ ਬੰਦ ਹਨ। ਉਹ ਬੰਦ ਅੱਖਾਂ ਦੀ ਪੂਜਾ ਕਰਦੇ ਹਨ। ਬਸ ਸ੍ਵੈਤੰਬਰੀ ਲੜ ਪਏ। ਦੋਵਾਂ ਦਾ ਖ਼ੂਨ ਖ਼ਰਾਬਾ ਹੋ ਗਿਆ। ਲਾਠੀਆਂ ਚੱਲੀਆਂ, ਇਕ ਦੂਜੇ ਦੇ ਸਿਰ ਭੰਨੇ। ਨੌਬਤ ਪੁਲਿਸ ਤੱਕ ਪਹੁੰਚੀ ਤੇ ਪੁਲਿਸ ਨੂੰ ਪਹਿਰਾ ਦੇਣਾ ਪਿਆ।

ਇਹ ਕਰਮ-ਕਾਂਡੀ ਲੋਕ ਹਨ। ਸਾਰੀ ਜ਼ਿੰਦਗੀ ਕਰਮ-ਕਾਂਡ ਵਿਚ ਹੀ ਫਸੇ ਰਹੇ। ਸਿੱਖ ਜਗਤ ਦੇ ਵੀ ਆਪਣੇ ਕਰਮ-ਕਾਂਡ ਹਨ। ਕਦੀ ਇਹਨਾਂ ਦੀ ਤੈਅ ਵਿਚ ਜਾਉਗੇ ਤਾਂ ਇੰਨੀਆਂ ਨਿੱਕੀਆਂ ਨਿੱਕੀਆਂ ਗੱਲਾਂ ਉਤੇ ਝਗੜੇ ਤੇ ਖ਼ੂਨ ਖ਼ਰਾਬੇ ਜੋ ਮੈਂ ਦੇਖੇ ਹਨ, ਕਹਿਣਾ ਪੈਂਦਾ ਹੈ ਕਿ ਇਹ ਵੀ ਮੋਟੇ ਦਿਲ ਦਿਮਾਗ਼ ਦੀ ਤਰ੍ਹਾਂ ਕਰਮ-ਕਾਂਡ ਵਿਚ ਰੁੱਕੇ ਹੋਏ ਹਨ। ਮੈਂ ਫਿਰ ਅਰਜ਼ ਕਰਾਂ, ਲੋੜ ਹੈ ਕਰਮ-ਕਾਂਡ ਦੀ ਉਸ ਨੇਚਰ ਤੱਕ ਪੁੱਜਣਾ, ਜਿੰਨੇ ਚਿਰ ਤੱਕ ਕੋਈ ਤੰਦਰੁਸਤ ਨਾ ਹੋਵੇ। ਜੇ ਕਹਿ ਦਿੱਤਾ ਜਾਏ ਕਿ ਇਹ ਦਵਾਈ ਤੈਨੂੰ ਜ਼ਿੰਦਗੀ ਭਰ ਖਾਣੀ ਪਏਗੀ ਤਾਂ ਉਸ ਦਵਾਈ ਨੂੰ ਦਵਾਈ ਕਹਿਣ ਦੀ ਲੋੜ ਨਹੀਂ, ਉਹ ਤਾਂ ਰੋਗ ਹੈ। ਉਹ ਤਾਂ ਬੀਮਾਰੀ ਹੈ। ਬੱਸ ਮੈਂ ਤਾਂ ਇਤਨੀ ਇਸ਼ਾਰਤਨ ਅਰਜ਼ ਕਰ ਸਕਦਾ ਹਾਂ।

ਕਈ ਬੰਦਿਆਂ ਲਈ ਇਹ ਕਰਮ-ਕਾਂਡ ਰੋਗ ਹੈ। ਬੀਮਾਰੀ ਨੂੰ ਢੋਹ ਰਹੇ ਹਨ। ਰੋਗ ਨੂੰ ਢੋਹ ਰਹੇ ਹਨ। ਸ਼ਾਇਦ ਇਹ ਕਰਮ-ਕਾਂਡ ਤੋਂ ਇਸ ਵਾਸਤੇ ਨਹੀਂ ਬਚ ਸਕੇ, ਦਵਾਈ ਤੋਂ ਇਸ ਵਾਸਤੇ ਨਹੀਂ ਬਚ ਸਕੇ ਕਿ ਦਵਾਈ ਖਾਂਦੇ ਰਹੇ ਤੇ ਬਦਪਰਹੇਜ਼ੀ ਵੀ ਕਰਦੇ ਰਹੇ ਤਾਂ ਹੀ ਦਵਾਈ ਨੇ ਕੰਮ ਨਹੀਂ ਕੀਤਾ, ਔਸ਼ਧੀ ਨੇ ਕੰਮ ਨਹੀਂ ਕੀਤਾ। ਖ਼ੈਰ ! ਸੰਖੇਪ ਵਿਚ ਮੈਂ ਅਰਜ਼ ਕਰਾਂ। ਧਰਮ ਦੀ ਵਾਸਤਵਿਕ ਪਿਆਸ ਹਰ ਮਨੁੱਖ ਦੇ ਅੰਦਰ ਹੈ। ਪਿਆਸ ਪਹਿਲੇ ਪੈਦਾ ਹੁੰਦੀ ਹੈ, ਮਨੁੱਖ ਪਾਣੀ ਦੀ ਤਲਾਸ਼ ਬਾਅਦ ਵਿਚ ਕਰਦਾ ਹੈ। ਭੁੱਖ ਪਹਿਲੇ ਲੱਗਦੀ ਹੈ, ਭੋਜਨ ਦੀ ਤਲਾਸ਼ ਮਨੁੱਖ ਬਾਅਦ ਵਿਚ ਕਰਦਾ ਹੈ। ਅੰਦਰ ਬੇਚੈਨੀ ਤਾਂ ਹੈ, ਇਸ ਵਾਸਤੇ ਮਨੁੱਖ ਸ਼ਾਂਤੀ ਲੱਭਦਾ ਹੈ। ਅੰਦਰ ਤਨਾਉ ਹੈ, ਇਸ ਵਾਸਤੇ ਮਨੁੱਖ ਟਿਕਾਉ ਲੱਭਦਾ ਹੈ। ਅੰਦਰ ਬੜੀ ਬੇਰੱਸੀ ਹੈ ਤਾਂ ਹੀ ਮਨੁੱਖ ਕੋਈ ਮਹਾਂ ਰੱਸ ਲੱਭਦਾ ਹੈ ਅਤੇ ਮੈਂ ਅਰਜ਼ ਕਰਾਂ, ਇਸੇ ਹੀ ਮਹਾਂ ਰੱਸ ਦਾ ਨਾਂ, ਇਸੇ ਹੀ ਟਿਕਾਉ ਦਾ ਨਾਂ ਪ੍ਰਮਾਤਮਾ ਹੈ।

ਤਲਾਸ਼ ਤਾਂ ਹਰ ਇਕ ਦੇ ਅੰਦਰ ਹੈ। ਪਿਆਸ ਤਾਂ ਹਰ ਇਕ ਦੇ ਅੰਦਰ ਹੈ। ਬਈ ਹੁਣ ਕੋਈ ਅੱਗ ਤੋਂ ਆਪਣੀ ਪਿਆਸ ਬੁਝਾਏ ਜਾਂ ਪੱਥਰਾਂ ਤੋਂ ਆਪਣੀ ਭੁੱਖ ਮਿਟਾਵੇ। ਭੁੱਖ ਭੋਜਨ ਨਾਲ ਮਿੱਟਦੀ ਹੈ, ਪੱਥਰਾਂ ਨਾਲ ਨਹੀਂ ਮਿੱਟਦੀ। ਪਿਆਸ ਪਾਣੀ ਨਾਲ ਮਿੱਟਦੀ ਹੈ, ਅੱਗ ਨਾਲ ਨਹੀਂ ਮਿੱਟਦੀ। ਜੇਕਰ ਚਾਲੀ ਪੰਜਾਹ ਸਾਲ ਇਕ ਵਿਸ਼ੇਸ਼ ਤਰ੍ਹਾਂ ਦੇ ਕਰਮ-ਕਾਂਡ ਦੇ ਵਿਚ ਪਰਵਿਰਤ ਹੋ ਕੇ ਵੀ ਕੁਛ ਨਸੀਬ ਨਹੀਂ ਹੋਇਆ ਤਾਂ ਸਮਝ ਲੈਣਾ ਚਾਹੀਦਾ ਹੈ ਕਿ ਪਿਆਸ ਬੁਝਾਉਣ ਦਾ ਤਰੀਕਾ ਮੇਰਾ ਗ਼ਲਤ ਹੈ। ਭੁੱਖ ਨੂੰ ਮਿਟਾਉਣ ਦਾ ਮੇਰਾ ਤਰੀਕਾ ਗ਼ਲਤ ਹੈ। ਕਹਿੰਦੇ ਹਨ ਕਿ ਗ਼ਲਤ ਬੰਦਾ ਅਚੇਤ ਹੁੰਦਾ ਹੈ। ਅਚੇਤ ਬੰਦਾ ਗ਼ਲਤ ਹੁੰਦਾ ਹੈ। ਫਿਰ ਮੈਂ ਇਹ ਦੋ ਸ਼ਬਦ ਤੁਹਾਡੇ ਸਾਹਮਣੇ ਰੱਖਾਂ। ਮਨੁੱਖ ਨਾਲੋਂ ਪਸ਼ੂ ਜ਼ਿਆਦਾ ਅਚੇਤ ਹਨ। ਇਸ

ਵਾਸਤੇ ਅਸੀਂ ਪਸ਼ੂਆਂ ਤੋਂ ਉਮੀਦ ਨਹੀਂ ਰੱਖ ਸਕਦੇ। ਉਹ ਕੁਝ ਸਹੀ ਕਰਮ ਨਹੀਂ ਕਰ ਸਕਦੇ ਕਿਉਂਕਿ ਅਚੇਤ ਹਨ। ਹੁਣ ਮੈਂ ਫੇਰ ਅਰਜ਼ ਕਰਾਂ, ਅਚੇਤ ਬੰਦਾ ਕਮਜ਼ੋਰ ਹੁੰਦਾ ਹੈ। ਕਮਜ਼ੋਰ ਬੰਦਾ ਅਚੇਤ ਹੁੰਦਾ ਹੈ। ਪਹਿਲੇ ਸ਼ਬਦ ਗ਼ਲਤ ਹਨ ਕਿ ਮਨੁੱਖ ਅਚੇਤ ਹੁੰਦਾ ਹੈ, ਅਚੇਤ ਮਨੁੱਖ ਗ਼ਲਤ ਹੁੰਦਾ ਹੈ। ਦੂਸਰੇ ਸ਼ਬਦ ਅਚੇਤ ਬੰਦਾ ਕਮਜ਼ੋਰ ਹੁੰਦਾ ਹੈ, ਕਮਜ਼ੋਰ ਬੰਦਾ ਅਚੇਤ ਹੁੰਦਾ ਹੈ ਅਤੇ ਕਮਜ਼ੋਰ ਆਪਣੇ ਤੋਂ ਤਾਕਤਵਰ ਤੋਂ ਪ੍ਰਭਾਵਿਤ ਹੋਵੇਗਾ। ਲਾਜ਼ਮੀ ਹੋਵੇਗਾ, ਤਾਕਤਵਰ ਉਸ 'ਤੇ ਹਾਵੀ ਹੋਵੇਗਾ। ਕਮਜ਼ੋਰ 'ਤੇ ਹਾਵੀ ਹੋਵੇਗਾ।

ਜਦ ਸਾਨੂੰ ਕੋਈ ਬੀਮਾਰੀ ਦੇ ਕੀਟਾਣੂੰ ਗ੍ਰਸ ਲੈਂਦੇ ਹਨ ਤੇ ਬੀਮਾਰ ਕਰ ਦੇਂਦੇ ਹਨ ਤਾਂ ਸਪੱਸ਼ਟ ਹੈ ਕਿ ਤੰਦਰੁਸਤੀ ਦੇ ਕੀਟਾਣੂੰ ਕਮਜ਼ੋਰ ਹੋ ਗਏ ਹਨ। ਤਾਕਤਵਰ ਹਮੇਸ਼ਾ ਕਮਜ਼ੋਰ 'ਤੇ ਹਾਵੀ ਹੁੰਦਾ ਹੈ। ਜਿਤਨਾ ਕੋਈ ਅਚੇਤ ਹੋਵੇਗਾ, ਉਤਨਾ ਕਮਜ਼ੋਰ ਹੋਵੇਗਾ। ਪਸ਼ੂ ਅਚੇਤ ਹੈ, ਮਨੁੱਖ ਦੇ ਸਾਹਮਣੇ ਕਮਜ਼ੋਰ ਹੈ। ਭਾਵ ਕਿਤਨਾ ਵੀ ਵੱਡਾ ਹਾਥੀ ਕਿਉਂ ਨਾ ਹੋਵੇ, ਕਿਉਂਕਿ ਅਚੇਤ ਹੈ। ਇਸ ਵਾਸਤੇ ਸਰੀਰਕ ਤੱਲ 'ਤੇ ਕਮਜ਼ੋਰ ਹੁੰਦਿਆਂ ਹੋਇਆਂ ਮਨੁੱਖ ਨੇ ਵੀ ਉਸ ਨੂੰ ਅੰਕੁਸ਼ ਦੇ ਥੱਲੇ ਰੱਖਿਆ ਹੈ। ਕਿਉਂਕਿ ਬੰਦਾ ਹਾਥੀ ਨਾਲੋਂ ਜ਼ਿਆਦਾ ਸੁਚੇਤ ਹੈ ਤੇ ਹਾਥੀ ਅਚੇਤ ਹੈ। ਇਕ ਪੱਥਰ ਨੂੰ ਮਨੁੱਖ ਹਥੌੜੇ ਨਾਲ ਤੋੜੀ ਜਾਂਦਾ ਹੈ। ਇਕ ਬੱਚਾ ਵੀ ਤੋੜ ਦੇਵੇ, ਕਿਉਂਕਿ ਬਿਲਕੁਲ ਸੁੱਤਾ ਹੋਇਆ ਅਚੇਤ ਹੈ। ਭਾਵੇਂ ਪੱਥਰ ਠੋਸ ਹੈ। ਬੜਾ ਸਖ਼ਤ ਹੈ, ਪਰ ਕਹਿ ਸਕਦੇ ਹਾਂ ਕਿ ਅਚੇਤ ਹੈ। ਇਸ ਵਾਸਤੇ ਕਮਜ਼ੋਰ ਹੈ। ਕੋਈ ਵੀ ਇਸ ਨੂੰ ਗਿਟੀਆਂ ਗਿਟੀਆਂ ਕਰ ਸਕਦਾ ਹੈ। ਕੋਈ ਵੀ ਇਸ ਨੂੰ ਤੋੜ ਸਕਦਾ ਹੈ। ਕੋਈ ਵੀ ਇਸ ਦੇ ਪਰਖਚੇ ਉਡਾ ਸਕਦਾ ਹੈ। ਭਾਵੇਂ ਸ਼ੇਰ ਸਰੀਰਕ ਤੌਰ 'ਤੇ ਬਲਵਾਨ ਹੈ। ਭਾਵੇਂ ਪੱਥਰ ਸਰੀਰਕ ਤੌਰ 'ਤੇ ਠੋਸ ਹੈ। ਸਖ਼ਤ ਹੈ। ਇਤਨਾ ਸਖ਼ਤ ਸਰੀਰ ਮਨੁੱਖ ਦਾ ਨਹੀਂ ਹੈ ਜਿਤਨਾ ਪੱਥਰ ਦਾ, ਪਰੰਤੂ ਮਨੁੱਖ ਉਸ ਨੂੰ ਤੋੜ ਸਕਦਾ ਹੈ, ਕਿਉਂਕਿ ਮਨੁੱਖ ਸੁਚੇਤ ਹੈ ਤੇ ਉਹ ਅਚੇਤ ਹੈ। ਇਹ ਨਿੱਕੇ ਨਿੱਕੇ ਜ਼ੱਰੇ ਕਰ ਸਕਦਾ ਹੈ। ਪੀਸ ਕੇ ਉਹਨਾਂ ਦਾ ਚੂਰਾ ਕਰ ਸਕਦਾ ਹੈ। ਭਾਵੇਂ ਸ਼ੇਰ ਤੇ ਘੋੜਾ ਸਰੀਰ ਕਰਕੇ ਬਲਵਾਨ ਹਨ, ਪਰ ਅਚੇਤ ਹਨ। ਮਨੁੱਖ ਨੇ ਇਕ ਦੇ ਮੂੰਹ ਵਿਚ ਲਗਾਮ ਦਿੱਤੀ ਅਤੇ ਇਕ ਨੂੰ ਪਿੰਜਰੇ ਵਿਚ ਬੰਦ ਕੀਤਾ ਹੈ, ਕਿਉਂਕਿ ਮਨੁੱਖ ਸੁਚੇਤ ਹੈ।

ਮੈਂ ਅਰਜ਼ ਕਰਾਂ, ਜੇਕਰ ਕੁਛ ਪਸ਼ੂ ਮਨੁੱਖ ਦੇ ਸਾਹਮਣੇ ਅਚੇਤ ਹਨ ਤੇ ਕਮਜ਼ੋਰ ਹਨ ਤਾਂ ਪੱਥਰ ਮਨੁੱਖ ਦੇ ਸਾਹਮਣੇ ਅਚੇਤ ਹੈ ਤੇ ਕਮਜ਼ੋਰ ਹੈ, ਇਸ ਵਾਸਤੇ ਮਨੁੱਖ ਇਹਨਾਂ 'ਤੇ ਹਾਵੀ ਹੈ, ਪਰ ਮਨੁੱਖ ਵੀ ਬਹੁਤ ਸਾਰੀਆਂ ਥਾਵਾਂ 'ਤੇ, ਬਹੁਤ ਸਾਰੀਆਂ ਜਗ੍ਹਾਂ ਦੇ ਉੱਤੇ ਕਮਜ਼ੋਰ ਹੈ। ਮਨੁੱਖ ਹੰਕਾਰ ਦੇ ਸਾਹਮਣੇ ਕਮਜ਼ੋਰ ਹੈ। ਹੰਕਾਰ ਦੇ ਜ਼ਰੀਏ ਅਸਲ ਜੀਊਣਾ ਪੈਂਦਾ ਹੈ। ਮਨੁੱਖ ਲੋਭ ਦੇ ਸਾਹਮਣੇ ਕਮਜ਼ੋਰ ਹੈ। ਲੋਭ ਦੇ ਅਸਰ ਹੇਠ ਜੀਉਣਾ ਪੈਂਦਾ ਹੈ। ਮਨੁੱਖ ਵਾਸ਼ਨਾ ਦੇ ਸਾਹਮਣੇ ਕਮਜ਼ੋਰ ਹੈ। ਵਾਸ਼ਨਾ ਦੇ ਵਿਚ ਜੀਉਣਾ ਪੈਂਦਾ ਹੈ। ਮਨੁੱਖ ਕ੍ਰੋਧ ਦੇ ਸਾਹਮਣੇ ਕਮਜ਼ੋਰ ਹੈ ਅਤੇ ਕ੍ਰੋਧ ਹਾਵੀ ਰਹਿੰਦਾ ਹੈ।

ਮਨੁੱਖ ਮੋਹ ਦੇ ਸਾਹਮਣੇ ਕਮਜ਼ੋਰ ਹੈ, ਇਸ ਵਾਸਤੇ ਕਿ ਅਚੇਤ ਹੈ। ਇਹ ਇਤਨਾ ਤਾਂ

ਸੁਚੇਤ ਹੈ ਕਿ ਪਸ਼ੂਆਂ ਨੂੰ ਪਿਛੇ ਛੱਡ ਆਇਆ ਕਿਉਂਕਿ ਤਾਕਤਵਰ ਹੈ, ਪਰ ਇਤਨਾ ਵੀ ਸੁਚੇਤ ਨਹੀਂ ਕਿ ਹੰਕਾਰ ਨੂੰ ਪਿਛੇ ਸੁੱਟ ਦੇਵੇ। ਲੋਭ ਨੂੰ ਪਿਛੇ ਸੁੱਟ ਦੇਵੇ। ਗੱਲ ਪਕੜ ਦੇ ਵਿਚ ਆਈ ਹੋਵੇ। ਇਤਨਾ ਸੁਚੇਤ ਨਹੀਂ, ਨਹੀਂ ਤਾਂ ਕ੍ਰੋਧ ਕੁਛ ਵੀ ਨਹੀਂ ਹੈ। ਲੋਭ ਕੁਛ ਵੀ ਨਹੀਂ ਹੈ। ਕੀ ਹੁੰਦਾ ਹੈ, ਕੁਛ ਵੀ ਨਹੀਂ ਹੈ। ਹੰਕਾਰ ਕੁਛ ਵੀ ਨਹੀਂ ਹੈ। ਪਰ ਕੀਤਾ ਕੀ ਜਾਏ, ਮਨੁੱਖ ਕਮਜ਼ੋਰ ਹੈ। ਮਨੁੱਖ ਕਮਜ਼ੋਰ ਹੈ, ਇਸ ਕਰਕੇ ਨਹੀਂ ਕਿ ਮਨੁੱਖ ਕਮਜ਼ੋਰ ਹੈ। ਮਨੁੱਖ ਅਚੇਤ ਹੈ, ਇਸ ਕਰਕੇ ਕਮਜ਼ੋਰ ਹੈ। ਗੁਰਬਾਣੀ ਦਾ ਪਾਠ, ਗੁਰਬਾਣੀ ਦਾ ਜੱਪ, ਨਾਮ ਦਾ ਅਭਿਆਸ ਮਨੁੱਖ ਨੂੰ ਸੁਚੇਤ ਕਰ ਦੇਂਦਾ ਹੈ ਅਤੇ ਜਿਤਨਾ ਮਨੁੱਖ ਸੁਚੇਤ ਹੋਵੇਗਾ, ਤਾਕਤਵਰ ਹੋਵੇਗਾ। ਪੂਰਨ ਸੁਚੇਤ ਹੋ ਗਿਆ ਤਾਂ ਇਸ ਤਰ੍ਹਾਂ ਦਾ ਮਨੁੱਖ ਹੰਕਾਰ ਨੂੰ ਮਾਰ ਮਿਟਾ ਕੇ ਮਿੱਟੀ ਕਰ ਦੇਵੇ।

*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*

(ਅੰਗ ੪੦੪)

ਇਹ ਬਲ ਸਰੀਰਕ ਨਹੀਂ ਹੈ। ਸਰੀਰਕ ਬੱਲ ਦੀ ਗੱਲ ਨਹੀਂ, ਨਹੀਂ ਤੇ ਪਹਿਲਵਾਨ ਤਾਂ ਕਰੋਧੀ ਹੋਣੇ ਨਹੀਂ ਚਾਹੀਦੇ, ਜਦ ਕਿ ਪਹਿਲਵਾਨ ਬਹੁਤ ਕ੍ਰੋਧੀ ਹੁੰਦੇ ਹਨ। ਇਹ ਵੀ ਮੈਂ ਅਰਜ਼ ਕਰ ਦਿਆਂ। ਕਿਧਰੇ ਮੈਂ ਸੀਸ ਗੰਜ ਸਾਹਿਬ ਵਿਚ ਕਥਾ ਕਰਦਿਆਂ ਹੋਇਆਂ ਕਹਿ ਬੈਠਾ ਕਿ ਜਿਹੜੇ ਮੂਰਖ ਬੰਦੇ ਹੁੰਦੇ ਹਨ, ਉਹ ਪਹਿਲਵਾਨੀ ਦਾ ਪੇਸ਼ਾ ਇਖ਼ਤਿਆਰ ਕਰਦੇ ਹਨ। ਮੇਰੇ ਮੂੰਹੋਂ ਨਿਕਲ ਗਈ ਗੱਲ। ਮੈਂ ਆਪਣੇ ਢੰਗ ਨਾਲ ਜੋ ਸਟੱਡੀ ਕੀਤੀ ਸੀ, ਕਹਿ ਦਿੱਤਾ। ਪਹਿਲਵਾਨੀ ਕੀ ਹੈ, ਖ਼ਾਸ ਕਰਕੇ ਫ਼ਰੀ ਸਟਾਈਲ ਕੁਸ਼ਤੀ। ਇਕ ਦੂਜੇ ਦੀਆਂ ਬਾਹਾਂ ਤੋੜੋ, ਦੰਦ ਤੋੜੋ, ਮੁੱਕੇ ਮਾਰੋ। ਇਹ ਕੰਮ ਤਾਂ ਕੋਈ ਮੂਰਖ ਹੀ ਕਰ ਸਕਦਾ ਹੈ। ਸਿਆਣਾ ਮਨੁੱਖ ਨਹੀਂ ਕਰ ਸਕਦਾ ਇਸ ਤਰ੍ਹਾਂ ਦੀ ਲੜਾਈ। ਇਹ ਗੱਲ ਵੱਖਰੀ ਹੈ ਕਿ ਲੋਕਾਂ ਦਾ ਮਨੋਰੰਜਨ ਵੀ ਲੜਾਈ ਵਿਚ ਬਣਦਾ ਹੈ। ਦੋ ਬੰਦੇ ਸੜਕ 'ਤੇ ਲੜਨ ਲੱਗ ਪੈਣ ਤਾਂ ਸਾਰਾ ਬਜ਼ਾਰ ਰੁੱਕ ਜਾਏਗਾ, ਪਰ ਕੁਝ ਬੰਦੇ ਕੋਈ ਧਾਰਮਿਕ ਗੱਲਾਂ ਆਪਸ ਵਿਚ ਕਰਦੇ ਹੋਣ, ਮਜ਼ਾਲ ਹੈ ਕਿ ਕੋਈ ਸੁਣਨ ਲਈ ਖੜਾ ਹੋਵੇ। ਕੋਈ ਸ਼ਾਂਤੀ ਦੀ ਗੱਲ ਕਰੇ। ਲੜਾਈ ਪ੍ਰਭਾਵਿਤ ਕਰਦੀ ਹੈ। ਮਨੁੱਖ ਲੜਾਈ ਦੇਖਣਾ ਚਾਹੁੰਦਾ ਹੈ।

ਪ੍ਰਾਚੀਨ ਕਾਲ ਤੋਂ ਮਨੁੱਖ ਲੜਾਈ ਦੇਖਣ ਦੇ ਉਚੇਚੇ ਉਪਰਾਲੇ ਕਰਦਾ ਰਿਹਾ ਹੈ। ਮੁਰਗੇ ਲੜਾਉਣੇ, ਨਿਉਲੇ ਤੇ ਸੱਪ ਲੜਾਉਣਾ, ਤਿੱਤਰ ਤੇ ਬਟੇਰ ਲੜਾਉਣੇ। ਦੋ ਸਾਲ ਪਹਿਲੇ ਮੈਂ ਮਨੀਲਾ ਵਿਚ ਸੀ। ਫਿਲਪਾਈਨ ਇਕ ਸ਼ਹਿਰ ਤੋਂ ਦੂਜੇ ਸ਼ਹਿਰ ਮੈਨੂੰ ਸੱਜਣ ਲੈ ਕੇ ਜਾ ਰਿਹਾ ਸੀ ਆਪਣੀ ਕਾਰ ਵਿਚ। ਉਥੇ ਹਾਜ਼ਰੀ ਭਰਨੀ ਸੀ ਦਾਸ ਨੇ। ਰਸਤੇ ਵਿਚ ਹਜ਼ਾਰਾਂ ਦਾ ਇਕੱਠ ਸੀ ਤੇ ਸੜਕ ਵੀ ਉਸੇ ਇਕੱਠ ਨਾਲ ਦੱਬੀ ਹੋਈ ਸੀ। ਵਿਚੋਂ ਲੰਘਣਾ ਸੀ ਹੌਲੀ ਹੌਲੀ। ਮੈਂ ਸੁਭਾਵਿਕ ਪੁੱਛਿਆ ਕਿ ਇਤਨਾ ਇਕੱਠ ਹੈ, ਇਥੇ ਕੀ ਹੋ ਰਿਹਾ ਹੈ ? ਕੀ ਕੋਈ ਮੇਲਾ ਹੈ ? ਕਿਸੇ ਰਾਜਨੇਤਾ ਨੇ ਆਉਣਾ ਹੈ ? ਕੋਈ ਲੈਕਚਰ ਹੈ ? ਕੋਈ ਧਾਰਮਿਕ

ਸਭਾ ਹੈ ? ਕਹਿਣ ਲੱਗੇ ਗਿਆਨੀ ਜੀ, ਕੁਝ ਨਹੀਂ, ਇਹ ਫਿਲਪੈਨੀ ਲੋਕ ਮੁਰਗੇ ਲੜਾਉਂਦੇ ਹਨ ਤੇ ਅੱਜ ਇਹਨਾਂ ਦਾ ਤਿਉਹਾਰ ਹੈ। ਅੱਜ ਹਰ ਜਗ੍ਹਾ ਮੁਰਗੇ ਲੜਾਏ ਜਾਣਗੇ। ਬਸ ਸਾਰਾ ਇਕੱਠ ਮੁਰਗਿਆਂ ਦੀ ਲੜਾਈ ਨੂੰ ਦੇਖਣ ਵਾਸਤੇ ਇਕੱਠਾ ਹੋਇਆ ਹੈ। ਹੱਦ ਹੋ ਗਈ, ਮੁਰਗੇ ਲੜਾਉਣੇ, ਨਿਉਲੇ ਲੜਾਉਣੇ, ਭੇਡੂ ਲੜਾਉਣੇ, ਸਾਂਢ ਲੜਾਉਣੇ ਤੇ ਜਦ ਇਸ ਤੋਂ ਕਈਆਂ ਦਾ ਜੀਅ ਭਰ ਗਿਆ ਤਾਂ ਫਿਰ ਬੰਦੇ ਦੇ ਅੰਦਰ ਖ਼ਿਆਲ ਆਇਆ ਕਿ ਬੰਦੇ ਨਾਲ ਬੰਦਾ ਲੜੇ। ਇਥੋਂ ਪਹਿਲਵਾਨਾਂ ਦਾ ਜਨਮ ਹੋਇਆ। ਪਹਿਲਵਾਨਾਂ ਨੂੰ ਵੀ ਉਸੇ ਕੈਟੇਗਰੀ ਦੇ ਵਿਚ ਖੜਾ ਕੀਤਾ ਜਾ ਸਕਦਾ ਹੈ - ਭੇਡੂ ਲੜਾਉਣੇ, ਕੁੱਕੜ ਲੜਾਉਣੇ, ਬਟੇਰ ਲੜਾਉਣੇ, ਤਿੱਤਰ ਲੜਾਉਣੇ, ਸੱਪ ਤੇ ਨਿਉਲਾ ਲੜਾਉਣਾ, ਸਾਂਢ ਲੜਾਉਣੇ, ਇਹਨਾਂ ਤੋਂ ਉੱਚੇ ਪਹਿਲਵਾਨ ਕੋਈ ਨਹੀਂ। ਇਹ ਵੀ ਮੈਂ ਅਰਜ਼ ਕਰ ਦਿਆਂ ਕਿ ਉਸੇ ਸ਼੍ਰੇਣੀ ਵਿਚ ਆ ਜਾਂਦੇ ਹਨ।

ਕਈਆਂ ਦਾ ਇਹਦੇ ਵਿਚ ਵੀ ਰੱਸ ਨਾ ਰਿਹਾ। ਬੰਦੇ ਨਾਲ ਬੰਦਾ ਹੀ ਲੜੇ, ਰੱਸ ਨਹੀਂ ਰਿਹਾ। ਇਕ ਮੁਲਕ ਦੂਜੇ ਮੁਲਕ ਨਾਲ ਲੜੇ। ਇਕ ਕੌਮ ਦੂਜੀ ਕੌਮ ਨਾਲ ਲੜੇ। ਇਕ ਮਜ਼੍ਹਬ ਦੇ ਬੰਦੇ ਦੂਜੇ ਮਜ਼੍ਹਬ ਨਾਲ ਲੜਨ। ਵੱਡੇ ਪੱਧਰ ਦਾ ਖ਼ੂਨ ਖ਼ਰਾਬਾ ਹੋਵੇ। ਲੱਖਾਂ ਦੀਆਂ ਲਾਸ਼ਾਂ ਸੜਕਾਂ 'ਤੇ ਵਿਛ ਜਾਣ ਤੇ ਕੋਈ ਰੱਸ ਬਣੇ। ਕਈਆਂ ਦਾ ਇਹ ਸ਼ੌਕ ਹੈ।

ਕਿਧਰੇ ਮੈਂ ਸੁਭਾਵਿਕ ਕਹਿ ਬੈਠਾ ਕਿ ਮੂਰਖ ਬੰਦੇ ਪਹਿਲਵਾਨੀ ਦਾ ਪੇਸ਼ਾ ਇਖ਼ਤਿਆਰ ਕਰਦੇ ਹਨ। ਮੇਰੇ ਕਮਰੇ ਵਿਚ ਇਕ ਭਾਰੀ ਭਰਕਮ ਸਰੀਰ ਡੌਲੇ ਖੜਕਾਉਂਦਾ ਹੋਇਆ ਆਇਆ ਕਥਾ ਤੋਂ ਬਾਅਦ ਤੇ ਕਹਿਣ ਲੱਗਾ, ਗਿਆਨੀ ਜੀ ! ਸੁਣਿਆ ਹੈ ਤੁਸੀਂ ਪਹਿਲਵਾਨਾਂ ਨੂੰ ਮੂਰਖ ਆਖਿਆ ਹੈ ਤਾਂ ਮੈਂ ਕਿਹਾ ਇਹਦੇ ਵਿਚ ਸ਼ੱਕ ਵਾਲੀ ਗੱਲ ਕੀ ਹੈ। ਇਸ ਦਾ ਸਬੂਤ ਇਹ ਹੈ ਕਿ ਹੁਣ ਤੂੰ ਮੇਰੇ ਨਾਲ ਲੜਨ ਵਾਸਤੇ ਆ ਗਿਆ ਹੈਂ। ਇਹ ਮੂਰਖਤਾ ਦੀ ਗੱਲ ਨਹੀਂ ਤਾਂ ਹੋਰ ਕੀ ਹੈ। ਹੋਰ ਕੀ ਸਬੂਤ ਦਿਆਂ ਤੈਨੂੰ। ਪ੍ਰਤੱਖਸ਼ ਹੈ, ਇਹ ਬਿਲਕੁਲ ਪ੍ਰਤੱਖਸ਼ ਹੈ।

ਆਪ ਦੀ ਗਿਆਤ ਲਈ ਅਰਜ਼ ਕਰਾਂ। ਮਨੁੱਖ ਜਿਤਨਾ ਜਿਸ ਤੋਂ ਸੁਚੇਤ ਹੈ, ਉਤਨਾ ਉਸ ਨੇ ਉਸ ਨੂੰ ਦਬਾਇਆ ਹੈ। ਕਮਜ਼ੋਰੀ ਮੂਰਖਤਾ ਹੈ ਤੇ ਮੂਰਖਤਾ ਦਾ ਮਤਲਬ ਕੀ ਮੂਰਛਤ ਹੈ ? ਬੇਹੋਸ਼ੀ ਹੈ ? ਅਚੇਤ, ਸੰਸਕ੍ਰਿਤ ਵਿਚ ਜਿਸ ਨੂੰ ਅਚੇਤ ਕਹਿ ਦੇਂਦੇ ਹਨ, ਬ੍ਰਿਜ ਵਿਚ ਉਸ ਨੂੰ ਮੂਰਖ ਕਹਿੰਦੇ ਹਨ। ਮੂਰਖ ਸ਼ਬਦ ਬਣਿਆ ਮੂਰਛਤ ਤੋਂ। ਬਈ ਇਹ ਮੂਰਛਾ ਵਿਚ ਹੈ, ਬੇਹੋਸ਼ੀ ਵਿਚ ਹੈ। ਅਚੇਤ ਹੈ ਜੇਕਰ ਬੰਦੇ ਨੂੰ ਹੰਕਾਰ ਨੇ ਪਿਛਾੜ ਕੇ ਪਰ੍ਹੇ ਗਿਰਾਇਆ ਤਾਂ ਹੰਕਾਰ ਦੇ ਸਾਹਮਣੇ ਇਹ ਕਮਜ਼ੋਰ ਹੈ। ਹੰਕਾਰ ਦੇ ਸਾਹਮਣੇ ਇਹ ਮੂਰਖ ਹੈ। ਮੂਰਖ ਦੇ ਅਰਥ ਮੂਰਛਤ ਹੈ, ਬੇਹੋਸ਼ ਹੈ, ਅਚੇਤ ਹੈ। ਜੇਕਰ ਮਨੁੱਖ ਨੂੰ ਲੋਭ ਨੇ ਬੇਈਮਾਨ ਬਣਾ ਦਿੱਤਾ ਹੈ ਤਾਂ ਲੋਭ ਦੇ ਸਾਹਮਣੇ ਇਹ ਕਮਜ਼ੋਰ ਹੈ। ਲੋਭ ਦੇ ਸਾਹਮਣੇ ਇਹ ਮੂਰਖ ਹੈ। ਜੇਕਰ ਮਨੁੱਖ ਨੂੰ ਵਾਸ਼ਨਾ ਨੇ ਦੁਰਾਚਾਰੀ ਬਣਾ ਦਿੱਤਾ ਹੈ, ਭ੍ਰਿਸ਼ਟ ਕਰ ਦਿੱਤਾ ਹੈ ਤਾਂ ਵਾਸ਼ਨਾ ਦੇ ਸਾਹਮਣੇ

ਕਮਜ਼ੋਰ ਹੈ। ਵਾਸ਼ਨਾ ਦੇ ਸਾਹਮਣੇ ਮੂਰਖ ਹੈ, ਅਚੇਤ ਹੈ। ਜੇਕਰ ਮਨੁੱਖ ਨੂੰ ਕ੍ਰੋਧ ਨੇ ਪਛਾੜ ਕੇ ਪਰ੍ਹੇ ਸੁੱਟਿਆ ਹੋਇਆ ਹੈ ਤਾਂ ਕ੍ਰੋਧ ਦੇ ਸਾਹਮਣੇ ਕਮਜ਼ੋਰ ਹੈ, ਅਚੇਤ ਹੈ।

ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਨੇ ਪ੍ਰਬੋਧ ਚੰਦਰ ਨਾਟਕ ਦੇ ਵਿਚ ਇਕ ਬੜਾ ਸੁੰਦਰ ਵਾਕ ਲਿਖਿਆ ਹੈ— ਕਰੋਧੋ ਵਾਚ। ਉਹਨਾਂ ਨੇ ਅੰਦਰੂਨੀ ਜਨ ਦੇ ਉੱਤੇ ਇਕ ਗ੍ਰੰਥ ਲਿਖਿਆ, ਜਿਸ ਦਾ ਨਾਂ ਹੈ ਪ੍ਰਬੋਧ ਚੰਦਰ ਨਾਟਕ। ਅਸੀਂ ਚਾਰ ਟੇਪਾਂ ਸੁਣ ਕੇ ਜਾਂ ਇਧਰੋਂ ਉਧਰੋਂ ਸੁਣ ਕੇ ਕਥਾ ਕਹਾਣੀਆਂ ਕਰਨ ਲੱਗ ਪੈਂਦੇ ਹਾਂ। ਪੁਰਾਣੇ ਜ਼ਮਾਨੇ ਵਿਚ ਪ੍ਰਬੋਧ ਚੰਦਰ ਨਾਟਕ ਪੜ੍ਹੋ, ਭਾਵਰ ਸਾਮਰੱਤ ਪੜ੍ਹੋ, ਵਿਚਾਰ ਮਾਲਾ ਪੜ੍ਹੋ, ਵਿਚਾਰ ਸਾਗਰ ਪੜ੍ਹੋ, ਕੁਝ ਥੋੜ੍ਹਾ ਬਹੁਤ ਉਪਨਿਸ਼ਦਾਂ ਦਾ ਅਧਿਐਨ ਕਰੋ, ਅਰਬੀ ਪੜ੍ਹੋ, ਫ਼ਾਰਸੀ ਪੜ੍ਹੋ, ਸੰਸਕ੍ਰਿਤ ਪੜ੍ਹੋ ਤਾਂ ਹੀ ਜਾ ਕੇ ਕਿਧਰੇ ਫਿਰ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕਰਨ ਵਿਚ ਅਗਲੇ ਸੰਪੰਨ ਹੁੰਦੇ ਸਨ। ਕਿਉਂਕਿ ਗੁਰੂ ਗ੍ਰੰਥ ਸਾਹਿਬ ਵਿਚ ਅਰਬੀ ਹੈ, ਫ਼ਾਰਸੀ ਹੈ, ਸੰਸਕ੍ਰਿਤ ਹੈ, ਦੇਸ਼ ਦੀਆਂ ਲੋਕਲ ਭਾਸ਼ਾਵਾਂ ਹਨ ਅਤੇ ਇਤਨੇ ਧਰਮ ਗ੍ਰੰਥ ਹਨ, ਉਹਨਾਂ ਦੇ ਹਵਾਲੇ ਹਨ। ਸਭ ਕੁਝ ਦਾ ਅਧਿਐਨ ਕੀਤਾ ਜਾਂਦਾ ਸੀ। ਦੂਰ ਕਿਉਂ ਜਾਉ, ਗੁਰੂ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਿਆ ਹੈ ਕਿ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਬਾਰ ਵਿਚ ਇਕ ਸਾਲ ਤੱਕ ਇਕ ਬ੍ਰਾਹਮਣ ਉਪਨਿਸ਼ਦਾਂ ਦੀ ਕਥਾ ਵੀ ਕਰਦਾ ਰਿਹਾ। ਇਕ ਭਾਗ ਮੁੱਕ ਗਿਆ ਤੇ ਸਤਿਗੁਰਾਂ ਨੇ ਕਿਹਾ, ਦੂਜਾ ਭਾਗ ਵੀ ਲੈ ਕੇ ਆ।



ਜੈਸੇ ਜੈਸੇ ਅਸੀਂ ਆਪਣਾ ਇਤਿਹਾਸ ਪੜ੍ਹਾਂਗੇ, ਵਾਚਾਂਗੇ, ਅਜੋਕੀ ਤਰਜ਼ੇ-ਜ਼ਿੰਦਗੀ ਉਸ ਇਤਿਹਾਸ ਨਾਲ ਮੇਲ ਨਹੀਂ ਖਾਏਗੀ। ਜਿਹੜੀ ਕੌਮ ਆਪਣੇ ਇਤਿਹਾਸ ਨਾਲ ਮੇਲ ਨਹੀਂ ਖਾਂਦੀ, ਉਸ ਕੌਮ ਦੀ ਰੂਪ ਰੇਖਾ ਹੀ ਨਹੀਂ ਰਹਿ ਜਾਂਦੀ। ਇਹ ਵੀ ਮੈਂ ਅਰਜ਼ ਕਰ ਦਿਆਂ। ਇਸ ਵਾਸਤੇ ਨਵੀਆਂ ਨਵੀਆਂ ਰੂਪ ਰੇਖਾਵਾਂ ਬਣ ਰਹੀਆਂ ਹਨ। ਕੋਈ ਕਿਸੇ ਦਾ ਸਿੰਘ ਬਣਦਾ ਜਾ ਰਿਹਾ ਹੈ, ਕੋਈ ਕਿਸੇ ਦਾ ਸਿੰਘ ਬਣਦਾ ਜਾ ਰਿਹਾ ਹੈ। ਮਾਣ ਨਾਲ ਕਹਿਣਾ ਹੀ ਔਖਾ ਹੁੰਦਾ ਹੈ ਕਿ ਮੈਂ ਗੁਰੂ ਨਾਨਕ ਦਾ ਸਿੱਖ ਹਾਂ। ਗੁਰੂ ਗੋਬਿੰਦ ਸਿੰਘ ਜੀ ਦਾ ਸਿੱਖ ਹਾਂ। ਅਸੀਂ ਉਸ ਜੱਥੇ ਕੋਲੋਂ ਅੰਮ੍ਰਿਤ ਛੱਕਿਆ ਸੀ। ਉਸ ਜੱਥੇ ਕੋਲੋਂ ਅੰਮ੍ਰਿਤ ਛੱਕਿਆ ਸੀ। ਕੋਈ ਮਾਣ ਨਾਲ ਨਹੀਂ ਕਹਿੰਦਾ ਕਿ ਮੈਂ ਕਲਗੀਧਰ ਦਾ ਅੰਮ੍ਰਿਤਪਾਨ ਕੀਤਾ। ਮੈਂ ਸਤਿਗੁਰੂ ਦਾ ਅੰਮ੍ਰਿਤ ਪਾਨ ਕੀਤਾ।

*ਅੰਮ੍ਰਿਤੁ ਪੀਆ ਸਤਿਗੁਰਿ ਦੀਆ॥*
*ਅਵਰੁ ਨ ਜਾਣਾ ਦੂਆ ਤੀਆ॥*

(ਅੰਗ ੧੦੩੪)

ਮੈਂ ਦੂਜੇ ਤੀਜੇ ਨੂੰ ਨਹੀਂ ਜਾਣਦਾ। ਬੜੇ ਵੱਡੇ-ਵੱਡੇ ਅਸਥਾਨਾਂ ਦੇ ਬਹੁਤ ਵੱਡੇ-ਵੱਡੇ ਸਮਾਗਮ ਤੇ ਬਰਸੀਆਂ ਹੀ ਰਹਿ ਗਈਆਂ ਹਨ। ਗੁਰੂਆਂ ਦੀ ਯਾਦਗਰ ਨਹੀਂ। ਕੋਈ ਗੁਰਪੁਰਬ ਨਹੀਂ। ਉਥੇ ਲੋਕੀਂ ਮੂਲ ਨੂੰ ਭੁੱਲਦੇ ਜਾਂਦੇ ਹਨ। ਬੁਨਿਆਦ ਨੂੰ ਭੁੱਲਦੇ ਜਾਂਦੇ ਹਨ। ਐਸਾ ਹੀ

ਮੈਂ ਦੇਖਦਾ ਹਾਂ ਅਤੇ ਖ਼ਾਸ ਕਰਕੇ ਪੰਜਾਬ ਵਿਚ। ਮੂਲ ਨੂੰ ਭੁੱਲਦੇ ਜਾਂਦੇ ਹਨ, ਪੱਤਿਆਂ ਨੂੰ ਛਿੜਕੀ ਜਾਂਦੇ ਹਨ। ਪੱਤਿਆਂ ਨਾਲ ਜੁੜੀ ਜਾਂਦੇ ਹਨ, ਪਰ ਕੌਣ ਦੱਸੇ ਕਿ ਇਹ ਪੱਤਿਆਂ ਦੀ ਹਰਿਆਵਲੀ ਤਾਂ ਜੜ੍ਹਾਂ ਕਰਕੇ ਹੈ, ਮੂਲ ਕਰਕੇ ਹੈ। ਸੰਖੇਪ ਵਿਚ ਮੈਂ ਅਰਜ਼ ਕਰਾਂ। ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਨੇ ਮੋਹ ਤੇ ਵਿਵੇਕ ਦੀ ਜੰਗ ਲਿਖੀ ਹੈ। ਇਕ ਪਾਸੇ ਮੋਹ ਆ ਗਿਆ। ਉਸਦੀ ਬਹੁਤ ਵੱਡੀ ਸੈਨਾ ਹੈ। ਉਸਦੇ ਕੋਲ ਸਿਪਾਹਸਲਾਰ ਹਨ - ਕਾਮ ਹੈ, ਕ੍ਰੋਧ ਹੈ, ਲੋਭ ਹੈ, ਹੰਕਾਰ ਹੈ, ਇਹ ਉਸ ਦੇ ਸੈਨਾਪਤੀ ਹਨ ਮੋਹ ਰੂਪੀ ਰਾਜੇ ਦੇ। ਦੂਜੇ ਪਾਸੇ ਵਿਵੇਕ ਹੈ ਰਾਜਾ। ਉਹਦੇ ਕੋਲ ਦਇਆ ਹੈ, ਸੰਤੋਖ ਹੈ, ਸੀਲ ਹੈ, ਸੰਜਮ ਹੈ, ਸ਼ਾਂਤੀ ਹੈ, ਦ੍ਰਿਸ਼ਟੀ ਹੈ। ਇਸ ਤਰ੍ਹਾਂ ਦੀ ਉਸ ਦੀ ਲੰਬੀ ਚੌੜੀ ਸੈਨਾ ਤੇ ਜਰਨੈਲ ਹਨ। ਕਹਿੰਦੇ ਹਨ ਵਿਵੇਕ ਨੇ ਲੋਭ ਨੂੰ ਮਾਰ ਗਿਰਾਇਆ, ਹੰਕਾਰ ਨੂੰ ਮਾਰ ਗਿਰਾਇਆ, ਕਾਮ ਨੂੰ ਵੀ ਮਾਰ ਗਿਰਾਇਆ। ਮੋਹ ਰਾਜਾ ਬੜਾ ਦੁਖੀ ਹੋਇਆ। ਬਈ ਮੇਰੇ ਤਾਂ ਜਰਨੈਲ ਮਾਰੇ ਗਏ, ਸਿਪਾਹਸਲਾਰ ਮਾਰੇ ਗਏ। ਉਸ ਸਮੇਂ ਨਿਮੋਝੂਣੀ ਜਹੀ ਹਾਲਤ ਵੇਖ ਕੇ ਮੋਹ ਦਾ ਜਰਨੈਲ ਕ੍ਰੋਧ ਆਇਆ ਤੇ ਕਹਿੰਦਾ ਹੈ, ਰਾਜਨ ! ਇਤਨੇ ਕਿਉਂ ਦੁਖੀ ਹੋ ? ਮੋਹ ਕਹਿੰਦਾ ਹੈ, ਦੇਖਦਾ ਨਹੀਂ ਪਿਆ, ਇਤਨੇ ਵੱਡੇ-ਵੱਡੇ ਜਰਨੈਲ ਮਾਰੇ ਗਏ ਹਨ। ਕ੍ਰੋਧ ਕਹਿੰਦਾ ਹੈ, ਮੈਂ ਤਾਂ ਹਾਂ ਨਾ ਅਜੇ। ਮੈਂ ਜ਼ਿੰਦਾ ਹਾਂ, ਫ਼ੇਰ ਮਾਯੂਸ ਹੋਣ ਦੀ ਕੀ ਲੋੜ ਹੈ, ਮੈਂ ਜੋ ਮੌਜੂਦ ਹਾਂ। ਤਾਂ ਮੋਹ ਕਹਿੰਦਾ ਹੈ ਕਿ ਜਿੱਥੇ ਹੰਕਾਰ ਨਹੀਂ ਟਿਕ ਸਕਿਆ ਵਿਵੇਕ ਦੇ ਸਾਹਮਣੇ, ਲੋਭ ਨਹੀਂ ਟਿੱਕ ਸਕਿਆ, ਕਾਮ ਨਹੀਂ ਟਿੱਕ ਸਕਿਆ, ਤੂੰ ਕੀ ਕਰੇਂਗਾ ? ਕ੍ਰੋਧ ਕਹਿੰਦਾ ਹੈ, ਰਾਜਨ ! ਮੈਨੂੰ ਭੇਜ ਕੇ ਤਾਂ ਵੇਖੋ। ਮੈਨੂੰ ਹੁਕਮ ਤਾਂ ਕਰੋ। ਤੁਸੀਂ ਹੰਕਾਰ ਨੂੰ, ਲੋਭ ਨੂੰ, ਕਾਮ ਨੂੰ ਭੇਜ ਕੇ ਵੇਖਿਆ ਹੈ, ਉਹ ਮਾਰ ਖਾ ਕੇ ਆ ਗਏ ਹਨ। ਮੈਨੂੰ ਭੇਜੋ। ਤੂੰ ਕੀ ਕਰੇਂਗਾ ?

ਉਥੇ ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਕਿਸੇ ਵਕਤ ਉਹਨਾਂ ਨੇ ਚਾਰੇ ਵੇਦਾਂ ਦਾ ਤਰਜਮਾ ਬ੍ਰਿਜ ਭਾਸ਼ਾ ਵਿਚ ਕੀਤਾ ਸੀ। ਈਰਖਾਲੂਆਂ ਨੇ ਸਾੜ ਦਿੱਤਾ ਸੀ। ਬੱਚ ਗਏ ਸਨ ਦੋ ਤਿੰਨ ਗ੍ਰੰਥ ਭਾਵਰ, ਸਾਗਰ, ਪ੍ਰਬੋਧ ਚੰਦਰ ਨਾਟਕ। ਨਿਰਮਲੇ ਮਹਾਤਮਾ ਸਨ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਮਹਾਂ ਪੰਡਿਤ ਅਤੇ ਨਿਰਮਲੇ ਤੇ ਉਦਾਸੀਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹਾਉਂਦੇ ਸਨ। ਇਤਨੇ ਵਿਦਵਾਨ ਸਨ। ਉਥੇ ਫਿਰ ਪੰਡਿਤ ਗੁਲਾਬ ਸਿੰਘ ਜੀ ਮਹਾਰਾਜ ਲਿਖਦੇ ਹਨ - ਕਰੋਧੋ ਵਾਚ। ਕਰੋਧ ਬੋਲਿਆ।

*ਅੰਧ ਕਰੋਂ ਦਰਿਗਵੰਤਨ ਕੋ, ਸੁਤਵੰਤਨ ਕੋ ਬਦਰੋ ਕਰ ਡਾਰੋਂ।*

ਜਿਹੜੇ ਸੁਜਾਖੇ ਹਨ, ਜਿਨ੍ਹਾਂ ਨੂੰ ਸੱਚ ਦਿਖਾਈ ਦੇਂਦਾ ਹੈ, ਅੰਨ੍ਹਾ ਕਰ ਦਿਆਂਗਾ। ਅਸਲੀਅਤ ਦਿਖਾਈ ਨਹੀਂ ਦੇਏਗੀ। ਮੈਨੂੰ ਭੇਜ ਕੇ ਤਾਂ ਵੇਖੋ-

*ਅੰਧ ਕਰੋਂ ਦਰਿਗਵੰਤਨ ਕੋ ਸੁਤਵੰਤਨ ਕੋ ਬਦਰੋ ਕਰ ਡਾਰੋਂ।*

ਸੁਰਤ ਸ਼ਬਦ ਆਪਣੇ ਵਿਚ ਤਿੰਨ ਅਰਥ ਰੱਖਦਾ ਹੈ। ਤੁਸੀਂ ਸਰੋਤੇ ਹੋ, ਬੜੇ ਸਿਆਣੇ

ਹੋ ਅਤੇ ਖ਼ਾਸ ਕਰਕੇ ਆਮ ਗੱਲ ਪ੍ਰਚੱਲਤ ਹੈ ਕਿ ਅੰਮ੍ਰਿਤਸਰ ਦੇ ਸਰੋਤੇ ਬੜੇ ਸਿਆਣੇ ਹਨ, ਕਿਉਂਕਿ ਰੋਜ਼ ਸੁਣਨ ਨੂੰ ਮਿਲਦਾ ਹੈ। ਸੁਰਤ ਸ਼ਬਦ ਦੇ ਅਰਥ ਤਿੰਨ ਹਨ – ਸੁਰਤ ਸੁਣਨਾ ਸਰਵਨ ਤੋਂ ਬਣਿਆ। ਬਈ ਇਹ ਤੇ ਸਰੋਤਾ ਸੁਰਤ ਦੇ ਵਿਚ ਹੈ। ਪੂਰਨ ਧਿਆਨ ਦੇ ਨਾਲ ਕੋਈ ਸੁਣ ਰਿਹਾ ਹੈ ਤਾਂ ਇਹ ਤਾਂ ਸਰੋਤਾ ਸੁਰਤ ਵਿਚ ਹੈ। ਫਿਰ ਸੁਰਤ ਦੇ ਅਰਥ ਹਨ ਸਮਝ। ਬਈ ਇਹਨੂੰ ਸੁਰਤ ਆ ਗਈ। ਸਮਝ ਆ ਗਈ। ਹੁਣ ਸੁਰਤ ਦੇ ਅਰਥ ਸਰੋਤਾ, ਸੁਣਨਾ, ਸੁਰਤ ਦੇ ਅਰਥ ਸਮਝਣਾ, ਸੁਰਤ ਆ ਗਈ। ਫਿਰ ਸੁਰਤ ਦੇ ਅਰਥ ਹਨ ਜੁੜਨਾ। ਇਹਦੀ ਸੁਰਤ ਜੁੜ ਗਈ, ਇਹਦਾ ਧਿਆਨ ਜੁੜ ਗਿਆ। ਤਿੰਨ ਅਰਥ ਹਨ ਸੁਰਤ ਦੇ। ਸ਼ਬਦ ਦੀ ਚਾਲ ਦੇ ਮੁਤਾਬਿਕ ਇਕ ਅਰਥ ਨਹੀਂ ਹੈ। ਕਦੀ ਅਰਥ ਕਰਨਾ ਵੀ ਨਾ–

*ਮੰਨੈ ਸੁਰਤਿ ਹੋਵੈ ਮਨਿ ਬੁਧਿ॥*

(ਜਪੁਜੀ ਸਾਹਿਬ)

ਇਥੇ ਸੁਰਤ ਦੇ ਅਰਥ ਕੀ ਕਰੋਗੇ ਸਮਝ। ਜੋ ਪ੍ਰਮਾਤਮਾ ਦੇ ਨਾਮ ਨੂੰ ਮੰਨਦਾ ਹੈ, ਭਰੋਸਾ ਰੱਖਦਾ ਹੈ, ਉਹਨੂੰ ਸਮਝ ਆ ਗਈ। ਉਹਨੂੰ ਸੁੱਧ ਬੁੱਧ ਹਾਸਲ ਹੋ ਗਈ। ਉਸ ਦੀ ਮੱਤ ਨੂੰ ਸਮਝ ਆ ਗਈ। ਉਹਨੂੰ ਸੁਰਤ ਦੀ ਪ੍ਰਾਪਤੀ ਹੋ ਗਈ। ਉਹਨੂੰ ਸੁਰਤ ਮਿਲ ਗਈ। ਸੁਰਤ ਸੁਣਨਾ, ਸੁਰਤ ਸਮਝਣਾ, ਸੁਰਤ ਜੁੜਨਾ। ਇਹ ਤਾਂ ਸਰੋਤਾ ਹੈ। ਸੁਰਤ ਦੇ ਵਿਚ ਇਹਨੂੰ ਸੁਰਤ ਆ ਗਈ। ਸੁਣਦਿਆਂ ਸੁਣਦਿਆਂ ਸੁਰਤ ਆ ਗਈ। ਇਹਨੂੰ ਤੇ ਸਮਝ ਆ ਗਈ। ਇਹਦੀ ਸੁਰਤ ਜੁੜ ਗਈ। ਸੁਰਤ ਜੁੜਨ ਤੋਂ ਪਹਿਲੇ ਸੁਰਤ ਆਉਣੀ ਬੜੀ ਜ਼ਰੂਰੀ ਹੈ ਅਤੇ ਸੁਰਤ ਆਉਣ ਤੋਂ ਪਹਿਲੇ ਸੁਰਤ ਵਿਚ ਹੋਣਾ ਬੜਾ ਲਾਜ਼ਮੀ ਹੈ।



ਸੁਰਤ ਦੇ ਤਿੰਨ ਅਰਥ ਹਨ – ਜੋ ਗਹਿਰਾ ਸਰੋਤਾ ਨਹੀਂ, ਉਹਦੇ ਕੋਲ ਗਹਿਰੀ ਸਮਝ ਨਹੀਂ ਹੋ ਸਕਦੀ। ਗਹਿਰਾ ਸਰੋਤਾ ਸੁਣੇ ਇਸ ਢੰਗ ਨਾਲ ਕਿ ਸੁਣਦਿਆਂ-ਸੁਣਦਿਆਂ ਬਾਣੀ ਦਾ ਰੂਪ ਹੋ ਜਾਏ। ਇਸ ਢੰਗ ਨਾਲ ਪਾਠ ਕਰੇ। ਇਸ ਢੰਗ ਨਾਲ ਕੀਰਤਨ ਕਰੇ। ਇਸ ਢੰਗ ਨਾਲ ਕੀਰਤਨ ਸੁਣੇ ਕਿ ਉਸੇ ਦਾ ਹੀ ਰੂਪ ਹੋ ਜਾਏ। ਜਿਸ ਨੂੰ ਗਾ ਰਿਹਾ ਹੈ ਉਸੇ ਦਾ ਹੀ ਰੂਪ ਹੋ ਜਾਏ।

*ਗਾਵੀਐ ਸੁਣੀਐ ਮਨਿ ਰਖੀਐ ਭਾਉ॥*

(ਜਪੁ ਜੀ ਸਾਹਿਬ)

ਗਾਉਣਾ ਵੀ ਤਾਂ ਹੀ ਸਫਲ ਹੈ ਜੇ ਨਾਲ ਸੁਣ ਰਿਹਾ ਹੈ, ਨਹੀਂ ਤਾਂ ਕੁਛ ਵੀ ਨਹੀਂ। ਗਾ ਰਿਹਾ ਹੈ, ਸੁਣ ਨਹੀਂ ਰਿਹਾ। ਗੱਲ ਉਸ ਦੀ ਤਰਫੋਂ ਤਾਂ ਹਵਾ ਵਿਚ ਉੱਡ ਗਈ ਤੇ ਜਿੰਨ੍ਹਾਂ ਨੇ ਸੁਣੀ, ਉਹਨਾਂ ਦੇ ਕੁਛ ਪੱਲੇ ਪੈ ਗਈ। ਸੁਣ ਕੇ ਹੀ ਪੱਲੇ ਪਵੇਗੀ। ਕੰਨਾਂ ਦੇ ਰਾਹੀਂ ਸ਼ਬਦ ਨੇ ਅੰਦਰ ਜਾਣਾ ਹੈ। ਜ਼ਬਾਨ ਦੇ ਰਾਹੀਂ ਬਾਹਰ ਪ੍ਰਗਟ ਹੋਏਗਾ, ਪਰ ਕੰਨਾਂ ਰਾਹੀਂ ਅੰਦਰ ਪ੍ਰਵੇਸ਼ ਕਰੇਗਾ।

ਮੈਂ ਕਈ ਸਾਲਾਂ ਤੋਂ ਇਤਨੀ ਅਰਜ਼ ਕਰ ਰਿਹਾ ਹਾਂ ਕਿ ਇਹ ਹੀ ਸਭ ਤੋਂ ਕੰਮ ਔਖਾ ਹੈ। ਇਹ ਕਥਾ, ਸਰੀਰ ਦੀ ਹਾਲਤ ਠੀਕ ਹੋਵੇ ਤਾਂ ਘੰਟਾ, ਦੋ-ਦੋ ਘੰਟੇ ਜਾਂ ਤਿੰਨ-ਤਿੰਨ ਥਾਵਾਂ 'ਤੇ ਵੀ ਕੀਤੀ ਜਾ ਸਕਦੀ ਹੈ। ਕੀਰਤਨ ਵੀ ਸਾਰੀ ਸਾਰੀ ਰਾਤ ਲੋਕੀਂ ਕਰ ਲੈਂਦੇ ਹਨ। ਅਠਾਰਾਂ-ਅਠਾਰਾਂ ਘੰਟੇ ਪਾਠ ਕਰਨ ਵਾਲੇ ਅਖੰਡ ਪਾਠੀ ਵੀ ਦੇਖੇ ਹਨ। ਇਹ ਕੋਈ ਔਖੀ ਖੇਡ ਨਹੀਂ। ਜ਼ਬਾਨ ਗਾਇਨ ਕਰੇ ਵਾਹਿਗੁਰੂ, ਵਾਹਿਗੁਰੂ ਤੇ ਇਧਰ ਮਨ ਸੁਣੇ। ਇਹ ਕੋਈ ਇਕ ਮਿੰਟ ਵੀ ਨਹੀਂ ਕਰ ਸਕਦਾ। ਕਰਕੇ ਦੇਖ ਲੈਣਾ। ਇਕ ਮਿੰਟ ਵੀ ਕੋਈ ਕੀਰਤਨ ਨਹੀਂ ਸੁਣ ਸਕਦਾ, ਚਾਹੇ ਦਰਬਾਰ ਸਾਹਿਬ ਦੇ ਅੰਦਰ ਕਿਉਂ ਨਾ ਬੈਠਾ ਹੋਵੇ। ਆਉਂਦੇ ਜਾਂਦੇ ਨੂੰ ਵੇਖਦਾ ਰਹਿੰਦਾ ਹੈ। ਇਸ ਨੇ ਮੱਥਾ ਟੇਕਿਆ, ਉਸ ਨੇ ਮੱਥਾ ਟੇਕਿਆ। ਤੂੰ ਬੈਠਾ ਹੈਂ ਪੁਰਖਾ, ਭਾਵੇਂ ਦੱਸ ਮਿੰਟ ਬੈਠ, ਸੁਣਨ ਦੀ ਕੋਸ਼ਿਸ਼ ਕਰ। ਕੀ ਵੇਖਦਾ ਪਿਆ ਹੈਂ। ਵੇਖਣ ਦਾ ਵਿਸ਼ਾ ਨਹੀਂ ਹੈ, ਸੁਣਨ ਦਾ ਵਿਸ਼ਾ ਹੈ। ਹੁਣ ਸੁਣਨਾ ਹੀ ਔਖਾ ਹੈ। ਸਰੋਤਾ ਹੋਣਾ ਹੀ ਤਾਂ ਔਖਾ ਹੈ। ਕੀ ਆਉਂਦੇ ਜਾਂਦੇ ਨੂੰ ਦੇਖਦਾ ਹੈਂ, ਸੁਣ। ਇਹ ਸਰੋਤਾ ਹੈ, ਸੁਰਤ ਦੇ ਵਿਚ ਹੈ। ਜੋ ਸੁਰਤ ਦੇ ਵਿਚ ਹੈ, ਇਕ ਦਿਨ ਸੁਰਤ ਆ ਜਾਏਗੀ। ਤੇ ਜਿਸਨੂੰ ਸੁਰਤ ਆ ਗਈ, ਇਕ ਦਿਨ ਸੁਰਤ ਜੁੜ ਜਾਏਗੀ। ਸੁਰਤ ਦਾ ਆ ਜਾਣਾ ਬਹੁਤ ਵੱਡੀ ਤਾਕਤ ਹੈ।

ਕਰੋਧੋ ਵਾਚ— ਕਰੋਧ ਕਹਿ ਰਿਹਾ ਹੈ ਮੋਹ ਰੂਪੀ ਰਾਜੇ ਨੂੰ, ਜਿਨ੍ਹਾਂ ਕੋਲ ਸੁਰਤ ਹੈ। ਜਿਹੜੇ ਅਹਿਲੇ ਤਮੀਜ਼ ਬੰਦੇ ਹਨ, ਸਿਆਣੇ ਬੰਦੇ ਹਨ, ਮੈਂ ਉਹਨਾਂ ਨੂੰ ਬੇਅਕਲ ਕਰ ਦਿਆਂ। ਅਕਲ ਤੋਂ ਕੰਮ ਨਹੀਂ ਲੈਣਗੇ, ਬੁੱਧੀ ਤੋਂ ਕੰਮ ਨਹੀਂ ਲੈਣਗੇ। ਜਿਸ ਵਕਤ ਬੰਦੇ ਨੂੰ ਕਰੋਧ ਚੜ੍ਹਿਆ ਹੋਵੇ ਤਾਂ ਪਾਗ਼ਲ ਬੰਦੇ ਤੇ ਕਰੋਧੀ ਬੰਦੇ ਵਿਚ ਕੋਈ ਫ਼ਰਕ ਨਹੀਂ ਹੁੰਦਾ, ਇਕੋ ਜਹੇ ਹੁੰਦੇ ਹਨ।

*ਅੰਧ ਕਰੋਂ ਦਰਿਗਵੰਤਨ ਕੋ ਸੁਤਵੰਤਨ ਕੋ ਬਦਰੋ ਕਰ ਡਾਰੋਂ।*
*ਦਰਿਗਵੰਤਨ ਕੋ ਸੋ ਅਧੀਰ ਕਰੋਂ ਔਰ ਚਾਤਰ ਕੀ ਮਤ ਦੂਰ ਨਿਵਾਰੋਂ।*

ਜਿਹੜੇ ਧੀਰਜਵਾਨ ਬੰਦੇ ਹਨ। ਸਬਰ ਰੱਬੀ ਗੁਣਾਂ ਵਿਚੋਂ ਇਕ ਬਹੁਤ ਵੱਡਾ ਗੁਣ ਹੈ। ਬਾਬਾ ਫ਼ਰੀਦ ਕਹਿੰਦੇ ਹਨ-

*ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ॥*
*ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ॥*

(ਅੰਗ ੧੩੮੪)

ਜੇ ਕਿਧਰੇ ਨੂੰ ਸਬਰ ਰੱਖੇਂ। ਇਕ ਕਿਸਾਨ ਬੀਜ ਬੋਂਦਾ ਹੈ ਤਾਂ ਸਬਰ ਰੱਖਦਾ ਹੈ ਕਿ ਪੰਜ ਛੇ ਮਹੀਨਿਆਂ ਬਾਅਦ ਫ਼ਸਲ ਮਿਲੇਗੀ। ਇਕ ਮਾਲੀ ਇਕ ਬੂਟਾ ਲਾਉਂਦਾ ਹੈ ਅੰਬ ਦਾ ਤਾਂ ਪੰਜ ਚਾਰ ਸਾਲ ਉਡੀਕ ਕਰਦਾ ਹੈ। ਫਲ ਮਿਲ ਜਾਣਗੇ, ਪਰ ਜਿਹੜਾ ਮਨੁੱਖ ਹੈ। ਅੱਜ ਗੁਰਦੁਆਰੇ ਆਇਆ, ਮੱਥਾ ਟੇਕਿਆ ਤੇ ਕਹਿੰਦਾ ਹੈ ਅੱਜ ਹੀ ਸਾਰੇ ਕੰਮ ਉਹ ਮੇਰੇ ਹੋ ਜਾਣ,

ਸਬਰ ਨਹੀਂ ਰੱਖਦਾ। ਬੜੀ ਬੇਸਬਰੀ ਹੈ।

ਕ੍ਰੋਧ ਕਹਿੰਦਾ ਹੈ ਜਿਹੜੇ ਸਬਰਵਾਨ ਬੰਦੇ ਹੋਣਗੇ, ਮੈਂ ਉਹਨਾਂ ਨੂੰ ਬੇਸਬਰਾ ਕਰ ਦਿਆਂਗਾ। ਅਧੀਨ ਕਰ ਦਿਆਂਗਾ। ਉਹਨਾਂ ਦੇ ਅੰਦਰ ਧੀਰਜ ਨਹੀਂ ਰਹੇਗਾ।

*ਧਰਿਗਵੰਤਨ ਕੋ ਸੋ ਅਧੀਰ ਕਰੋਂ ਔਰ ਚਾਤਰ ਕੀ ਮਤ ਧੂਲ ਨਿਵਾਰੋਂ।*

ਜਿਹੜੇ ਵਿਦਵਾਨ ਹੋਣਗੇ, ਚਾਤਰ ਹੋਣਗੇ, ਹਾਜ਼ਰ ਜਵਾਬ ਹੋਣਗੇ, ਉਹਨਾਂ ਨੂੰ ਮੂਰਖ ਬਣਾ ਦੇਵਾਂਗਾ। ਸਾਰੀ ਚਾਤਰੀ ਜਾਂਦੀ ਰਹੇਗੀ। ਐ ਮੋਹ ਰੂਪੀ ਰਾਜਾ ! ਮੈਨੂੰ ਭੇਜ ਕੇ ਤਾਂ ਵੇਖ। ਜਿਨ੍ਹਾਂ ਦੇ ਹਿਰਦੇ ਵਿਚ ਮੈਂ ਆਪਣੇ ਪੈਰ ਰੱਖ ਲੈਂਦਾ ਹਾਂ, ਉਹ ਆਪਣਾ ਕੰਮ ਵਿਗੜਦਾ ਹੋਇਆ ਵੀ ਨਹੀਂ ਦੇਖ ਸਕਣਗੇ। ਕਰੋਧੀ ਦਾ ਕੰਮ ਤਾਂ ਵਿਗੜੇਗਾ ਹੀ। ਕ੍ਰੋਧੀ ਕਿਸੇ ਪੱਖ ਤੋਂ ਵੀ ਨਫ਼ੇ ਵਿਚ ਨਹੀਂ ਹੋ ਸਕਦੇ। ਕ੍ਰੋਧ ਹੈ ਤਾਂ ਹੋਰ ਦੁਸ਼ਮਨ ਦੀ ਲੋੜ ਹੀ ਨਹੀਂ। ਇਕੋ ਹੀ ਦੁਸ਼ਮਨ ਕਾਫ਼ੀ ਹੈ। ਜਿਥੇ ਜਾਏਗਾ ਦੁਸ਼ਮਨ ਹੀ ਦੁਸ਼ਮਨ, ਮਿੱਤਰ ਤਾਂ ਹੋ ਹੀ ਨਹੀਂ ਸਕਦਾ।

ਅੰਦਰ ਰੱਬੀ ਪ੍ਰੇਮ ਹੈ ਤਾਂ ਕਿਸੇ ਮਿੱਤਰ ਦੀ ਲੋੜ ਹੀ ਨਹੀਂ। ਸਾਰੇ ਹੀ ਮਿੱਤਰ ਹਨ। ਅੰਦਰ ਕ੍ਰੋਧ ਹੈ ਤਾਂ ਕਿਸੇ ਦੁਸ਼ਮਨ ਦੀ ਲੋੜ ਨਹੀਂ। ਫਿਰ ਸਾਰੇ ਹੀ ਕ੍ਰੋਧੀ ਹਨ। ਆਖ਼ਰ ਮਨੁੱਖ ਆਪਣੇ ਹਿਰਦੇ ਵਿਚ ਅਕਸ ਨਾਲ ਹੀ ਜਗਤ ਨੂੰ ਦੇਖੇਗਾ, ਹੋਰ ਕੀ ਕਰੇਗਾ। ਐਸਾ ਬੰਦਾ ਆਪਣੀ ਆਤਮਾ ਦੀ ਆਵਾਜ਼ ਨਹੀਂ ਸੁਣ ਸਕੇਗਾ। ਜ਼ਿੰਦਗੀ ਭਰ ਜੋ ਪੜ੍ਹਿਆ, ਵੀਹ ਸਾਲ ਵਿਚ ਪੜ੍ਹਿਆ, ਮੈਂ ਇਕ ਸੈਕਿੰਡ ਵਿਚ ਭੁਲਾ ਕੇ ਰੱਖ ਦੇਵਾਂਗਾ।



ਜਦ ਕ੍ਰੋਧ ਚੜ੍ਹਿਆ ਹੋਏ ਤਾਂ ਕਿਤਨੀਆਂ ਡਿਗਰੀਆਂ ਹਨ ਉਹਦੇ ਕੋਲ, ਕਿਤਨੀਆਂ ਸਨਦਾਂ ਹਨ ਉਹਦੇ ਕੋਲ, ਕਿਤਨਾ ਪੜ੍ਹਿਆ ਲਿਖਿਆ ਹੈ, ਕਿਤਨਾ ਦਾਰਸ਼ਨਿਕ ਹੈ, ਵਿਦਵਾਨ ਹੈ, ਫ਼ਿਲੋਸਫ਼ਰ ਹੈ, ਗਿਆਨੀ ਹੈ, ਸਭ ਕੁਛ ਮਿੱਟੀ ਵਿਚ ਮਿਲ ਜਾਂਦਾ ਹੈ। ਮਹਾਂ ਮੂੜ ਦਾ ਮੂੜ ਮਨੁੱਖ ਕਾਮ ਦੇ ਸਾਹਮਣੇ ਕਮਜ਼ੋਰ ਹੈ, ਅਚੇਤ ਹੈ। ਮਨੁੱਖ ਕ੍ਰੋਧ ਦੇ ਸਾਹਮਣੇ ਕਮਜ਼ੋਰ ਹੈ, ਅਚੇਤ ਹੈ। ਮਨੁੱਖ ਲੋਭ ਦੇ ਸਾਹਮਣੇ ਕਮਜ਼ੋਰ ਹੈ, ਅਚੇਤ ਹੈ। ਮਨੁੱਖ ਹੰਕਾਰ ਦੇ ਸਾਹਮਣੇ ਅਚੇਤ ਹੈ, ਕਮਜ਼ੋਰ ਹੈ। ਇਸ ਵਾਸਤੇ ਕਦੀ ਮਨੁੱਖ ਨੂੰ ਕਾਮ ਪਿਛਾੜ ਕੇ ਰੱਖ ਦੇਂਦਾ ਹੈ, ਦੁਰਾਚਾਰੀ ਬਣਾ ਦੇਂਦਾ ਹੈ। ਕਦੀ ਲੋਭ ਪਿਛਾੜ ਕੇ ਰੱਖ ਦੇਂਦਾ ਹੈ, ਹਿੰਸਕ ਬਣਾ ਦੇਂਦਾ ਹੈ। ਕਦੀ ਕ੍ਰੋਧ ਪਿਛਾੜ ਕੇ ਰੱਖ ਦੇਂਦਾ ਹੈ ਤਾਂ ਬੜੇ-ਬੜੇ ਅਨਰਥ ਕਰਾ ਦੇਂਦਾ ਹੈ। ਜਿਤਨਾ ਅਚੇਤ ਮਨੁੱਖ ਹੋਏਗਾ, ਵਿਕਾਰਾਂ ਦੇ ਸਾਹਮਣੇ ਕਮਜ਼ੋਰ ਹੈ। ਵਿਕਾਰ ਉਸ 'ਤੇ ਹਾਵੀ ਹੋਣਗੇ। ਇਤਨੀ ਗੱਲ ਹੈ।

ਪ੍ਰਮਾਤਮਾ ਸਰਬ ਸ਼ਕਤੀਮਾਨ ਹੈ। ਵਿਕਾਰਾਂ ਦੇ ਸਾਹਮਣੇ ਜਗਤ ਦੇ ਵਿਚ ਫੇਰ ਐਸਾ ਕੋਈ ਨਹੀਂ ਕਿ ਕਿਸੇ ਨੂੰ ਮਦਦਗਾਰ ਬਣਾ ਲਏ ਕਿ ਮੈਂ ਕਿਸੇ ਮਿੱਤਰ ਦੀ ਮਦਦ ਲੈ ਲਵਾਂ। ਉਹ ਮੈਨੂੰ ਹੰਕਾਰ ਤੋਂ ਬਚਾ ਦੇਵੇ। ਮਾਂ-ਬਾਪ ਦੀ ਮਦਦ ਲੈ ਲਵਾਂ, ਕ੍ਰੋਧ ਤੋਂ ਬਚਾ ਦੇਵੇ। ਧਨ

ਸੰਮਪਦਾ ਤੇ ਪ੍ਰਭੁਤਾ ਦੀ ਮਦਦ ਲੈ ਲਵਾਂ। ਮੈਂ ਮੋਹ ਤੋਂ ਬਚ ਜਾਵਾਂ। ਲੋਭ ਤੋਂ ਬੱਚ ਜਾਵਾਂ। ਨਹੀਂ, ਕੋਈ ਵੀ ਮਦਦਗਾਰ ਨਹੀਂ ਅਤੇ ਕੋਈ ਮਦਦ ਕਰ ਵੀ ਨਹੀਂ ਸਕਿਆ। ਸਾਰੇ ਹੀ ਤਾਂ ਅਚੇਤ ਹਨ। ਸਾਰੇ ਹੀ ਤਾਂ ਕਮਜ਼ੋਰ ਹਨ। ਕਮਜ਼ੋਰ ਤੇਰੀ ਕੀ ਸਹਾਇਤਾ ਕਰਨਗੇ। ਜਿਹੜਾ ਖ਼ੁਦ ਲੋਭ ਦੇ ਸਾਹਮਣੇ ਕਮਜ਼ੋਰ ਹੈ, ਉਹ ਤੇਰੀ ਕੀ ਸਹਾਇਤਾ ਕਰੇਗਾ। ਜਿਹੜਾ ਖ਼ੁਦ ਕਾਮ ਦੇ ਸਾਹਮਣੇ ਕਮਜ਼ੋਰ ਹੈ, ਉਹ ਤੇਰੀ ਕੀ ਸਹਾਇਤਾ ਕਰੇਗਾ ਅਤੇ ਜਿਹੜਾ ਖ਼ੁਦ ਹੰਕਾਰ ਦੇ ਸਾਹਮਣੇ ਕਮਜ਼ੋਰ ਹੈ, ਉਹ ਤੇਰੀ ਕੀ ਮਦਦ ਕਰੇਗਾ।

ਅਕਸਰ ਲੋਕੀਂ ਉਹਨਾਂ ਕੋਲੋਂ ਅਸ਼ੀਰਵਾਦ ਲੈਂਦੇ ਵੀ ਦੇਖੇ ਗਏ ਹਨ। ਹੈਰਾਨ ਹਾਂ ਕਿ ਜਿੰਨ੍ਹਾਂ ਨੂੰ ਖ਼ੁਦ ਲੋਭ ਨੇ ਪਿਛਾੜ ਕੇ ਪਰ੍ਹੇ ਸੁਟਿਆ ਹੈ। ਗ੍ਰਹਿਸਤੀ ਲੜਦੇ ਹਨ ਜ਼ਮੀਨ ਤੇ ਜਾਇਦਾਦ ਦੇ ਲਈ। ਬੜੇ-ਬੜੇ ਸਾਧੂ ਲੜਦੇ ਹਨ ਡੇਰਿਆਂ ਲਈ। ਭਰਾ ਭਰਾ ਦਾ ਖ਼ੂਨ ਕਰ ਦੇਂਦਾ ਹੈ ਜ਼ਮੀਨ ਤੇ ਜਾਇਦਾਦ ਦੇ ਕਰਕੇ। ਡੇਰਿਆਂ ਦੀ ਲੜਾਈ ਦੇ ਵਿਚ ਖ਼ੂਨ ਖ਼ਰਾਬੇ ਹੋ ਜਾਂਦੇ ਹਨ। ਝਗੜੇ ਜ਼ਮੀਨ ਜਾਇਦਾਦ ਦੇ। ਘਰ ਬਾਰ ਤਿਆਗਣ ਨਾਲ ਕੋਈ ਬੰਦਾ ਲੋਭ ਦਾ ਥੋੜਾ ਤਿਆਗ ਕਰ ਸਕਦਾ ਹੈ। ਸੰਸਾਰ ਛੱਡਣ ਨਾਲ ਕੋਈ ਮੋਹ ਥੋੜੀ ਛੱਡਿਆ ਜਾਂਦਾ ਹੈ। ਕਿਸੇ ਸ਼ਹਿਰ ਦੇ ਛੱਡਣ ਦੇ ਨਾਲ ਕੋਈ ਹੰਕਾਰ ਥੋੜੀ ਛੱਡ ਦੇਂਦਾ ਹੈ। ਇਸ ਵਾਸਤੇ ਕਹਿੰਦੇ ਹਨ ਕਿ ਆਮ ਕਹਾਵਤ ਹੈ - ਜੋ ਦਿੱਲੀ ਭੈੜੇ, ਹਰਿਦੁਆਰ ਵੀ ਭੈੜੇ। ਕ੍ਰੋਧ ਤਾਂ ਨਾਲ ਹੀ ਜਾਂਦਾ ਹੈ। ਸਵਾਲ ਇਹ ਨਹੀਂ ਕਿ ਮਜ਼ਬੂਤ ਬੜਾ ਹੈ, ਕਠੋਰ ਬੜਾ ਹੈ। ਸਵਾਲ ਇਹ ਹੈ ਕਿ ਅਚੇਤ ਹੈ। ਬੜਾ ਮਜ਼ਬੂਤ ਹੈ ਹਾਥੀ, ਪਰ ਮਨੁੱਖ ਦੇ ਸਾਹਮਣੇ ਕੀ ਹੈ, ਕੁਛ ਵੀ ਨਹੀਂ। ਪਰ ਜਿਥੇ ਹਾਥੀ ਜੈਸਾ ਭਾਰੀ ਭਰਕਮ ਸਰੀਰ ਰੱਖਣ ਵਾਲਾ ਮਨੁੱਖ ਦੇ ਸਾਹਮਣੇ ਕਮਜ਼ੋਰ ਹੈ, ਉਥੇ ਮਨੁੱਖ ਹੰਕਾਰ ਦੇ ਸਾਹਮਣੇ ਕਮਜ਼ੋਰ ਹੈ। ਮਨੁੱਖ ਲੋਭ ਦੇ ਸਾਹਮਣੇ ਕਮਜ਼ੋਰ ਹੈ। ਮਨੁੱਖ ਦੇ ਕੋਲੋਂ ਮੋਹ ਨੇ, ਲੋਭ ਨੇ, ਕਰੋਧ ਨੇ ਐਸੇ ਐਸੇ ਅਨਰਥ ਕਰਾਏ ਹਨ ਕਿ ਇਤਿਹਾਸ ਭਰਿਆ ਪਿਆ ਹੈ। ਘਰ-ਘਰ ਦੇ ਵਿਚ ਦੇਖ ਸਕਦੇ ਹੋ ਲੜਾਈ, ਖ਼ੂਨ ਖ਼ਰਾਬੇ। ਕਿਧਰੇ ਕ੍ਰੋਧ ਕਰਕੇ, ਕਿਧਰੇ ਕਾਮ ਕਰਕੇ, ਕਿਧਰੇ ਹੰਕਾਰ ਕਰਕੇ। ਘਰ-ਘਰ ਦੇ ਵਿਚ ਕਲੇਸ਼ ਹੈ। ਮਨੁੱਖ ਇਹਨਾਂ ਦੇ ਸਾਹਮਣੇ ਕਮਜ਼ੋਰ ਹੈ। ਤਾਂ ਫਿਰ ਕੀ ਕਰੇ ? ਹੁਣ ਜਿਹੜੇ ਅੱਜ ਦੇ ਛੰਤ ਸੁਣਾਵਾਂਗਾ ਤੁਹਾਨੂੰ, ਸਿਰਫ਼ ਅੱਖਰੀ ਅਰਥ ਹੀ ਕਰਾਂਗਾ। ਇਹਨਾਂ ਛੰਤਾਂ ਦੇ ਵਿਚ ਸਤਿਗੁਰੂ ਉਕਤੀਆਂ ਜੁਗਤੀਆਂ ਸਾਡੇ ਸਾਹਮਣੇ ਰੱਖਦੇ ਹਨ। ਕਿਵੇਂ ਦੁੱਖਾਂ ਤੋਂ ਛੁਟਕਾਰਾ ਹੋਵੇ, ਕਿਵੇਂ ਇਹ ਸਾਡੇ 'ਤੇ ਹਾਵੀ ਨਾ ਹੋਵੇ। ਜਿਤਨੇ-ਜਿਤਨੇ ਅਸੀਂ ਸੁਚੇਤ ਹੁੰਦੇ ਜਾਵਾਂਗੇ, ਹੰਕਾਰ ਉਤਨਾ ਕਮਜ਼ੋਰ ਹੁੰਦਾ ਜਾਇਗਾ। ਪੂਰਨ ਸੁਚੇਤ ਹੋ ਗਏ, ਹੰਕਾਰ ਮਰ ਗਿਆ। ਜਿਤਨੇ-ਜਿਤਨੇ ਅਸੀਂ ਸਾਵਧਾਨ ਹੋਵਾਂਗੇ। ਸਾਵਧਾਨੀ ਬੜੀ ਲਾਜ਼ਮੀ ਹੈ-

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥*

(ਸੁਖਮਨੀ ਸਾਹਿਬ)

ਜੇਕਰ ਕੋਈ ਮਨੁੱਖ ਚਾਲੀ ਸਾਲ ਤੋਂ ਗੁਰਦੁਆਰੇ ਆ ਰਿਹਾ ਹੈ ਅਤੇ ਕ੍ਰੋਧੀ ਹੈ ਤਾਂ ਸਾਵਧਾਨ ਨਹੀਂ ਹੈ। ਅਚੇਤ ਹੈ। ਜੇਕਰ ਕੋਈ ਮਨੁੱਖ 30 ਸਾਲ ਤੋਂ ਪਾਠ ਕਰ ਰਿਹਾ ਹੈ, ਨਿਤਨੇਮ ਕਰ ਰਿਹਾ ਹੈ, ਅਜੇ ਵੀ ਹੰਕਾਰੀ ਤੇ ਲੋਭੀ ਮੈਂ ਚੰਗੇ ਚੰਗੇ ਦੇਖੇ ਹਨ। ਹੈਰਾਨੀ ਹੈ ਕਿ ਦੂਜੇ ਦੀਆਂ ਚੀਜ਼ਾਂ 'ਤੇ ਦਾਅਵਾ ਕਰਨ ਵਾਲੇ ਇਤਨੇ ਬੇਈਮਾਨ, ਐਵੇਂ ਹੀ ਅਗਲੇ ਦੀ ਪੱਗ ਲਾਹੁਣ ਵਾਲੇ ਇਤਨੇ ਕ੍ਰੋਧੀ ਹਨ। ਜਗ੍ਹਾ-ਜਗ੍ਹਾ ਆਪਣੇ ਦੁਰਾਚਾਰ ਨੂੰ ਪ੍ਰਦਰਸ਼ਿਤ ਕਰਨ ਵਾਲੇ ਇਤਨੇ ਕਾਮੀ, ਇਤਨੇ ਵਾਸ਼ਨਾ ਵਿਚ ਗਰਸੇ ਹੋਏ ਕਮਜ਼ੋਰ, ਬਹੁਤ ਕਮਜ਼ੋਰ ਹਨ ਤਾਂ ਇਸ ਦਾ ਇਲਾਜ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਇਹਨਾਂ ਚਾਰ ਛੰਤਾਂ ਵਿਚ ਬਿਆਨ ਕਰ ਰਹੇ ਹਨ। ਤੁਛ ਬੁੱਧੀ ਅਨੁਸਾਰ ਅੱਖਰੀ ਅਰਥ ਅਤੇ ਰੁਚੀ ਬਣੀ ਤੇ ਸਤਿਗੁਰੂ ਨੇ ਸਮਰੱਥਾ ਦਿੱਤੀ ਤਾਂ ਨਾਲ ਦੇ ਨਾਲ ਕੁਝ ਭਾਵ ਅਰਥ ਆਪ ਜੀ ਦੇ ਸਾਹਮਣੇ ਰੱਖਦਾ ਜਾਵਾਂਗਾ। ਇਕ ਦਫ਼ਾ ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ !

ਬਿਲਾਵਲੁ ਮਹਲਾ ੫ ਛੰਤ ਮੰਗਲ ੴ ਸਤਿਗੁਰ ਪ੍ਰਸਾਦਿ॥

ਉਹ ਵਾਹਿਦ ਹੈ, ਇਕ ਹੈ ਅਤੇ ਉਹ ਇਕ ਧੁੰਨੀ ਹੈ। ੴ ਹੈ, ਉਹ ਸਤਿ ਸਰੂਪ ਹੈ ਅਤੇ ਉਹੀ ਗੁਰੂ ਹੈ। ਜਗਤ ਨੂੰ ਚਾਨਣਾ ਦੇਣ ਵਾਲਾ ਅਤੇ ਉਸ ਦਾ ਸੁਭਾਉ ਹੈ ਪ੍ਰਸਾਦਿ, ਦਇਆਲੂ, ਕ੍ਰਿਪਾਲੂ, ਬਖ਼ਸ਼ਿੰਦ।



*ਸਲੋਕੁ॥ ਸੁੰਦਰ ਸਾਂਤਿ ਦਇਆਲ ਪ੍ਰਭ ਸਰਬ ਸੁਖਾ ਨਿਧਿ ਪੀਉ॥*

ਉਹ ਜੋ ਪਰਮ ਸ਼ਕਤੀ ਹੈ, ਉਸ ਦੇ ਬੁਨਿਆਦੀ ਗੁਣ ਪ੍ਰਥਮ ਉਹ ਸੁੰਦਰਤਾ ਦਾ ਖ਼ਜ਼ਾਨਾ ਹੈ। ਸਾਰਾ ਸੁਹੱਪਣ ਉਸੇ ਤੋਂ ਆਉਂਦਾ ਹੈ। ਨਿਰਾਕਾਰ ਤੋਂ ਹੀ ਇਹ ਸਾਰੇ ਦਾ ਸਾਰਾ ਇਹ ਅਕਾਰ ਦਾ ਸੁਹੱਪਣ ਆਉਂਦਾ ਹੈ। ਇਕ ਨਿੱਕਾ ਜਿਹਾ ਉਦਾਹਰਣ ਦੇਵਾਂ। ਇਕ ਫੁੱਲ ਖਿੜਿਆ ਬੜਾ ਸੋਹਣਾ, ਸੁਗੰਧਤ ਹੈ। ਇਕ ਇਕ ਪੱਤੀ ਬੜੀ ਕੋਮਲ ਤੇ ਬੜੀ ਸੁੰਦਰ ਹੈ। ਫਿਰ ਕੁਮਲਾ ਗਈ। ਫਿਰ ਮੁਰਝਾ ਗਈ। ਫੁੱਲ ਮਿੱਟ ਗਿਆ। ਰੰਗ ਕਿਥੇ ਖੋਹ ਗਿਆ। ਰੂਪ ਕਿਥੇ ਖੋਹ ਗਿਆ। ਰੂਪ ਤੋਂ ਰੂਪ ਆਇਆ ਸੀ ਅਤੇ ਰੂਪ ਰੂਪ ਦੇ ਵਿਚ ਖੋਹ ਗਿਆ। ਨਿਰਾਕਾਰ ਤੋਂ ਅਕਾਰ ਆਇਆ ਸੀ ਅਤੇ ਨਿਰਾਕਾਰ ਵਿਚ ਅਕਾਰ ਖੋਹ ਗਿਆ। ਜਿਹਦਾ ਕੋਈ ਰੰਗ ਨਹੀਂ, ਉਸ ਤੋਂ ਇਹ ਰੰਗ ਆਏ ਸਨ। ਇਹ ਸਾਰੇ ਰੰਗ ਉਸ ਵਿਚ ਖੋਹ ਗਏ, ਜਿਸ ਦਾ ਕੋਈ ਰੰਗ ਨਹੀਂ। ਇਸ ਨੂੰ ਇਸ ਤਰ੍ਹਾਂ ਲੈਣਾ। ਇਹ ਨੈਣ ਨਕਸ਼ ਸਰੀਰ ਨੂੰ ਭਾਵੇਂ ਜਲਾ ਦੇਈਏ, ਭਾਵੇਂ ਦਫ਼ਨ ਕਰ ਦੇਈਏ, ਰੰਗ ਖੋਹ ਜਾਂਦਾ ਹੈ। ਰੂਪ ਖੋਹ ਜਾਂਦਾ ਹੈ। ਕਿਥੇ ਖੋਹ ਗਿਆ ? ਪ੍ਰਥਮ ਸਵਾਲ ਪੈਦਾ ਹੁੰਦਾ ਹੈ ਕਿ ਰੂਪ ਆਇਆ ਕਿਥੋਂ ? ਅਰੂਪ ਤੋਂ ਆਇਆ ਅਤੇ ਉਸੇ ਅਰੂਪ ਵਿਚ ਰੂਪ ਖੋਹ ਜਾਂਦਾ ਹੈ। ਇਹ ਰੰਗ ਆਇਆ ਕਿਥੋਂ ? ਜਿਸ ਦਾ ਕੋਈ ਰੰਗ ਨਹੀਂ, ਉਥੋਂ ਇਹ ਰੰਗ ਆਇਆ ਤੇ ਇਹ ਸਾਰੇ ਰੰਗ ਉਸ ਵਿਚ ਖੋਹ ਜਾਂਦੇ ਹਨ। ਸਾਰੇ ਹੀ ਆਕਾਰ ਉਸੇ ਤੋਂ ਆਉਂਦੇ ਹਨ, ਜਿਸ ਦਾ ਕੋਈ ਆਕਾਰ ਨਹੀਂ। ਫਿਰ ਸਾਰੇ ਆਕਾਰ ਉਸੇ ਵਿਚ ਖੋਹ ਜਾਂਦੇ ਹਨ, ਜਿਸ ਦਾ ਕੋਈ ਆਕਾਰ ਨਹੀਂ ਜੋ ਨਿਰਾਕਾਰ ਹੈ। ਪਰ ਕਿਉਂਕਿ ਸਾਰਾ ਆਕਾਰ ਉਸੇ

ਤੋਂ ਆਉਂਦਾ ਹੈ ਇਸ ਲਈ ਆਕਾਰ ਵਿਚ ਬੜਾ ਸੁਹੱਪਣ ਹੈ। ਪੰਛੀਆਂ ਦੀ ਸੁੰਦਰਤਾ, ਫੁੱਲਾਂ ਦੀ ਸੁਹੱਪਣ, ਮਨੁੱਖ ਦੀ ਖ਼ੂਬਸੂਰਤੀ, ਤਰ੍ਹਾਂ-ਤਰ੍ਹਾਂ ਦੇ ਪੱਥਰਾਂ ਦੀ ਖ਼ੂਬਸੂਰਤੀ, ਵੇਲ ਬੂਟਿਆਂ ਦੀ ਖ਼ੂਬਸੂਰਤੀ, ਪੰਛੀਆਂ ਦੀ ਖ਼ੂਬਸੂਰਤੀ ਚਾਰੋਂ ਪਾਸੇ ਪੱਸਰੀ ਹੋਈ ਹੈ। ਸੁਹੱਪਣ ਕਈ ਢੰਗ ਦੇ ਹਨ। ਐਸਾ ਜੋ ਪਰੀਪੂਰਨ ਪ੍ਰਮਾਤਮਾ ਸਾਰੇ ਸੁਹੱਪਣ ਦਾ ਖ਼ਜ਼ਾਨਾ ਹੈ, ਜੋ ਅਡੋਲ ਹੈ। ਸ਼ਾਂਤ ਹੈ, ਕਿਸੇ ਕਾਰਣ ਕਰਕੇ ਵੀ ਮਚਲਾਪਣ ਨਹੀਂ ਹੈ। ਸ਼ਾਂਤ ਹੈ, ਗਹਿਰਾਈ ਹੈ। ਜਿਸ ਦੇ ਸੁਭਾਅ ਵਿਚ ਬਿਲਕੁਲ ਕਠੋਰਤਾ ਨਹੀਂ, ਦਇਆ ਹੀ ਦਇਆ ਹੈ। ਜਿਸ ਦਾ ਨਾਂ ਸਾਰੇ ਹੀ ਸੁੱਖਾਂ ਦਾ ਸਾਰ ਹੈ। ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ, ਤੂੰ ਉਸ ਦੇ ਅੰਮ੍ਰਿਤਮਈ ਨਾਮ ਦਾ ਪਾਨ ਕਰ ਜੋ ਸ਼ਾਂਤ ਹੈ, ਦਇਆਲੂ ਹੈ, ਸਾਰੇ ਸੁੱਖਾਂ ਦਾ ਦਾਤਾ ਹੈ। ਸਾਰੇ ਸੁਹੱਪਣ ਦਾ ਜੋ ਕੇਂਦਰ ਹੈ।

*ਸੁਖ ਸਾਗਰ ਪ੍ਰਭੁ ਭੇਟਿਐ ਨਾਨਕ ਸੁਖੀ ਹੋਤ ਇਹੁ ਜੀਉ॥੧॥*

ਸੁੱਖਾਂ ਦੇ ਸਾਗਰ ਦੀ ਭੇਟ ਹੀ ਦੁੱਖਾਂ ਦੀ ਨਵਿਰਤੀ ਕਰੇਗੀ, ਨਹੀਂ ਤਾਂ ਨਹੀਂ। ਸਾਰੇ ਸੁੱਖ ਕਿਸੇ ਕੋਲੋਂ ਵੀ ਨਹੀਂ ਆਉਂਦੇ, ਸੁੱਖਾਂ ਦੇ ਸਾਗਰ ਤੋਂ ਆਉਂਦੇ ਹਨ। ਸਾਰੀਆਂ ਨਦੀਆਂ ਸਾਗਰ ਤੋਂ ਹੀ ਆਉਂਦੀਆਂ ਹਨ। ਇਹ ਵੀ ਮੈਂ ਅਰਜ਼ ਕਰ ਦਿਆਂ। ਬੱਦਲ ਨਾ ਉੱਠਣ, ਬਾਰਸ਼ ਨਾ ਹੋਵੇ ਤਾਂ ਸਾਰੇ ਦਰਿਆ ਸੁੱਕ ਜਾਣਗੇ। ਬੱਦਲ ਨਾ ਹੋਵਣ, ਵਰਖਾ ਨਾ ਹੋਵੇ, ਆਸਮਾਨ ਤੋਂ ਬਰਫ਼ ਨਾ ਗਿਰੇ ਤਾਂ ਕਿਸੇ ਪਹਾੜ 'ਤੇ ਬਰਫ਼ ਜੰਮਣੀ ਨਹੀਂ। ਨਾ ਦਰਿਆ ਚੱਲਣੇ ਹਨ, ਨਾ ਨਦੀਆਂ ਵਹਿਣਗੀਆਂ। ਸਾਗਰ ਕਰਕੇ ਹੀ ਨਦੀਆਂ ਚੱਲਦੀਆਂ ਪਈਆਂ ਹਨ। ਉਹ ਸੁੱਖਾਂ ਦਾ ਸਾਗਰ ਹੈ ਤੇ ਉਸੇ ਤੋਂ ਹੀ ਸੁੱਖਾਂ ਦੀ ਵਰਖਾ ਹੋਏਗੀ, ਉਸੇ ਤੋਂ ਹੀ ਸੁੱਖਾਂ ਦੀਆਂ ਨਦੀਆਂ ਚੱਲਣਗੀਆਂ। ਉਸੇ ਤੋਂ ਹੀ ਸੁੱਖਾਂ ਦੀ ਪ੍ਰਾਪਤੀ ਹੋਏਗੀ। ਉਸ ਸੁੱਖਾਂ ਦੇ ਸਾਗਰ ਦੀ ਭੇਟ ਨਸੀਬ ਕਰੋ। ਦਰਸ਼ਨ ਨਸੀਬ ਕਰੋ। ਇਸ ਤਰੀਕੇ ਨਾਲ ਸਾਰੇ ਦੁੱਖਾਂ ਦੀ ਨਵਿਰਤੀ ਹੋ ਜਾਏਗੀ ਅਤੇ ਪਰਮ ਸੁੱਖ ਦੀ ਪ੍ਰਾਪਤੀ ਹੋ ਜਾਏਗੀ।

*ਛੰਤ॥ ਸੁਖ ਸਾਗਰ ਪ੍ਰਭੁ ਪਾਈਐ ਜਬ ਹੋਵੈ ਭਾਗੋ ਰਾਮ॥*

ਉਹ ਸੁੱਖਾਂ ਦੇ ਸਾਗਰ ਦੀ ਪ੍ਰਾਪਤੀ ਉਦੋਂ ਹੁੰਦੀ ਹੈ ਜਦੋਂ ਹਿੱਸਾ ਵੀ ਸਾਡਾ ਹੋਵੇ। ਹਿੱਸਾ ਭਾਗ, ਭਾਗ ਹਿੱਸਾ, ਇਹ ਮੇਰਾ ਭਾਗ ਹੈ, ਇਹ ਮੇਰਾ ਹਿੱਸਾ ਹੈ। ਹਿੱਸਾ ਆਪਣਾ ਆਪ ਬਣਾਉਣਾ ਪੈਂਦਾ ਹੈ। ਕਹਿੰਦੇ ਹਨ, ਆਪਣਾ ਭਾਗ ਆਪ ਬਣਾਉਣਾ ਪੈਂਦਾ ਹੈ। ਮੈਂ ਉਸ ਦਿਨ ਵੀ ਅਰਜ਼ ਕੀਤੀ ਸੀ ਕਿ ਅਸੀਂ ਕੁਝ ਜਕੜੇ ਹੋਏ ਅਤੇ ਕੁਝ ਸੁਤੰਤਰ ਹਾਂ। ਜਨਮ ਤੇ ਮਰਨ ਦੇ ਵਿਚ ਤਾਂ ਜਕੜੇ ਹੋਏ ਹਾਂ। ਜੈਸੇ ਮਰਨਾ ਲਾਜ਼ਮੀ ਹੈ, ਇਹਦੀ ਜਕੜ ਹੈ, ਇਸ ਤੋਂ ਅਸੀਂ ਨਹੀਂ ਬੱਚ ਸਕਦੇ। ਇਹ ਜਨਮ ਵੀ ਸਾਡਾ ਹੋ ਗਿਆ। ਇਸ ਜੀਵਨ ਵਿਚ ਇਤਨੀ ਸੁਤੰਤਰਤਾ ਹੈ ਕਿ ਤੂੰ ਕੁਝ ਆਪਣਾ ਹਿਸਾ ਬਣਾ ਸਕਦਾ ਹੈਂ, ਕਿਉਂਕਿ ਇਤਨੀ ਸੁਤੰਤਰਤਾ ਪ੍ਰਮਾਤਮਾ ਨੇ ਦਿੱਤੀ ਹੈ। ਭਗਤ ਇਸ ਵਾਸਤੇ ਕਹਿੰਦੇ ਹਨ ਕਿ ਸਾਡੇ ਕੋਲ ਕੁਝ ਵੀ ਨਹੀਂ। ਜਿਵੇਂ ਪਿਛੇ ਮੈਂ ਉਦਾਹਰਣ ਦਿੱਤੀ ਸੀ ਕਿ ਬਹੁਤ ਵੱਡਾ ਸਾਗਰ ਹੈ। ਮੱਛੀ ਜਿੱਥੋਂ ਤੱਕ ਜਾਏ,

ਜਾ ਸਕਦੀ ਹੈ। ਹਿੰਦ ਮਹਾਂਸਾਗਰ ਤੋਂ ਅਰਬ ਦੀ ਖਾੜੀ ਤੱਕ ਜਾ ਸਕਦੀ ਹੈ ਤੇ ਅਰਬ ਸਾਗਰ ਤੋਂ ਬੰਗਾਲ ਦੀ ਖਾੜੀ ਵਿਚ ਜਾ ਸਕਦੀ ਹੈ। ਇਹ ਬੰਗਾਲ ਦੀ ਖਾੜੀ ਤੋਂ ਪ੍ਰਸ਼ਾਂਤ ਮਹਾਂਸਾਗਰ ਵਿਚ ਕਿਤੇ ਵੀ ਜਾ ਸਕਦੀ ਹੈ। ਕਿੱਧਰੇ ਵੀ ਜਾਏ, ਜਾ ਸਕਦੀ ਹੈ, ਪਰ ਇਤਨੀ ਜਾਣ ਦੀ ਖੁੱਲ੍ਹ ਪ੍ਰਮਾਤਮਾ ਦੀ ਤਰਫੋਂ ਹੀ ਹੈ। ਭਗਤ ਕਹਿੰਦੇ ਹਨ ਕਿ ਜੇਕਰ ਕੁਝ ਕਰਨ ਦੀ ਖੁੱਲ੍ਹ ਵੀ ਹੈ ਸਾਡੇ ਕੋਲ ਤਾਂ ਇਤਨੀ ਖੁੱਲ੍ਹ ਵੀ ਤੂੰ ਹੀ ਦਿੱਤੀ ਹੈ। ਇਹ ਖੁੱਲ੍ਹ ਤੂੰ ਦਿੱਤੀ ਹੈ, ਇਸ ਵਾਸਤੇ ਸਾਡੇ ਕੋਲ ਕੁਝ ਵੀ ਨਹੀਂ। ਬ੍ਰਹਮ ਗਿਆਨੀ ਦੇ ਬੋਲ ਜਦ ਅਗਿਆਨੀਆਂ ਦੇ ਪੱਲੇ ਪੈ ਜਾਂਦੇ ਹਨ ਤਾਂ ਸਤਿਆਨਾਸ ਕਰਕੇ ਰੱਖ ਦੇਂਦੇ ਹਨ। ਉਹ ਕਹਿੰਦੇ ਹਨ, ਸਾਡੇ ਕੋਲ ਕੁਝ ਵੀ ਨਹੀਂ। ਜਦੋਂ ਰੱਬ ਨਾਮ ਜਪਾਏਗਾ, ਜਪਾਂਗੇ। ਅਜੇ ਤਾਂ ਸ਼ਰਾਬ ਪੀਣੀ ਹੈ। ਅਜੇ ਤਾਂ ਅਨਰਥ ਕਰਨਾ ਹੈ। ਜਦੋਂ ਪ੍ਰਮਾਤਮਾ ਚਾਹੇਗਾ, ਹਿਰਦਾ ਸ਼ਾਂਤ ਹੋਏਗਾ। ਅਜੇ ਤਾਂ ਅਸੀਂ ਘਰ ਵਿਚ ਕਲਾ ਕਲੇਸ਼ ਮਚਾਈ ਰੱਖਣਾ ਹੈ। ਅਜੇ ਤਾਂ ਨਰਕ ਬਣਾਈ ਰੱਖਣਾ ਹੈ। ਇਸ ਤਰ੍ਹਾਂ ਹੀ ਕਹਿੰਦੇ ਹਨ। ਇਹ ਉਹ ਲੋਕ ਹਨ ਜਿੰਨ੍ਹਾਂ ਨੇ ਬ੍ਰਹਮ ਗਿਆਨੀਆਂ ਦੇ ਬੋਲਾਂ ਨੂੰ ਸਹੀ ਢੰਗ ਨਾਲ ਸਮਝਿਆ ਨਹੀਂ, ਪਕੜਿਆ ਨਹੀਂ। ਸੁੱਖ ਸਾਗਰ ਦੀ ਭੇਟ ਤਾਂ ਨਸੀਬ ਹੁੰਦੀ ਹੈ, ਜੇ ਭਾਗ ਹੋਵੇ, ਮੇਰਾ ਹਿਸਾ ਹੋਵੇ। ਆਪਣੀ ਪ੍ਰਾਲਬਧ ਮਨੁੱਖ ਖ਼ੁਦ ਬਣਾਉਂਦਾ ਹੈ। ਆਪਣਾ ਭਾਗ ਮਨੁੱਖ ਖ਼ੁਦ ਬਣਾਉਂਦਾ ਹੈ।



*ਮਾਨਨਿ ਮਾਨੁ ਵਡਾਈਐ ਹਰਿ ਚਰਣੀ ਲਾਗੋ ਰਾਮ॥*

ਭਾਗ ਕਿਸ ਤਰ੍ਹਾਂ ਬਣੇ। ਪ੍ਰਭੂ ਦੇ ਚਰਨਾਂ ਦਾ ਸਪੱਰਸ਼ ਕਰ ਤੇ ਚਰਨਾਂ ਦਾ ਸਪੱਰਸ਼ ਕਰਨਾ ਕੀ ਹੈ ? ਹਰ ਇਕ ਦੇ ਕਦਮਾਂ ਵਿਚ ਰਹਿ।

*ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥*

ਕਿਸੇ ਦੇ ਸਰੀਰ 'ਤੇ ਬੈਠਣ ਦੀ ਕੋਸ਼ਿਸ਼ ਨਾ ਕਰ। ਹਰ ਵਕਤ ਚਰਨ ਧੂੜੀ, ਹਰ ਵਕਤ ਚਰਨਾਂ ਵਿਚ ਰਹਿਣ ਦੀ ਭਾਵਨਾ ਪੈਦਾ ਕਰ। ਇਸ ਤਰੀਕੇ ਦੇ ਨਾਲ ਇਹ ਭਾਵਨਾ ਤੇਰੇ ਅੰਦਰ ਨਿਰਮਾਨਤਾ ਨੂੰ ਜਨਮ ਦੇਵੇਗੀ, ਤੇਰੀ ਪ੍ਰਾਲਬੱਧ ਬਣਾਵੇਗੀ। ਤੇਰੇ ਅੰਦਰੋਂ ਹੰਕਾਰ ਦੂਰ ਹੁੰਦਾ ਜਾਏਗਾ। ਇਸ ਤਰ੍ਹਾਂ ਮਾਣ ਦੂਰ ਹੁੰਦਾ ਜਾਏਗਾ। ਜਿੰਨਾ ਤੇਰਾ ਹੰਕਾਰ ਮਿਟਦਾ ਜਾਏਗਾ, ਉਤਨਾ ਨਿਰੰਕਾਰ ਪ੍ਰਗਟ ਹੁੰਦਾ ਜਾਏਗਾ। ਜਿਤਨਾ ਤੇਰਾ ਅਚੇਤਪੁਣਾ ਮਿੱਟਦਾ ਜਾਏਗਾ, ਤੂੰ ਸੁਚੇਤ ਹੋਏਂਗਾ। ਅਤੇ ਜਿਤਨਾ ਸੁਚੇਤ ਹੋਏਂਗਾ ਉਤਨਾ ਤਾਕਤਵਰ ਹੁੰਦਾ ਜਾਏਂਗਾ। ਸ਼ਕਤੀਸ਼ਾਲੀ ਹੁੰਦਾ ਜਾਏਂਗਾ। ਜਿਤਨੀ ਤੇਰੀ ਪ੍ਰਾਲਬੱਧ ਬਣੇਗੀ, ਉਤਨਾ ਤੇਰਾ ਹਿੱਸਾ ਬਣਦਾ ਜਾਏਗਾ। ਇਸ ਤਰੀਕੇ ਨਾਲ ਸਤਿਗੁਰੂ ਸਮਝਾ ਰਹੇ ਹਨ। ਪ੍ਰਭੂ ਦੇ ਚਰਨਾਂ ਦਾ ਸਪੱਰਸ਼ ਕਰ ਅਤੇ ਮਾਣ ਦਾ ਤਿਆਗ ਕਰ। ਉਸ ਪਰੀਪੂਰਨ ਪ੍ਰਮਾਤਮਾ ਦਾ ਚਿੰਤਨ ਕਰ ਤਾਂਕਿ ਤੇਰੀ ਪ੍ਰਾਲਬੱਧ ਬਣੇ, ਤੇਰਾ ਭਾਗ ਬਣੇ।

*ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ॥*

ਆਪਣੀ ਸਿਆਣਪ, ਆਪਣੀਆਂ ਚਲਾਕੀਆਂ ਛੱਡ ਦੇ। ਮਨੁੱਖ ਪਹਿਲੇ ਕੁਛ ਨਿਰਧਾਰਤ ਕਰ ਲੈਂਦਾ ਹੈ ਕਿ ਮੈਂ ਇਹ ਕਰਨਾ ਹੈ। ਫਿਰ ਉਸ ਦੇ ਸਬੰਧ ਵਿਚ ਦਲੀਲਾਂ ਲੱਭਦਾ ਕਹਿੰਦਾ ਹੈ ਕਿ ਮੈਂ ਕਰੋਧ ਨਹੀਂ ਕਰਨਾ ਸੀ, ਪਰ ਕਰਾਂ ਕੀ, ਉਹਨੇ ਗਾਲ੍ਹ ਕੱਢ ਦਿੱਤੀ ਤੇ ਮੈਨੂੰ ਕ੍ਰੋਧ ਆ ਗਿਆ। ਨਹੀਂ, ਖੇਡ ਇਹ ਨਹੀਂ ਹੈ। ਜੇਕਰ ਟੈਂਕੀ ਦੇ ਵਿਚ ਪਾਣੀ ਨਹੀਂ ਤੇ ਪਾਣੀ ਆਏਗਾ ਨਹੀਂ। ਜੇ ਟੈਂਕੀ ਵਿਚ ਪਾਣੀ ਗੰਦਾ ਹੈ, ਟੂਟੀ ਖੋਲ੍ਹਾਂਗੇ ਤਾਂ ਗੰਦਾ ਪਾਣੀ ਆਵੇਗਾ। ਟੈਂਕੀ ਦੇ ਵਿਚ ਪਾਣੀ ਨਿਰਮਲ ਹੈ ਤਾਂ ਪਾਣੀ ਨਿਰਮਲ ਆਏਗਾ। ਟੈਂਕੀ ਦੇ ਵਿਚ ਪਾਣੀ ਪਵਿੱਤਰ ਪਿਆ ਹੋਇਆ ਹੈ, ਨਿਰਮਲ ਪਿਆ ਹੋਇਆ ਹੈ ਤਾਂ ਕੋਈ ਵੀ ਟੂਟੀ ਖੋਲ੍ਹੇ ਤਾਂ ਪਾਣੀ ਨਿਰਮਲ ਹੀ ਨਿਕਲੇਗਾ, ਸ਼ੁੱਧ ਨਿਕਲੇਗਾ, ਅਪਵਿੱਤਰ ਨਹੀਂ ਨਿਕਲੇਗਾ। ਭਾਵੇਂ ਮੱਕੇ ਦੇ ਇਮਾਮ ਨੇ ਗੁਰੂ ਨਾਨਕ ਦੇ ਸੀਨੇ ਵਿਚ ਲੱਤ ਮਾਰੀ ਅਤੇ ਬਹੁਤ ਵੱਡੀ ਗਾਲ੍ਹ ਵੀ ਕੱਢੀ ਹੈ, ਪਰ ਜਿਸ ਨੂੰ ਲੱਤ ਵੱਜੀ ਹੈ, ਉਸ ਦੇ ਅੰਦਰ ਕ੍ਰੋਧ ਹੈ ਹੀ ਨਹੀਂ ਸੀ। ਆਖਿਆ ਸਾਈਂ ਜੀ ! ਜਿਧਰ ਖ਼ੁਦਾ ਨਹੀਂ ਹੈ, ਉਧਰ ਮੇਰੇ ਪੈਰ ਕਰ ਦਿਉ। ਹੁਣ ਕੀ ਕਰਾਂ, ਹਰ ਪਾਸੇ ਖ਼ੁਦਾ ਹੀ ਖ਼ੁਦਾ ਹੈ। ਜਿਧਰ ਨਹੀਂ ਹੈ, ਜਿਸ ਪਾਸੇ ਤੈਨੂੰ ਨਹੀਂ ਦਿਖਾਈ ਦੇਂਦਾ, ਮੇਰੇ ਪੈਰ ਉਸ ਪਾਸੇ ਕਰ ਦੇ। ਕੋਈ ਕ੍ਰੋਧ ਨਹੀਂ ਨਿਕਲਿਆ। ਕੋਈ ਅੰਦਰੋਂ ਗ਼ਲਾਜ਼ਤ ਤਾਂ ਨਹੀਂ ਨਿਕਲੀ। ਹਿਰਦਾ ਗੰਗਾ ਦੀ ਤਰ੍ਹਾਂ ਸ਼ੁੱਧ ਸੀ। ਅੰਦਰੋਂ ਗੰਗਾ ਦਾ ਜਲ ਨਿਕਲਿਆ, ਨਾਲੀਆਂ ਦਾ ਜਲ ਨਹੀਂ ਨਿਕਲਿਆ, ਚਿਕੜ ਨਹੀਂ ਨਿਕਲਿਆ, ਸ਼ੁੱਧ ਜਲ ਨਿਕਲਿਆ, ਪਾਵਨ ਪਵਿੱਤਰ ਜਲ ਨਿਕਲਿਆ। ਇਸ ਤਰੀਕੇ ਨਾਲ ਸਾਰੀਆਂ ਬਹਾਨੇ ਬਾਜ਼ੀਆਂ ਹੁੰਦੀਆਂ ਹਨ। ਸਤਿਗੁਰੂ ਜੀ ਮਹਾਰਾਜ ਫੁਰਮਾਣ ਕਰਦੇ ਹਨ ਕਿ ਮਾਣ ਦਾ ਤਿਆਗ ਕਰ, ਉਹ ਸੁੱਖਾਂ ਦਾ ਸਾਗਰ ਹੈ। ਉਸ ਦਾ ਸਪੱਰਸ਼ ਕਰ, ਫਿਰ ਤੈਨੂੰ ਪਰਮ ਸੁੱਖ ਦੀ ਪ੍ਰਾਪਤੀ ਹੋਵੇਗੀ ਅਤੇ ਇਸੇ ਤਰੀਕੇ ਨਾਲ ਤੂੰ ਸੁਚੇਤ ਹੁੰਦਾ ਜਾਏਂਗਾ। ਵਿਕਾਰਾਂ 'ਤੇ ਹਾਵੀ ਹੁੰਦਾ ਜਾਏਂਗਾ।

*ਛੋਡਿ ਸਿਆਨਪ ਚਾਤੁਰੀ ਦੁਰਮਤਿ ਬੁਧਿ ਤਿਆਗੋ ਰਾਮ॥*

ਇਹ ਭੈੜੀ ਮੱਤ ਕਰਕੇ ਜਿਹੜੀ ਤੂੰ ਚਾਤਰੀ ਸਿਖੀ ਹੈ, ਚਲਾਕੀਆਂ ਸਿਖੀਆਂ ਹਨ, ਗ਼ਲਤ ਕਰਮ ਕਰਨ ਦੀ ਧਾਰਨਾ ਬਣਾ ਲੈਂਦਾ ਹੈਂ। ਫਿਰ ਉਸ ਸਬੰਧ ਵਿਚ ਦਲੀਲਾਂ ਇਕੱਠੀਆਂ ਕਰਦਾ ਹੈਂ, ਇਹ ਸਾਰੀਆਂ ਇਕ ਪਾਸੇ ਰੱਖ ਦੇ। ਇਹ ਸਿਆਣਪਾਂ ਕੁਝ ਸੰਸਾਰ ਦੇ ਵਿਚ ਤਾਂ ਕੰਮ ਆਉਂਦੀਆਂ ਹਨ, ਧਾਰਮਿਕ ਜਗਤ ਦੇ ਵਿਚ ਨਹੀਂ। ਇਸ ਵਾਸਤੇ ਸਾਫ਼ ਕਹਿ ਦਿੱਤਾ-

*ਰੇ ਜਨ ਮਨੁ ਮਾਧਉ ਸਿਉ ਲਾਈਐ॥*
*ਚਤੁਰਾਈ ਨ ਚਤੁਰਭੁਜੁ ਪਾਈਐ॥*

(ਅੰਗ ੩੨੪)

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

(ਜਪੁ ਜੀ ਸਾਹਿਬ)

ਇਹ ਸਾਰੀਆਂ ਚਤੁਰਾਈਆਂ ਜੋ ਝੂਠ 'ਤੇ ਆਧਾਰਤਿ ਹਨ, ਇਹ ਸਾਰੀਆਂ ਚਲਾਕੀਆਂ ਜੋ ਫ਼ਰੇਬ 'ਤੇ ਆਧਾਰਤਿ ਹਨ, ਇਕ ਪਾਸੇ ਰੱਖ। ਦੁਰਮੱਤੀ ਨੂੰ ਇਕ ਪਾਸੇ ਰੱਖ ਅਤੇ ਸੁਮੱਤ ਧਾਰਨ ਕਰਕੇ, ਸ਼ੁੱਭ ਲੱਛਣ ਧਾਰਨ ਕਰਕੇ, ਸ਼ੁੱਭ ਵਿਚਾਰਾਂ ਦਾ ਧਾਰਨੀ ਬਣ ਕੇ ਉਸ ਪਰੀਪੂਰਨ ਪ੍ਰਮਾਤਮਾ ਦਾ ਚਿੰਤਨ ਕਰ।

*ਨਾਨਕ ਪਉ ਸਰਣਾਈ ਰਾਮ ਰਾਇ ਥਿਰੁ ਹੋਇ ਸੁਹਾਗੋ ਰਾਮ॥ ੧॥*

ਫਿਰ ਤੈਨੂੰ ਸਥਿਰ ਸੁਹਾਗ ਦੀ ਪ੍ਰਾਪਤੀ ਹੋਵੇਗੀ। ਸ਼ਰਨ ਪੈ ਰਾਮ ਰਾਏ ਦੀ, ਜੋ ਮਹਾਨ ਰਾਜਾ ਹੈ, ਸਾਰੀ ਸ੍ਰਿਸ਼ਟੀ ਦਾ ਮਾਲਕ ਹੈ, ਤੂੰ ਉਸ ਦੀ ਸ਼ਰਨ ਆ। ਉਹਦੀ ਸ਼ਰਨ ਆਉਣ ਦਾ ਮਤਲਬ ਹੈ ਹਰ ਵਕਤ ਉਸੇ ਦੀ ਹੀ ਓਟ ਰੱਖ। ਹਰ ਵਕਤ ਉਸੇ ਦਾ ਆਸਰਾ ਰੱਖ। ਹਰ ਵਕਤ ਉਸੇ 'ਤੇ ਭਰੋਸਾ ਰੱਖ। ਚਲਦਿਆਂ ਫਿਰਦਿਆਂ, ਉਠਦਿਆਂ ਬੈਠਦਿਆਂ ਕਿਧਰੇ ਵੀ ਗਮਨ ਕਰ, ਆਸਰਾ ਮਨ ਦੇ ਵਿਚ ਉਹੀ ਬਣਾਈ ਰੱਖ। ਇਸ ਤਰ੍ਹਾਂ ਦੀ ਧਾਰਨਾ ਨਾਲ ਤੈਨੂੰ ਅਟੱਲ ਸੁਹਾਗ ਦੀ ਪ੍ਰਾਪਤੀ ਹੋਏਗੀ। ਸਥਿਰ ਸੁਹਾਗ ਦੀ ਪ੍ਰਾਪਤੀ ਹੋਏਗੀ। ਭਾਵ ਸਦੀਵੀ ਖ਼ੁਸ਼ੀਆਂ ਦੀ ਪ੍ਰਾਪਤੀ ਹੋਏਗੀ।

*ਸੋ ਪ੍ਰਭੁ ਤਜਿ ਕਤ ਲਾਗੀਐ ਜਿਸੁ ਬਿਨੁ ਮਰਿ ਜਾਈਐ ਰਾਮ॥*

ਐਸਾ ਪਰੀਪੂਰਨ ਪ੍ਰਮਾਤਮਾ ਜਿਸ ਪਾਸੋਂ ਅਟੱਲ ਸੁਹਾਗ ਦੀ ਪ੍ਰਾਪਤੀ ਹੋਵੇ, ਉਹਨੂੰ ਤਿਆਗ ਕੇ ਹੋਰ ਕਿਹੜੇ ਪਾਸੇ ਭਟਕਣਾ ਹੈ। ਹੋਰ ਪਾਸੇ ਦੀ ਭਟਕਣਾ ਸਵਾਏ ਦੁੱਖਾਂ ਤੋਂ ਹੋਰ ਕੁਛ ਵੀ ਪ੍ਰਾਪਤ ਨਹੀਂ ਕਰਾਉਂਦੀ।

*ਲਾਜ ਨ ਆਵੈ ਅਗਿਆਨ ਮਤੀ ਦੁਰਜਨ ਬਿਰਮਾਈਐ ਰਾਮ॥*

ਦੁਨੀਆਂ ਦੀ ਸੰਗਤ ਵਿਚ ਬੈਠ ਕੇ ਇਹਨਾਂ ਅਗਿਆਨੀਆਂ ਨੂੰ ਲਜਾ ਵੀ ਨਹੀਂ ਆਉਂਦੀ। ਪਰੀਪੂਰਨ ਪ੍ਰਮਾਤਮਾ ਦਾ ਭਰੋਸਾ, ਟੇਕ ਤੇ ਆਸਰਾ ਛੱਡ ਕੇ ਕਿਹੜੇ ਨਿਕੰਮੇ ਆਸਰਿਆਂ 'ਤੇ ਆਪਣੀ ਜ਼ਿੰਦਗੀ ਬਤੀਤ ਪਏ ਕਰਦੇ ਹਨ। ਇਹ ਅਗਿਆਨੀਆਂ ਤੇ ਦੁਰਜਨਾਂ ਦੀ ਸੰਗਤ ਵਿਚ ਬੈਠ ਕੇ ਆਪਣੀ ਮੱਤ ਖ਼ਰਾਬ ਕਰ ਬੈਠਦੇ ਹਨ। ਸ਼ਰਮ ਵੀ ਨਹੀਂ ਆਉਂਦੀ, ਲਜਾ ਵੀ ਨਹੀਂ ਆਉਂਦੀ।

*ਪਤਿਤ ਪਾਵਨ ਪ੍ਰਭੁ ਤਿਆਗਿ ਕਰੇ ਕਹੁ ਕਤ ਠਹਰਾਈਐ ਰਾਮ॥*

ਐਸਾ ਜੋ ਪਾਪਾਂ ਨੂੰ ਨਾਸ਼ ਕਰਨ ਵਾਲਾ ਪਤਿਤ ਪਾਵਨ ਪਰੀਪੂਰਨ ਪ੍ਰਮਾਤਮਾ ਹੈ, ਉਸ ਦਾ ਜੋ ਤਿਆਗ ਕਰ ਦੇਂਦੇ ਹਨ ਭਾਵ ਭੁਲਾ ਛੱਡਦੇ ਹਨ, ਕਿਸ ਤਰ੍ਹਾਂ ਉਹਨਾਂ ਦੇ ਮਨ ਨੂੰ ਅਡੋਲਤਾ ਤੇ ਸ਼ਾਂਤੀ ਨਸੀਬ ਹੋਵੇ। ਇਵੇਂ ਆਪਣੇ ਮਨ ਨੂੰ ਟਿਕਾਉਣ ਲਈ ਭਟਕਣਾ ਬਣੀ ਰਹੇਗੀ।

*ਨਾਨਕ ਭਗਤਿ ਭਾਉ ਕਰਿ ਦਇਆਲ ਕੀ ਜੀਵਨ ਪਦੁ ਪਾਈਐ ਰਾਮ॥੨॥*

ਜੀਵਨ ਦਾ ਲਕਸ਼ ਹੈ ਪ੍ਰਮਾਤਮਾ ਅਤੇ ਇਸ ਲਕਸ਼ ਦੀ ਪ੍ਰਾਪਤੀ ਹੁੰਦੀ ਹੈ ਭਗਤੀ

ਨਾਲ ਤੇ ਭਗਤੀ ਖੜੀ ਹੈ ਭਾਵਨਾ ਨਾਲ। ਭਾਵਨਾ ਕਰਕੇ ਪ੍ਰਭੂ ਦੀ ਅਰਾਧਨਾ ਕਰ। ਉਸ ਦੀ ਸ਼ਰਨ ਵਿਚ ਆ ਤਾਂ ਤੈਨੂੰ ਉਸ ਪਰਮ ਪਦ ਦੀ ਪ੍ਰਾਪਤੀ ਹੋਵੇਗੀ। ਉਸ ਪਰਮ ਸੁੱਖ ਦੀ ਪ੍ਰਾਪਤੀ ਹੋਵੇਗੀ ਅਤੇ ਇਸ ਤਰੀਕੇ ਦੇ ਬੰਧਨਾਂ ਦਾ ਛੁਟਕਾਰਾ ਹਾਸਿਲ ਹੋ ਜਾਏਗਾ।

*ਸ੍ਰੀ ਗੋਪਾਲੁ ਨ ਉਚਰਹਿ ਬਲਿ ਗਈਏ ਦੁਹਚਾਰਣਿ ਰਸਨਾ ਰਾਮ॥*

ਮੈਂ ਪਿਛੇ ਅਰਜ਼ ਕੀਤੀ ਸੀ ਕਿ ਕਿਰਤ-ਕਰਮ ਕੁਝ ਹੱਥਾਂ ਨਾਲ ਪ੍ਰਗਟ ਹੁੰਦੇ ਹਨ, ਪੈਰਾਂ ਨਾਲ ਪ੍ਰਗਟ ਹੁੰਦੇ ਹਨ ਤੇ ਬਹੁਤੀ ਕਿਰਤ ਜ਼ਬਾਨ ਨਾਲ ਪ੍ਰਗਟ ਹੁੰਦੀ ਹੈ, ਬੋਲ ਕੇ ਪ੍ਰਗਟ ਹੁੰਦੀ ਹੈ। ਮਨੁੱਖ ਕੀ ਕੁਝ ਹੈ, ਇਹ ਉਸ ਦਾ ਬੋਲਣਾ ਦੱਸ ਦੇਂਦਾ ਹੈ। ਪੰਜ ਦੱਸ ਦਿਨ ਉਸ ਦੀ ਸੰਗਤ ਕਰੀਏ ਤਾਂ ਪਤਾ ਚੱਲ ਜਾਂਦਾ ਹੈ ਕਿ ਰਜੋ ਗੁਣੀ ਹੈ, ਤਮੋ ਗੁਣੀ ਹੈ, ਸਤੋ ਗੁਣੀ ਹੈ, ਮੂਰਖ ਹੈ, ਸਿਆਣਾ ਹੈ, ਕ੍ਰੋਧੀ ਹੈ, ਸ਼ਾਂਤਮਈ ਹੈ, ਦੂਰ ਦ੍ਰਿਸ਼ਟੀ ਹੈ, ਗਹਿਰ ਗੰਭੀਰ ਹੈ ਕਿ ਜਲਦਬਾਜ਼ ਹੈ। ਇਹ ਉਸ ਦੇ ਬੋਲ ਦੱਸ ਦੇਂਦੇ ਹਨ। ਪਰ ਅਕਸਰ ਇਹ ਜ਼ਬਾਨ ਬੇਕਾਬੂ ਉਹਨਾਂ ਦੀ ਹੁੰਦੀ ਹੈ ਜੋ ਜਿਤਨੇ ਅਚੇਤ ਹੁੰਦੇ ਹਨ। ਪਰੀਪੂਰਨ ਪ੍ਰਮਾਤਮਾ ਦਾ ਨਾਮ, ਹੇ ਰਸਨਾ! ਤੂੰ ਜਪਦੀ ਨਹੀਂ, ਸੜ ਜਾਏਂ ਤੂੰ। ਤੇਰੀ ਜ਼ਬਾਨ ਵਿਚੋਂ ਬੋਲ ਉਹ ਨਿਕਲਦੇ ਹਨ ਜੋ ਕਿਸੇ ਹੱਦ ਤੱਕ ਦੁਰਾਚਾਰ ਨੂੰ ਜਨਮ ਦੇਂਦੇ ਹਨ, ਮਨ ਨੂੰ ਖਿੰਡਾਉਂਦੇ ਹਨ। ਇਸ ਕਰਕੇ ਰਸਨਾ ਨੂੰ ਦੁਰਾਚਾਰਨ ਕਰਕੇ ਕਹਿ ਦਿੱਤਾ। ਦੁਰਾਚਾਰੀ ਮਨੁੱਖ ਦਾ ਕਿਰਦਾਰ ਨੱਬੇ ਫ਼ੀਸਦੀ ਜ਼ਬਾਨ ਤੋਂ ਪ੍ਰਗਟ ਹੁੰਦਾ ਹੈ। ਸਾਰਾ ਦਿਨ ਝੂਠ ਬੋਲਦੇ ਦੁਰਾਚਾਰ, ਫਿੱਕਾ ਬੋਲਦੇ ਦੁਰਾਚਾਰ, ਗ਼ਲਤ ਬੋਲਦੇ ਦੁਰਾਚਾਰ, ਕੌੜਾ ਬੋਲਦੇ, ਦੁਰਾਚਾਰ।

ਦੁਰਾਚਾਰ ਦੇ ਕਈ ਰੂਪ ਹਨ, ਜਾਂ ਇੰਝ ਕਹਿ ਲਉ ਕਿ 90 ਫ਼ੀਸਦੀ ਮਨੁੱਖ ਦੁਰਾਚਾਰ ਜ਼ਬਾਨ ਨਾਲ ਕਰਦੇ ਹਨ। ਆਪਣਾ ਵਿਵਹਾਰ ਗ਼ਲਤ ਜ਼ਬਾਨ ਨਾਲ ਕਰਦੇ ਹਨ। ਕੁਝ ਤਾਂ ਸਿਆਣੇ ਇੰਝ ਕਹਿੰਦੇ ਹਨ ਕਿ ਬਹੁਤ ਦੁਸ਼ਮਨ ਵੀ ਜ਼ਬਾਨ ਕਰਕੇ ਬਣਦੇ ਹਨ। ਸ਼ੇਖ਼ ਸਾਅਦੀ ਸਾਹਿਬ ਤਾਂ ਕਹਿੰਦੇ ਹਨ ਕਿ ਉਹ ਕੱਟੀ ਹੋਈ ਜ਼ਬਾਨ ਵੀ ਚੰਗੀ ਹੈ। ਉਹ ਗੂੰਗਾ ਵੀ ਚੰਗਾ ਹੈ ਉਸ ਮਨੁੱਖ ਤੋਂ ਜਿਸਦੀ ਜ਼ਬਾਨ 'ਤੇ ਕਾਬੂ ਨਹੀਂ। ਕਿਉਂਕਿ ਫਿਰ ਜ਼ਬਾਨ ਬੜੇ ਅਨਰਥ ਨੂੰ ਜਨਮ ਦੇਵੇਗੀ। ਇਹ ਵੀ ਮੈਂ ਅਰਜ਼ ਕਰ ਦਿਆਂ। ਇਹ ਆਲਮ ਇੰਝ ਵੀ ਕਹਿੰਦਾ ਹੈ ਕਿ ਜਿਤਨੇ ਚਿਰ ਤੱਕ ਮਨੁੱਖ ਬੋਲੇ ਨਾ, ਇਸਦੇ ਗੁਣ ਤੇ ਔਗੁਣਾਂ ਦਾ ਪਤਾ ਨਹੀਂ ਚੱਲਦਾ। ਇਹ ਲੋਭੀ ਹੈ, ਦੁਰਾਚਾਰੀ ਹੈ, ਰਾਜਨੀਤਿਕ ਹੈ, ਦੁਸ਼ਟ ਹੈ, ਮੂਰਖ ਹੈ, ਸਿਆਣਾ ਹੈ, ਇਹਦੇ ਬੋਲ ਦੱਸਦੇ ਹਨ। ਪੰਜ ਦਸ ਦਿਨ ਉਸ ਦੇ ਨਾਲ ਰਹੀਏ, ਉਹਦੀ ਗੁਫ਼ਤਗੂ ਦੱਸਦੀ ਹੈ। ਇਸ ਦੇ ਅੰਦਰ ਹੁਨਰ ਹਨ, ਗੁਣ ਹਨ ਕਿ ਪੁੰਨ ਹਨ, ਕੁਝ ਵੀ ਪਤਾ ਨਹੀਂ ਚੱਲਦਾ ਪਰ ਬੋਲਣਾ ਦੱਸ ਦੇਂਦਾ ਹੈ ਤੇ ਸਤਿਗੁਰੂ ਜੀ ਮਹਾਰਾਜ ਕਹਿੰਦੇ ਹਨ ਕਿ ਦੁਰਾਚਾਰਨ ਹੈ ਉਹ ਰਸਨਾ ਜੋ ਫਿੱਕਾ ਪਈ ਬੋਲਦੀ ਹੈ, ਕੌੜਾ ਪਈ ਬੋਲਦੀ ਹੈ, ਝੂਠ ਪਈ ਬੋਲਦੀ ਹੈ, ਮਿਥਿਆ ਪਈ ਬੋਲਦੀ ਹੈ ਅਤੇ ਇਹ ਇਸ ਵਾਸਤੇ ਹੈ ਕਿ ਪ੍ਰਭੂ ਦੇ ਨਾਮ ਦਾ ਸਿਮਰਨ ਨਹੀਂ, ਰਸਨਾ ਦੇ ਉੱਤੇ ਪ੍ਰਮਾਤਮਾ ਦਾ ਨਾਮ ਨਹੀਂ। ਜ਼ਬਾਨ ਦੇ ਉੱਤੇ ਪ੍ਰਮਾਤਮਾ ਦਾ ਨਾਮ ਹੋਵੇ ਅਤੇ

ਉਸ ਦੇ ਵਿਚ ਦਇਆਲਤਾ ਹੋਵੇ ਤਾਂ ਜ਼ਬਾਨ ਪਵਿੱਤਰ ਹੋ ਜਾਂਦੀ ਹੈ। ਜਦ ਰਸਨਾ ਸੁੱਚੀ ਹੋ ਜਾਂਦੀ ਹੈ ਤਾਂ ਅੰਮ੍ਰਿਤਮਈ ਬੋਲ ਨਿਕਲਦੇ ਹਨ। ਫਿਰ ਗਹਿਰ ਗੰਭੀਰ ਵਾਕ ਨਿਕਲਦੇ ਹਨ। ਫਿਰ ਬੁਲੰਦੀਆਂ ਛੂਹਣ ਵਾਲੇ, ਆਸਮਾਨਾਂ ਨੂੰ ਪਾੜ ਕੇ ਅੱਗੇ ਲੰਘਣ ਵਾਲੇ ਵਾਕ ਨਿਕਲਦੇ ਹਨ। ਜ਼ਬਾਨ ਇਤਨੀ ਮਹਾਨ ਹੋ ਜਾਂਦੀ ਹੈ, ਇਤਨੀ ਸਮਰੱਥ ਹੋ ਜਾਂਦੀ ਹੈ।

*ਪ੍ਰਭੁ ਭਗਤਿ ਵਛਲੁ ਨਹ ਸੇਵਹੀ ਕਾਇਆ ਕਾਕ ਗ੍ਰਸਨਾ ਰਾਮ॥*

ਉਹ ਜੋ ਭਗਤ ਵਛਲ ਪਰੀਪੂਰਨ ਪ੍ਰਮਾਤਮਾ ਹੈ, ਉਸ ਦੀ ਸੇਵਾ ਤਾਂ ਨਹੀਂ ਹੈ, ਪਰ ਕਾਇਆ ਦੇ ਕਾਕ ਇਸ ਨੂੰ ਖਾਈ ਜਾਂਦੇ ਹਨ। ਭਾਵ ਇਹ ਜੋ ਬੋਲਦਾ ਹੈ, ਕਾਂ ਦੀ ਤਰ੍ਹਾਂ ਕਾਂ ਕਾਂ ਕਰਦਾ ਹੈ। ਇਸ ਤੋਂ ਵਿਕਾਰ ਪੈਦਾ ਹੋ ਰਹੇ ਹਨ। ਇਹਨੂੰ ਖਾ ਰਹੇ ਹਨ ਅਤੇ ਹੋਰਨਾਂ ਨੂੰ ਵੀ ਤੜਫਾ ਰਹੇ ਹਨ। ਜਿਤਨਾ ਬੋਲੇਂਗਾ ਵਿਕਾਰ ਵੱਧਦੇ ਜਾਣਗੇ। ਦੁਰਾਚਾਰ ਵੱਧਦਾ ਜਾਏਗਾ। 90 ਫ਼ੀਸਦੀ ਪ੍ਰਗਟ ਹੁੰਦਾ ਹੈ ਜ਼ਬਾਨ ਤੋਂ, ਹੱਥਾਂ ਪੈਰਾਂ ਤੋਂ, ਸਿਰਫ਼ ਦਸ ਫ਼ੀਸਦੀ ਪ੍ਰਗਟ ਹੁੰਦਾ ਹੈ ਦੇਖਣ ਨਾਲ ਤਾਂ ਕੁਝ ਖੇਡ ਬਣਦੀ ਨਹੀਂ। ਇਹ ਕੁਝ ਨਹੀਂ ਪਤਾ ਚੱਲਦਾ ਕਿ ਇਹਦਾ ਰੰਗ ਗੋਰਾ ਹੈ, ਕਾਲਾ ਹੈ, ਸਾਂਵਲਾ ਹੈ। ਕੱਪੜੇ ਕਿਹੋ ਜਿਹੇ ਪਾਏ ਹੋਏ ਹਨ। ਕੱਦ ਕਿਤਨਾ ਹੈ, ਬੱਸ ਇਤਨਾ ਹੀ ਪਤਾ ਚੱਲਦਾ ਹੈ, ਇਸ ਤੋਂ ਜ਼ਿਆਦਾ ਕੁਝ ਵੀ ਨਹੀਂ ਪਤਾ ਚੱਲਦਾ। ਐਸਾ ਜੋ ਭਗਤਿ ਵਛਲੁ ਪਰੀਪੂਰਨ ਪ੍ਰਮਾਤਮਾ ਹੈ, ਉਹਦੀ ਸੇਵਾ ਨਹੀਂ, ਉਹਦੀ ਸ਼ਰਨ ਨਹੀਂ ਅਤੇ ਕਾਂ ਦੀ ਤਰ੍ਹਾਂ ਕਾਂ-ਕਾਂ ਕਰਦਾ ਹੈ, ਇਸਦੇ ਨਾਲ ਮਨ ਹੋਰ ਵਿਕਾਰੀ ਹੁੰਦਾ ਹੈ। ਵਿਕਾਰ ਹੋਰ ਵੱਧਦੇ ਹਨ, ਜਿਸ ਦੇ ਨਾਲ ਦੁੱਖ ਤੇ ਸੰਤਾਪ ਵੱਧਦਾ ਹੈ।



*ਭ੍ਰਮਿ ਮੋਹੀ ਦੂਖ ਨ ਜਾਣਹੀ ਕੋਟਿ ਜੋਨੀ ਬਸਨਾ ਰਾਮ॥*

ਭਰਮ ਭੁਲੇਖੇ ਵਿਚ ਇਹ ਭਟਕ ਰਹੀ ਹੈ। ਸੱਚਾਈ ਦਾ ਇਸ ਨੂੰ ਪਤਾ ਨਹੀਂ। ਅਸਲੀਅਤ ਦਾ ਪਤਾ ਨਹੀਂ ਅਤੇ ਇਸ ਭਰਮ ਭੁਲੇਖੇ ਕਰਕੇ ਕਰੋੜਾਂ ਜੂਨੀਆਂ ਦੀ ਭਟਕਣਾ ਇਹਦੇ ਪੱਲੇ ਪੈ ਜਾਂਦੀ ਹੈ। ਪਤਾ ਨਹੀਂ ਕਿਤਨੇ ਜਨਮ ਇਹ ਧੱਕੇ ਖਾਏਗਾ। ਕਿਤਨੀ ਦਫ਼ਾ ਜੰਮੇਗਾ, ਮਰੇਗਾ।

*ਨਾਨਕ ਬਿਨੁ ਹਰਿ ਅਵਰੁ ਜਿ ਚਾਹਨਾ ਬਿਸਟਾ ਕ੍ਰਿਮ ਭਸਮਾ ਰਾਮ॥ ੩ ॥*

ਪਰੀਪੂਰਨ ਪ੍ਰਮਾਤਮਾ ਤੋਂ ਬਿਨਾਂ ਕਿਸੇ ਹੋਰ ਖ਼ਾਹਿਸ਼ਾਂ, ਕਿਸੇ ਹੋਰ ਚਾਹਿਤ ਦੇ ਵਿਚ ਜਿਊਣਾ ਇਹ ਇਸ ਤਰ੍ਹਾਂ ਦਾ ਹੈ ਜਿਵੇਂ ਕੋਈ ਕੀੜਾ ਭਿਸ਼ਟਾ ਦਾ ਤੇ ਭਿਸ਼ਟਾ ਦੀ ਚਾਹਤ ਵਿਚ ਜੀਊਂਦਾ ਹੈ।

*ਲਾਇ ਬਿਰਹੁ ਭਗਵੰਤ ਸੰਗੇ ਹੋਇ ਮਿਲੁ ਬੈਰਾਗਨਿ ਰਾਮ॥*

ਬੈਰਾਗੀ ਬਣ, ਬਿਰਹਾ ਪੈਦਾ ਕਰ। ਭਾਵ ਪ੍ਰਭੂ ਦੇ ਵਿਛੋੜੇ ਨੂੰ ਮਹਿਸੂਸ ਕਰ ਅਤੇ ਵਿਛੋੜਾ ਜਦ ਮਹਿਸੂਸ ਹੋਵੇ ਤਾਂ ਬਿਰਹਾ ਅੰਦਰ ਪੈਦਾ ਹੁੰਦਾ ਹੈ ਤੇ ਉਹ ਬਿਰਹਾ ਬੈਰਾਗੀ ਬਣਾ ਦੇਂਦਾ ਹੈ। ਸਾਹਿਬ ਕਹਿੰਦੇ ਹਨ ਕਿ ਇਸ ਤਰ੍ਹਾਂ ਸਤਿਸੰਗ ਵਿਚ ਬੈਠ ਕੇ, ਬੈਰਾਗਨ

ਹੋ ਕੇ ਅਤੇ ਪ੍ਰਭੂ ਦੇ ਬਿਰਹੇ ਨੂੰ ਜਗਾ ਕੇ ਉਸ ਦੀ ਤਲਬ ਕਰ। ਉਸ ਦੀ ਅਰਾਧਨਾ ਕਰ।

*ਚੰਦਨ ਚੀਰ ਸੁਗੰਧ ਰਸਾ ਹਉਮੈ ਬਿਖੁ ਤਿਆਗਨਿ ਰਾਮ॥*

ਤਰ੍ਹਾਂ-ਤਰ੍ਹਾਂ ਦੇ ਕਰਮ-ਕਾਂਡ ਤੇ ਫ਼ਜ਼ੂਲ ਤਰ੍ਹਾਂ ਦੇ ਸ਼ਿੰਗਾਰ ਇਕ ਪਾਸੇ ਰੱਖ ਅਤੇ ਇਹ ਬਿਰਹਾ ਅੰਦਰ ਪੈਦਾ ਕਰ, ਬੈਰਾਗ ਅੰਦਰ ਪੈਦਾ ਕਰ। ਯਾਦ ਦਾ ਅਟੱਲ ਤੇ ਅਸਲੀ ਸ਼ਿੰਗਾਰ ਆਪਣੇ ਅੰਦਰੋਂ ਪੈਦਾ ਕਰ ਤਾਂਕਿ ਤੈਨੂੰ ਪਰੀਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਹੋਵੇ।

*ਈਤ ਊਤ ਨਹ ਡੋਲੀਐ ਹਰਿ ਸੇਵਾ ਜਾਗਨਿ ਰਾਮ॥*

ਹਰੀ ਦੀ ਸੇਵਾ ਕਰ ਤਾਂਕਿ ਤੇਰੀ ਸੁਰਤ ਤੇ ਜਾਗਰਿਤੀ ਪੈਦਾ ਹੋਵੇ ਅਤੇ ਇਧਰ ਉਧਰ ਦੀ ਭਟਕਣਾ ਮਿੱਟ ਜਾਏ ਕਿ ਇਧਰ ਚਲੇ ਜਾਈਏ, ਉਧਰ ਚਲੇ ਜਾਈਏ। ਅੱਜ ਇਸ ਕਬਰ ਦੀ ਪੂਜਾ, ਕੱਲ ਉਸ ਥੜੇ ਦੀ ਪੂਜਾ। ਅੱਜ ਇਸ ਗੁਰੂ ਕੋਲ ਗਏ। ਕੱਲ ਉਸ ਗੁਰੂ ਕੋਲ ਗਏ। ਥਾਂ ਥਾਂ 'ਤੇ ਜੋ ਭਟਕਣਾ ਹੈ, ਇਧਰ ਉਧਰ ਦਾ ਜੋ ਡੋਲਣਾ ਹੈ, ਉਹ ਮਿੱਟ ਜਾਏ। ਇਹ ਦੂਰ ਹੋ ਜਾਏ।

*ਨਾਨਕ ਜਿਨਿ ਪ੍ਰਭੁ ਪਾਇਆ ਆਪਣਾ ਸਾ ਅਟਲ ਸੁਹਾਗਨਿ ਰਾਮ॥ ੪॥*

ਜਿੰਨ੍ਹਾਂ ਨੂੰ ਐਸੇ ਪਰੀਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ, ਉਹਨਾਂ ਦੀ ਭਟਕਣਾ ਮਿਟ ਜਾਂਦੀ ਹੈ। ਪਰਮ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਸਦੀਵੀ ਸੁੱਖ ਪ੍ਰਾਪਤ ਹੁੰਦਾ ਹੈ। ਸਦੀਵੀ ਸੁਹਾਗ ਉਹਨਾਂ ਦਾ ਬਣਦਾ ਹੈ। ਇਤਨੀਆਂ ਵਿਚਾਰਾਂ ਇਸ ਵਕਤ ਪ੍ਰਵਾਨ ਕਰਨੀਆਂ। ਸਾਹਿਬ ਰਹਿਮਤ ਕਰਨ, ਬਖ਼ਸ਼ਿਸ਼ ਕਰਨ, ਇਹ ਸੇਵਾ ਇਸੇ ਤਰੀਕੇ ਨਾਲ ਚੱਲਦੀ ਰਹੇ। ਸਾਰਿਆਂ ਦਾ ਬਾਰ ਬਾਰ ਧੰਨਵਾਦ। ਭੁੱਲਾਂ ਚੁੱਕਾਂ ਦੀ ਖਿਮਾ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਉਮੈ ਰੋਗੁ ਗਇਆ ਦੂਖੁ ਲਾਥਾ

ਵਡਹੰਸੁ ਮਹਲਾ ੪ ਛੰਤ

ੴ ਸਤਿਗੁਰ ਪ੍ਰਸਾਦਿ॥

ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ॥
ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ॥
ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ॥
ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ॥
ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ॥
ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ॥੧॥
ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ॥
ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ॥
ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰ ਨਿਧਿ ਪਾਈ॥
ਹਉਮੈ ਰੋਗੁ ਗਇਆ ਦੁਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ॥
ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰ ਦੇਵ ਮਨੁ ਪਰਸੇ॥
ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ॥੨॥
ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ॥
ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ॥
ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ॥
ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ॥
ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ॥
ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ॥੩॥
ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ॥

*ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ ਸੋਈ ਰਾਮ॥*
*ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕਾ ਦੁਖੁ ਭਰਮੁ ਭਉ ਭਾਗਾ॥*
*ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ ਚਰਨੀ ਮਨੁ ਲਾਗਾ॥*
*ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ॥*
*ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ॥ ੪॥ ੧॥*

(ਅੰਗ ੫੭੨)

ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਓ ! ਮੁਖਵਾਕ ਦੀ ਵਿਚਾਰ ਆਪ ਜੀ ਦੇ ਸਾਹਮਣੇ ਪੇਸ਼ ਕਰਾਂ, ਦਾਸ ਦੀ ਸਨਿਮਰ ਫਤਹਿ ਪ੍ਰਵਾਨ ਕਰ ਲੈਣੀ,

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਾਵਨ ਪਵਿੱਤਰ-ਵਾਕ ਜੋ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਹੈ, ਇਹ ਵਡਹੰਸ ਰਾਗ ਵਿਚ ਇਕ ਛੰਤ ਹੈ। ਇਸਦੇ ਵਿਚ ਪਦੇ ਵੀ ਚਾਰ ਹਨ। ਚਾਰੇ ਹੀ ਪਦਿਆਂ ਵਿਚ ਗੁਰੂ ਦੀ ਮਹਿਮਾ ਹੈ ਅਤੇ ਪ੍ਰਮਾਤਮਾ ਦੀ ਪ੍ਰਾਪਤੀ ਦੀ ਜਿਹੜੀ ਅਵਸਥਾ ਹੈ, ਉਸਦਾ ਸਤਿਗੁਰੂ ਬਾਰ ਬਾਰ ਜ਼ਿਕਰ ਪਏ ਕਰਦੇ ਹਨ। ਵੈਸੇ ਵੀ ਧਾਰਮਿਕ ਜਗਤ ਦੇ ਵਿਚ ਗੁਰੂ ਨੂੰ ਤੇ ਪ੍ਰਭੂ ਨੂੰ ਸਮਝਣਾ ਹੈ ਤਾਂ ਉਸੇ ਨੂੰ ਹੀ ਧਰਮ ਦੀ ਸਮਝ ਆ ਗਈ, ਜਿਸਨੂੰ ਗੁਰੂ ਦੀ ਸਮਝ ਆ ਗਈ, ਪ੍ਰਮਾਤਮਾ ਦੀ ਸਮਝ ਆ ਗਈ। ਗੁਰੂ ਦਾ ਮਿਲਣਾ ਗੁਰੂ ਨੂੰ ਸਮਝਣਾ ਹੈ। ਗੁਰੂ ਨੂੰ ਸਮਝਣਾ ਹੀ ਗੁਰੂ ਦਾ ਮਿਲਣਾ ਹੈ। ਜਿੰਨ੍ਹਾਂ ਨੇ ਸਮਝਿਆ ਨਹੀਂ ਸੀ, ਉਹਨਾਂ ਨੇ ਤਾਂ ਗੁਰੂ ਨਾਨਕ ਨੂੰ ਭੂਤਨਾ ਤੇ ਬੇਤਾਲਾ ਆਖਿਆ ਹੈ। ਜਿੰਨ੍ਹਾਂ ਨੇ ਸਮਝਿਆ ਨਹੀਂ ਸੀ, ਉਹਨਾਂ ਨੇ ਤਾਂ ਪੰਜਵੇਂ ਗੁਰੂ ਨਾਨਕ ਨੂੰ ਤੱਤੀ ਤਵੀ 'ਤੇ ਬਿਠਾਇਆ। ਜਿੰਨ੍ਹਾਂ ਨੂੰ ਸਮਝ ਵਿਚ ਗੁਰੂ ਨਹੀਂ ਆਇਆ, ਉਹਨਾ ਨੇ ਚਾਂਦਨੀ ਚੌਂਕ ਵਿਚ ਨੌਵੇਂ ਗੁਰੂ ਨਾਨਕ ਨੂੰ ਸ਼ਹੀਦ ਕਰ ਦਿੱਤਾ।

ਦੱਸਵੇਂ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਜੀ ਦੇ ਨਾਲ ਬਾਈਧਾਰ ਦੇ ਰਾਜੇ ਕਦੀ ਸਹਿਮਤ ਨਹੀਂ ਹੋਏ। ਵਕਤ ਦੀ ਹਕੂਮਤ ਵੀ ਵਿਰੋਧਤਾ ਕਰਦੀ ਰਹੀ। ਮਸੰਦ ਵੀ ਵਿਰੋਧਤਾ ਵਿਚ ਆਏ। ਬਹੁਤੇ ਸੋਢੀ ਸ਼ਰੀਕ ਵੀ ਸਹਿਮਤ ਨਾ ਹੋਏ। ਕਾਰਨ ? ਗੁਰੂ ਨੂੰ ਮਿਲਣਾ ਗੁਰੂ ਨੂੰ ਸਮਝਣਾ ਹੈ। ਗੁਰੂ ਨੂੰ ਸਮਝਣਾ ਹੀ ਗੁਰੂ ਨੂੰ ਮਿਲਣਾ ਹੈ ਜਾਂ ਇੰਝ ਕਹਿ ਲਉ ਕਿ ਸਮਝ ਹੀ ਗੁਰੂ ਹੈ, ਗਿਆਨ ਹੀ ਗੁਰੂ ਹੈ।

ਧਾਰਮਿਕ ਜਗਤ ਦੇ ਵਿਚ ਪ੍ਰਥਮ ਗੁਰੂ ਨੂੰ ਸਮਝਣਾ ਹੈ, ਫਿਰ ਗੁਰੂ ਦੁਆਰਾ ਹੀ ਪ੍ਰਭੂ ਦੀ ਸਮਝ ਆ ਜਾਂਦੀ ਹੈ। ਉਹ ਸਮਝ ਪ੍ਰਾਪਤ ਕਰਨ ਦੀ ਲੋੜ ਨਹੀਂ। ਬਸ ਗੁਰੂ ਨੂੰ ਸਮਝਦਿਆਂ ਹੀ ਪ੍ਰਮਾਤਮਾ ਦੀ ਸਮਝ ਆਉਂਦੀ ਹੈ, ਨਹੀਂ ਤਾਂ ਨਹੀਂ।

ਆਪਣੇ ਆਪ ਵਿਚ ਇਹ ਪ੍ਰਕਰਨ ਇਤਨਾ ਬਾਰੀਕ ਹੈ, ਜਿਸਨੂੰ ਫਿਰ ਕਿਸੇ ਵਕਤ ਮੈਂ ਖੋਲ੍ਹਾਂਗਾ। ਅੱਜ ਤਾਂ ਇਤਨਾ ਆਖਾਂ ਕਿ ਪੂਰੇ ਵਾਕ ਦੇ ਵਿਚ ਜੋ ਚਾਰ ਪਦਿਆਂ ਵਿਚ ਹੈ, ਗੁਰੂ ਦੀ ਮਹਿਮਾ ਨਾਲ ਭਰਿਆ ਹੋਇਆ ਹੈ। ਗੁਰੂ ਇਕ ਰੌਸ਼ਨੀ ਹੈ, ਗੁਰੂ ਇਕ ਚਾਨਣਾ ਹੈ, ਗੁਰੂ ਇਕ ਪ੍ਰਕਾਸ਼ ਹੈ, ਗੁਰੂ ਇਕ ਸ਼ਕਤੀ ਹੈ ਅਤੇ ਗੁਰੂ ਇਕ ਵਿਆਪਕ ਸਤਾ ਹੈ। ਜਿਵੇਂ ਪ੍ਰਮਾਤਮਾ ਵਿਆਪਕ ਹੈ, ਉਵੇਂ ਹੀ ਗੁਰੂ ਵਿਆਪਕ ਹੈ। ਜਿਵੇਂ ਮਨੁੱਖ ਨਾ ਸਮਝ ਹੈ ਪ੍ਰਮਾਤਮਾ ਦੇ ਪ੍ਰਤੀ, ਉਵੇਂ ਹੀ ਨਾ ਸਮਝ ਹੈ ਗੁਰੂ ਦੇ ਪ੍ਰਤੀ-

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਗੁਰੂ ਤੇ ਪਾਰਬ੍ਰਹਮ ਵਿਚ ਭੇਦ ਨਹੀਂ ਹੈ। ਜੋ ਪ੍ਰਕਾਸ਼ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਰੂਪ ਵਿਚ ਗੁਰੂ ਹੈ ਅਤੇ ਜੋ ਸ਼ਬਦ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਰੂਪ ਵਿਚ ਪ੍ਰਮਾਤਮਾ ਹੈ। ਲਫ਼ਜ਼ ਮੈਂ ਫਿਰ ਦੁਹਰਾ ਦੇਵਾਂ, ਬਸ ਅੱਜ ਤੇ ਮੈਂ ਇਹੀ ਆਖਾਂਗਾ ਜੋ ਪ੍ਰਕਾਸ਼ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਰੂਪ ਵਿਚ ਗੁਰੂ ਹੈ ਅਤੇ ਜੋ ਸ਼ਬਦ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਰੂਪ ਵਿਚ ਪ੍ਰਮਾਤਮਾ ਹੈ, ਲਿਹਾਜ਼ਾ ਗੁਰੂ ਤੇ ਪ੍ਰਮਾਤਮਾ ਵਿਚ ਭੇਦ ਨਹੀਂ। ਦੇਖਣ ਵਿਚ ਦੋ ਪ੍ਰਤੀਤ ਹੁੰਦੇ ਹਨ, ਇਕ ਪ੍ਰਕਾਸ਼ ਹੈ, ਇਕ ਸ਼ਬਦ ਹੈ। ਇਕ ਧੁਨੀ ਹੈ, ਇਕ ਚਾਨਣਾ ਹੈ। ਪਰੰਤੂ ਮੈਂ ਫਿਰ ਅਰਜ਼ ਕਰਾਂ, ਜੋ ਪ੍ਰਕਾਸ਼ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਰੂਪ ਵਿਚ ਗੁਰੂ ਹੈ ਅਤੇ ਜੋ ਸ਼ਬਦ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਰੂਪ ਵਿਚ ਪ੍ਰਮਾਤਮਾ ਹੈ। ਗੁਰੂ ਨੂੰ ਮਿਲਣਾ ਕੀ ਹੈ ? ਗੁਰੂ ਨੂੰ ਸਮਝਣਾ। ਜਿੰਨੇ ਚਿਰ ਤੱਕ ਸਮਝ ਨਹੀਂ ਆਈ, ਗੁਰੂ ਨੂੰ ਨਹੀਂ ਮਿਲਿਆ-

*ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਿਆ ਜੇ ਹੋਇ॥*

(ਅੰਗ ੭੯੧)

ਕਹਿੰਦੇ ਤੇ ਹਨ ਗੁਰੂ ਮਿਲਿਆ ਪਰ ਗੁਰੂ ਮਿਲਿਆ ਨਹੀਂ। ਗੁਰੂ ਨੂੰ ਮਿਲਣਾ ਗੁਰੂ ਨੂੰ ਸਮਝਣਾ ਹੈ। ਗੁਰੂ ਨੂੰ ਸਮਝਣਾ ਹੀ ਗੁਰੂ ਨੂੰ ਮਿਲਣਾ ਹੈ। ਗੁਰੂ ਦੀ ਸਮਝ ਆ ਗਈ ਤਾਂ ਪ੍ਰਮਾਤਮਾ ਦੀ ਸਮਝ ਆ ਗਈ, ਈਸ਼ਵਰ ਦੀ ਸਮਝ ਆ ਗਈ।

ਗੁਰੂ ਇਕ ਪ੍ਰਕਰਨ ਹੈ। ਪ੍ਰਮਾਤਮਾ ਇਕ ਵਿਸ਼ਾ ਹੈ। ਇੰਞ ਤਾਂ ਆਖਿਆ ਗਿਆ ਹੈ। ਕਥਨੀ ਤੋਂ ਪਰਾਂ ਹੈ, ਅਨੁਭਓ ਪ੍ਰਕਾਸ਼ ਹੈ ਤੇ ਫਿਰ ਉਸ ਅਨੁਭਓ ਦੀਆਂ ਕਥਨੀਆਂ ਹਨ, ਕਥਾ ਕਹਾਣੀਆਂ ਹਨ ਅਤੇ ਉਤਨੇ ਚਿਰ ਤੱਕ ਹਨ ਜਿਤਨੇ ਚਿਰ ਤੱਕ ਅਨਭਓ ਪ੍ਰਕਾਸ਼ ਹੋ ਨਹੀਂ ਜਾਂਦਾ-

*ਕਥਨੀ ਬਦਨੀ ਕਹਨੁ ਕਹਾਵਨੁ॥*
*ਸਮਝਿ ਪਰੀ ਤਉ ਬਿਸਰਿਓ ਗਾਵਨੁ॥*

(ਅੰਗ ੪੭੮)

ਕਥਨੀ ਉਤਨੇ ਚਿਰ ਤੱਕ ਹੈ ਜਿਤਨੇ ਚਿਰ ਤੱਕ ਗੁਰੂ ਦੀ ਸਮਝ ਨਹੀਂ ਆਈ। ਗੁਰੂ ਦੀ ਸਮਝ ਆ ਗਈ, ਪ੍ਰਮਾਤਮਾ ਦੀ ਸਮਝ ਆ ਗਈ, ਕਥਾ ਤੋਂ ਉੱਚੀ ਅਵਸਥਾ ਬਣ ਗਈ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਇਸ ਵਾਕ ਦੇ ਵਿਚ ਜੋ ਗੁਰੂ ਦੀ ਮਹਿਮਾ ਬਿਆਨ ਕਰ ਰਹੇ ਹਨ, ਇਸ ਤੋਂ ਪੇਸ਼ਤਰ ਮੂਲ ਮੰਤਰ ਹੈ-

ੴ ਸਤਿਗੁਰ ਪ੍ਰਸਾਦਿ॥

ਕਈ ਦਫ਼ਾ ਦਾਸ ਨੇ ਇਸਦਾ ਖੁਲਾਸਾ ਕੀਤਾ ਹੈ, ਇਸਨੂੰ ਮੈਂ ਫਿਰ ਪੂਰਨ ਰੂਪ ਵਿਚ ਕਿਸੇ ਵਕਤ ਖੋਲ੍ਹਾਂਗਾ। ਉਹ ਪਰਮ ਸ਼ਕਤੀ ਜੋ ਪ੍ਰਕਾਸ਼ ਰੂਪ ਵਿਚ ਹੈ, ਸ਼ਬਦ ਰੂਪ ਵਿਚ ਹੈ, ਦੋ ਨਹੀਂ ਹੈ, ਇਕ ਹੈ। ਇਕ ਹੈ, ਐਸਾ ਜ਼ੋਰ ਦੇਣ ਲਈ ਬਾਰ ਬਾਰ ਗੁਰੂ ਨਾਨਕ ਨੂੰ ਇਸ ਕਰਕੇ ਕਹਿਣ ਦੀ ਲੋੜ ਪਈ ਕਿਉਂਕਿ ਇਸਲਾਮ ਕਹਿੰਦਾ ਹੈ ਕਿ ਨੇਕੀਆਂ ਖ਼ੁਦਾ ਤੋਂ ਆਉਂਦੀਆਂ ਹਨ ਅਤੇ ਬਦੀਆਂ ਸ਼ੈਤਾਨ ਤੋਂ ਆਉਂਦੀਆਂ ਹਨ। ਇਸੇ ਤਰੀਕੇ ਨਾਲ ਸਾਡੇ ਦੇਸ਼ ਵਿਚ ਵੀ ਧਾਰਨਾ ਬਣ ਗਈ ਅਤੇ ਬਣੀ ਹੋਈ ਹੈ। ਸਨਾਤਨ ਮੱਤ ਦੇ ਵਿਚ ਉੱਤਪਤੀ ਕਰ ਰਿਹਾ ਹੈ ਬ੍ਰਹਮਾ, ਪਾਲਣਾ ਕਰ ਰਿਹਾ ਹੈ ਵਿਸ਼ਨੂੰ ਅਤੇ ਨਾਸ਼ ਕਰ ਰਿਹਾ ਹੈ ਸ਼ਿਵ ਜੀ। ਉਹਨਾਂ ਨੇ ਤਿੰਨ ਸ਼ਕਤੀਆਂ ਮੰਨ ਲਈਆਂ। ਦੋ ਤਾਂ ਇਸਲਾਮ ਨੇ ਵੀ ਮੰਨ ਲਈਆਂ ਕਿ ਸਾਰੀਆਂ ਨੇਕੀਆਂ, ਗਿਆਨ ਧਿਆਨ ਖ਼ੁਦਾ ਤੋਂ ਆਉਂਦਾ ਹੈ ਤੇ ਸਾਰੀ ਬੁਰਾਈ ਸ਼ੈਤਾਨ ਤੋਂ ਆਉਂਦੀ ਹੈ। ਸ਼ਾਇਦ ਆਪ ਨੂੰ ਪਤਾ ਹੋਵੇ ਜਿਹੜੇ ਹਾਜੀ ਖ਼ਾਨਾ ਕਾਅਬਾ, ਖ਼ਾਨਾ ਖ਼ੁਦਾ ਦੀ ਜ਼ਿਆਰਤ ਕਰਨ ਜਾਂਦੇ ਹਨ, ਹੱਜ ਕਰਨ ਜਾਂਦੇ ਹਨ, ਉਸ ਸ਼ਹਿਰ ਦਾ ਨਾਮ ਜ਼ੱਦਾ ਹੈ। ਦੂਜਾ ਸ਼ਹਿਰ ਮਦੀਨਾ ਹੈ, ਜਿਸਦੇ ਵਿਚ ਮੁਹੰਮਦ ਸਾਹਿਬ ਦੀ ਕਬਰ ਬਣੀ ਹੋਈ ਹੈ। ਅਸੀਂ ਮੱਕਾ ਮਦੀਨਾ ਕਹਿ ਦਿੰਦੇ ਹਾਂ। ਦਰਅਸਲ ਇਕ ਜਗ੍ਹਾ ਨਹੀਂ ਹੈ, ਦੋ ਹਨ। ਕੇਂਦਰੀ ਅਸਥਾਨ ਇਸਲਾਮ ਦਾ ਜ਼ੱਦੇ ਵਿਚ ਹੈ। ਜਿਸ ਤਰ੍ਹਾਂ ਸਿੱਖ ਜਗਤ ਦਾ ਕੇਂਦਰੀ ਅਸਥਾਨ ਅੰਮ੍ਰਿਤਸਰ ਵਿਚ ਹੈ, ਇਸਲਾਮ ਦਾ ਕੇਂਦਰੀ ਅਸਥਾਨ ਜ਼ੱਦੇ ਵਿਚ ਹੈ। ਸਊਦੀ ਅਰਬ ਵਿਚ ਹੈ। ਉਹ ਜੋ ਅਸਥਾਨ ਬਣਿਆ ਹੋਇਆ ਹੈ, ਉਸਨੂੰ ਖ਼ਾਨਾ ਖ਼ੁਦਾ ਕਹਿੰਦੇ ਹਨ। ਇਬਰਾਹੀਮ ਦੇ ਸਮੇਂ ਤੋਂ ਬਹੁਤ ਪੁਰਾਣਾ ਹੈ। ਇਬਰਾਹੀਮ ਕੋਲ ਸੀ। ਫਿਰ ਵੱਖ-ਵੱਖ ਪੈਗ਼ੰਬਰਾਂ ਪੁਰਸ਼ਾਂ ਦੇ ਅਹਿਲਕਾਰਾਂ ਦੇ ਕਬਜ਼ੇ ਵਿਚ ਸੀ। ਯਹੂਦੀਆਂ ਕੋਲ, ਜਰਬਰਸਤੀਆਂ ਦੇ ਕੋਲ, ਈਸਾਈਆਂ ਦੇ ਕੋਲ। ਆਖ਼ਿਰ ਮੁਹੰਮਦ ਸਾਹਿਬ ਨੇ ਉਸ ਦੇ ਵਿਚੋਂ ਬੁੱਤ ਕੱਢ ਕੇ ਤੋੜ ਕੇ ਪਰ੍ਹੇ ਸੁੱਟੇ ਤੇ ਇਸ ਤਰ੍ਹਾਂ ਦੀਨੇ-ਇਸਲਾਮ ਦਾ ਉਸ ਜਗ੍ਹਾ 'ਤੇ ਕਬਜ਼ਾ ਹੋਇਆ। ਇਬਰਾਹੀਮ ਦਾ ਘਰ ਖ਼ਾਨਾ ਖ਼ੁਦਾ ਬਣਿਆ। ਉਸਦੀ ਜ਼ਿਆਰਤ ਕਰਨ ਜਾਂਦੇ ਹਨ, ਪਰੰਤੂ ਜਿੱਥੇ ਮੁਹੰਮਦ ਸਾਹਿਬ ਨੂੰ ਦੱਫ਼ਨ ਕੀਤਾ ਗਿਆ ਹੈ, ਉਹ ਸ਼ਹਿਰ ਹੈ ਮਦੀਨਾ। ਮੱਕੇ ਦੇ ਅਰਥ ਹਨ City ਸ਼ਹਿਰ। ਜਿਵੇਂ ਸ਼ਹਿਰ ਅੰਮ੍ਰਿਤਸਰ।

ਮੱਕਾ ਮਦੀਨਾ। ਸ਼ਹਿਰ ਦਾ ਨਾਮ ਮਦੀਨਾ ਹੈ ਤੇ ਮੱਕੇ ਦੇ ਅਰਥ ਹਨ ਸ਼ਹਿਰ। ਇਸ ਤਰ੍ਹਾਂ ਮੱਕਾ ਜ਼ੱਦਾ। ਜ਼ੱਦੇ ਵਿਚ ਇਹ ਖ਼ਾਨੇ ਖ਼ੁਦਾ ਹੈ। ਜਿਹੜੇ ਮੁਸਲਮਾਨ ਲੋਕ ਜ਼ਿਆਰਤ

ਕਰਨ ਜਾਂਦੇ ਹਨ, ਜ਼ਿਆਰਤ ਕਰਨ ਤੋਂ ਬਾਅਦ ਉਹ ਸ਼ੈਤਾਨ ਨੂੰ ਪੱਥਰ ਮਾਰ ਕੇ ਵੀ ਆਉਂਦੇ ਹਨ। ਬਾਕਾਇਦਾ ਸ਼ੈਤਾਨ ਦੀ ਇਕ ਮੂਰਤੀ ਬਣਾਈ ਹੋਈ ਹੈ ਇਹਨਾਂ ਨੇ, ਤੇ ਯਾਤਰਾ ਉਦੋਂ ਹੀ ਸਫਲ ਹੁੰਦੀ ਹੈ ਜਦੋਂ ਉਹ ਪੱਥਰ ਸ਼ੈਤਾਨ ਨੂੰ ਵੀ ਮਾਰ ਕੇ ਆਣ। ਕਿਉਂਕਿ ਖ਼ੁਦਾ ਨੇਕੀਆਂ ਵੇਚਦਾ ਹੈ ਤੇ ਸ਼ੈਤਾਨ ਬਦੀਆਂ ਵੇਚਦਾ ਹੈ। ਖ਼ੁਦਾ ਚਾਨਣਾ ਭੇਜਦਾ ਹੈ ਤੇ ਸ਼ੈਤਾਨ ਅੰਧੇਰਾ ਭੇਜਦਾ ਹੈ। ਖ਼ੁਦਾ ਤੋਂ ਗੁਣ ਆਉਂਦੇ ਹਨ ਤੇ ਸ਼ੈਤਾਨ ਤੋਂ ਔਗੁਣ ਆਉਂਦੇ ਹਨ। ਜੇਕਰ ਵਾਕਿਆ ਹੀ ਇਹ ਦੋ ਸ਼ਕਤੀਆਂ ਕੰਮ ਕਰ ਰਹੀਆਂ ਹਨ ਤਾਂ ਸ਼ੈਤਾਨ ਖ਼ੁਦਾ ਦੇ ਉਤੇ ਡਾਢਾ ਲੱਗਦਾ ਹੈ, ਜ਼ੋਰਾਵਰ ਲੱਗਦਾ ਹੈ, ਕਿਉਂਕਿ ਸੰਸਾਰ ਦੇ ਵਿਚ ਜਿਤਨੇ ਔਗੁਣ ਹਨ, ਉਤਨੇ ਗੁਣ ਨਹੀਂ ਹਨ। ਜਗਤ ਵਿਚ ਜਿਤਨੇ ਬੁਰੇ ਲੋਗ ਹਨ, ਉਤਨੇ ਨੇਕ ਨਹੀਂ ਹਨ। ਸੰਸਾਰ ਵਿਚ ਜਿਤਨੀਆਂ ਬਦੀਆਂ ਹਨ, ਉਤਨੀਆਂ ਨੇਕੀਆਂ ਨਹੀਂ ਹਨ। ਖ਼ੁਦਾ ਨੇਕੀਆਂ ਭੇਜਦਾ ਹੈ ਤੇ ਸ਼ੈਤਾਨ ਬਦੀਆਂ ਭੇਜ ਕੇ ਨੇਕੀਆਂ ਨੂੰ ਖ਼ਤਮ ਕਰਦਾ ਹੈ ਤਾਂ ਸ਼ੈਤਾਨ ਤਾਂ ਬੜਾ ਡਾਢਾ ਲੱਗਦਾ ਹੈ। ਜਗ੍ਹਾ ਜਗ੍ਹਾ ਸ਼ੈਤਾਨੀਅਤ ਹੈ। ਹਰ ਮੁਲਕ ਵਿਚ ਸ਼ੈਤਾਨੀਅਤ ਹੈ। ਹਰ ਸ਼ਹਿਰ ਵਿਚ ਸ਼ੈਤਾਨੀਅਤ ਹੈ ਤੇ ਸ਼ੈਤਾਨੀਅਤ ਦੋ ਖੰਭਿਆਂ 'ਤੇ ਖੜੀ ਹੈ – ਚੋਰੀ ਤੇ ਯਾਰੀ। ਸਾਰੀ ਦੁਨੀਆਂ ਵਿਚ ਲੋਕਾਂ ਦੀ ਇੱਜ਼ਤ ਵੀ ਖ਼ਤਰੇ ਵਿਚ ਹੈ। ਜਾਨੋ ਮਾਲ ਵੀ ਖ਼ਤਰੇ ਵਿਚ ਹੈ। ਜੇਕਰ ਇਹ ਸਭ ਕੁਝ ਸ਼ੈਤਾਨ ਦੇ ਰਾਹੀਂ ਹੋ ਰਿਹਾ ਹੈ ਤਾਂ ਸ਼ੈਤਾਨ ਤੇ ਬੜਾ ਡਾਢਾ ਹੈ, ਖ਼ੁਦਾ ਤਾਂ ਕੁਛ ਵੀ ਨਹੀਂ ਹੈ।



ਦਰਅਸਲ ਮਨੁੱਖ ਨੇ ਆਪਣੀ ਕਮਜ਼ੋਰੀ ਦਾ ਨਾਂ ਹੀ ਸ਼ੈਤਾਨ ਰੱਖਿਆ ਹੈ। ਅਸਲੀਅਤ ਇਹ ਹੈ, ਪਰ ਉਹਨਾਂ ਲੋਕਾਂ ਦੀ ਸਮਝ ਵਿਚ ਨਹੀਂ ਆਇਆ। ਪੱਥਰ ਮਾਰਨਾ, ਬੁਰਾ ਆਖਣਾ। ਆਪਣੀ ਸੋਚਣੀ ਨੂੰ ਹੀ ਪੱਥਰ ਮਾਰਨੇ ਚਾਹੀਦੇ ਹਨ। ਆਪਣੀ ਸੋਚਣੀ ਨੂੰ ਹੀ ਬੁਰਾ ਆਖਣਾ ਚਾਹੀਦਾ ਹੈ। ਕਿਆ ਭਗਵਾਨ ਤੇ ਕਿਆ ਸ਼ੈਤਾਨ, ਮਨੁੱਖ ਦੀ ਸੋਚਣੀ ਤੋਂ ਹੀ ਪੈਦਾ ਹੁੰਦਾ ਹੈ। ਕਿਆ ਦੇਵਤਾ ਤੇ ਕਿਆ ਸ਼ੈਤਾਨ, ਮਨੁੱਖ ਦੇ ਸੁਭਾਅ ਤੋਂ ਹੀ ਪੈਦਾ ਹੁੰਦਾ ਹੈ। ਇਸ ਦੇਸ਼ ਨੇ, ਭਾਰਤ ਨੇ ਇਸ ਦੇ ਸਬੰਧ ਵਿਚ ਬਹੁਤ ਖੋਜ ਕੀਤੀ ਕਿ ਮਨੁੱਖ ਹੀ ਦੇਵਤਾ ਹੈ, ਮਨੁੱਖ ਹੀ ਦੈਂਤ ਹੈ, ਮਨੁੱਖ ਹੀ ਭਗਵਾਨ ਦਾ ਰੂਪ ਹੈ ਅਤੇ ਮਨੁੱਖ ਹੀ ਸ਼ੈਤਾਨ ਦਾ ਰੂਪ ਹੈ। ਦੋਵੇਂ ਪੱਖ ਪਰੀਪੂਰਨ ਪ੍ਰਮਾਤਮਾ ਨੇ ਮਨੁੱਖ ਨੂੰ ਦਿੱਤੇ ਹਨ। ਚਾਹੇ ਇਹ ਰੋਸ਼ਨੀ ਦਾ ਪੱਖ ਚੁਣ ਲਏ, ਚਾਹੇ ਇਹ ਅੰਧੇਰੇ ਦਾ ਪੱਖ ਚੁਣ ਲਏ। ਜਗਤ ਵਿਚ ਤੁਸੀਂ ਨਿਗਾਹ ਮਾਰੋਗੇ ਤਾਂ ਕੁਛ ਐਸੇ ਵੀ ਜੀਵ ਹਨ ਜੋ ਅੰਧੇਰੇ ਨੂੰ ਹੀ ਪਸੰਦ ਕਰਦੇ ਹਨ, ਰੋਸ਼ਨੀ ਨੂੰ ਨਹੀਂ। ਮੱਛਰ ਦਿਨ ਨੂੰ ਨਹੀਂ ਦਿਖਾਈ ਦੇਂਦੇ, ਰਾਤ ਨੂੰ ਦਿਖਾਈ ਦੇਂਦੇ ਹਨ। ਉੱਲੂ ਦਿਨ ਨੂੰ ਨਹੀਂ ਦਿਖਾਈ ਦੇਂਦੇ, ਰਾਤ ਨੂੰ ਦਿਖਾਈ ਦੇਂਦੇ ਹਨ। ਚਮਗਾਦੜ ਅਤੇ ਕੁਛ ਹੋਰ ਪੰਛੀ ਦਿਨ ਨੂੰ ਨਹੀਂ ਉਡਾਰੀਆਂ ਲਾਉਂਦੇ, ਰਾਤ ਨੂੰ ਉਡਾਰੀਆਂ ਲਾਉਂਦੇ ਹਨ। ਕੁਛ ਬਨਸਪਤੀ ਵੀ ਐਸੀ ਹੈ ਜੋ ਰਾਤ ਨੂੰ ਖਿੜਦੀ ਹੈ, ਦਿਨ ਨੂੰ ਨਹੀਂ ਖਿੜਦੀ। ਦੂਰ ਕਿਉਂ ਜਾਉ, ਰਾਤ ਕੀ ਰਾਣੀ ਦਿਨ ਨੂੰ ਨਹੀਂ ਖਿੜਦੀ, ਰਾਤ ਨੂੰ ਖਿੜਦੀ ਹੈ। ਸੱਪ ਤੇ ਅਠੂੰਏਂ ਵੀ ਆਪਣੀਆਂ ਖੁੱਡਾਂ ਵਿਚੋਂ ਰਾਤ

ਨੂੰ ਹੀ ਨਿਕਲਦੇ ਹਨ। ਸ਼ੇਰ ਵੀ ਆਪਣੇ ਘੁਰਨੇ ਵਿਚੋਂ ਰਾਤ ਨੂੰ ਹੀ ਨਿਕਲਦਾ ਹੈ ਸ਼ਿਕਾਰ ਦੀ ਤਲਾਸ਼ ਵਿਚ। ਜਗਤ ਵਿਚ ਕੁਝ ਚੌਪਾਏ ਜਾਨਵਰ, ਕੁਛ ਪੰਛੀ ਉਹਨਾਂ ਦਾ ਤਾਲਮੇਲ ਅੰਧੇਰੇ ਨਾਲ ਬੈਠਦਾ ਹੈ, ਚਾਨਣੇ ਨਾਲ ਨਹੀਂ ਅਤੇ ਅੰਧੇਰੇ ਵਿਚ ਉਨ੍ਹਾਂ ਨੂੰ ਦਿਖਾਈ ਵੀ ਦੇਂਦਾ ਹੈ। ਅੰਧੇਰੇ ਵਿਚ ਸਾਨੂੰ ਨਾ ਦਿਖਾਈ ਦੇਂਦਾ ਹੋਵੇ ਪਰ ਬਿੱਲੀ ਨੂੰ ਦਿਖਾਈ ਦੇਂਦਾ ਹੈ। ਉਹ ਤਾਂ ਅੰਧੇਰੇ ਵਿਚ ਹੀ ਘੁੰਮਦੀ ਰਹਿੰਦੀ ਹੈ ਤੇ ਚੂਹੇ ਲੱਭ ਲੈਂਦੀ ਹੈ। ਹੋਰ ਬਹੁਤ ਕੁਛ ਲੱਭ ਲੈਂਦੀ ਹੈ। ਉਹਨੂੰ ਅੰਧੇਰੇ ਵਿਚ ਦਿਖਾਈ ਦੇਂਦਾ ਹੈ। ਸ਼ੇਰ ਨੂੰ ਅੰਧੇਰੇ ਵਿਚ ਦਿਖਾਈ ਦੇਂਦਾ ਹੈ, ਸਾਨੂੰ ਨਹੀਂ ਦਿਖਾਈ ਦੇਂਦਾ।

ਆਪ ਦੀ ਗਿਆਤ ਲਈ ਅਰਜ਼ ਕਰਾਂ। ਐਸੇ ਪੰਛੀ ਹਨ, ਐਸੀ ਬਨਸਪਤੀ ਹੈ, ਐਸੇ ਚੌਪਾਏ ਜਾਨਵਰ ਹਨ, ਜਿੰਨ੍ਹਾਂ ਦਾ ਤਾਲਮੇਲ ਅੰਧੇਰੇ ਨਾਲ ਬੈਠਦਾ ਹੈ, ਚਾਨਣੇ ਨਾਲ ਨਹੀਂ। ਸਿਆਣੇ ਮਨੁੱਖਾਂ ਨੇ ਕੁਝ ਖੋਜ ਕੀਤੀ ਹੈ ਕਿ ਮਨੁੱਖ ਵੀ ਐਸੇ ਹਨ ਜੋ ਕੁਝ ਉਜਾਲੇ ਦੇ ਪ੍ਰੇਮੀ ਹਨ ਅਤੇ ਕੁਝ ਅੰਧੇਰੇ ਦੇ ਮੁਸ਼ਤਾਕ ਹਨ। ਕਿਸੇ ਦੀ ਜ਼ਿੰਦਗੀ ਦਿਨ ਹੈ ਅਤੇ ਕਿਸੇ ਦੀ ਜ਼ਿੰਦਗੀ ਰਾਤ ਹੈ। ਜਿੰਨ੍ਹਾਂ ਦੀ ਜ਼ਿੰਦਗੀ ਰਾਤ ਹੈ, ਉਹਨਾਂ ਨੇ ਜੂਏ ਖ਼ਾਨਿਆਂ ਨੂੰ ਜਨਮ ਦਿੱਤਾ। ਸ਼ਰਾਬ ਖ਼ਾਨਿਆਂ ਨੂੰ ਜਨਮ ਦਿੱਤਾ। ਵੈਸ਼ਾਲਿਆਂ ਨੂੰ ਜਨਮ ਦਿੱਤਾ। ਕਲੱਬਾਂ ਤੇ ਥੀਏਟਰਾਂ ਨੂੰ ਜਨਮ ਦਿੱਤਾ। ਸਾਰੀ ਰੌਣਕ ਹੀ ਰਾਤ ਦੀ ਹੈ। ਅਮਰੀਕਾ ਵਿਚ ਇਕ ਸ਼ਹਿਰ ਹੈ ਜਿਹੜਾ ਸਾਰੀ ਦੁਨੀਆਂ ਦਾ ਮਸ਼ਹੂਰ ਸ਼ਹਿਰ ਹੈ। ਸਾਰੀ ਰਾਤ ਇਥੇ ਲੋਕ ਜਾਗਦੇ ਹਨ। ਜੂਏਖ਼ਾਨੇ ਹਨ, ਕਲੱਬ ਹਨ, ਥੀਏਟਰ ਹਨ, ਵੈਸ਼ਿਆਲੇ ਹਨ। ਦਿਨ ਨੂੰ ਇਹ ਸ਼ਹਿਰ ਸੁੱਤਾ ਹੁੰਦਾ ਹੈ। ਦਿਨ ਨੂੰ ਇਸ ਸ਼ਹਿਰ ਵਿਚ ਕੁਛ ਵੀ ਨਹੀਂ। ਸਾਰੀ ਰੌਣਕ ਰਾਤ ਦੀ ਹੈ। ਸਾਰੀ ਸਜਾਵਟ ਰਾਤ ਦੀ ਹੈ ਅਤੇ ਪਹੁੰਚਦੇ ਹਨ ਉਥੇ ਉਹ ਮਨੁੱਖ ਜਿੰਨ੍ਹਾਂ ਦਾ ਰਾਤ ਦੀ ਤਾਰੀਕੀ ਨਾਲ ਹੀ ਤਾਲਮੇਲ ਬੈਠਦਾ ਹੈ, ਚਾਨਣੇ ਨਾਲ ਨਹੀਂ। ਜੋ ਦਿਨ ਦੇ ਮੁਤਲਾਸ਼ੀ ਹਨ, ਜਿੰਨ੍ਹਾਂ ਨੇ ਦਿਨ ਨਾਲ ਪਿਆਰ ਕੀਤਾ ਹੈ, ਚਾਨਣੇ ਨਾਲ ਪਿਆਰ ਕੀਤਾ ਹੈ, ਇਹਨਾਂ ਲੋਕਾਂ ਨੇ ਅੰਮ੍ਰਿਤ ਵੇਲੇ ਨੂੰ, ਅਲੱਗ ਸੁਭਾਅ ਨੂੰ, ਫਜਰ ਦੀ ਨਿਮਾਜ਼ ਨੂੰ, ਬ੍ਰਹਮ ਮਹੂਰਤ ਨੂੰ, ਧਾਰਮਿਕ ਮੰਦਰਾਂ ਨੂੰ ਜਨਮ ਦਿੱਤਾ।

ਮੈਂ ਅਰਜ਼ ਕਰਾਂ, ਜਗਤ ਦੇ ਵਿਚ ਅੰਧੇਰਾ ਪੱਖ ਬਹੁਤ ਜ਼ਿਆਦਾ ਹੈ। ਜੋ ਹਨੇਰੇ ਪੱਖ ਦੇ ਜੀਵ ਹਨ, ਇਹ ਸ਼ੈਤਾਨ ਦੀ ਪੈਦਾਇਸ਼ ਹਨ ਅਤੇ ਚਾਨਣ ਪੱਖ ਦੇ ਜਿਹੜੇ ਜੀਵ ਹਨ, ਇਹ ਖ਼ੁਦਾ ਦੀ ਪੈਦਾਇਸ਼ ਹਨ। ਤਾਂ ਤੇ ਖ਼ੁਦਾ ਦੇ ਉੱਤੇ ਸ਼ੈਤਾਨ ਹਾਵੀ ਦਿਖਾਈ ਦੇਂਦਾ ਹੈ। ਫੇਰ ਤਾਂ ਖ਼ੁਦਾ ਕੁਝ ਨਹੀਂ ਹੈ।

ਦਿਨ ਤੇ ਰਾਤ ਪ੍ਰਮਾਤਮਾ ਦੀ ਬਣਾਈ ਹੋਈ ਹੈ। ਬਸ ਦਿਨ ਦੀ ਸਹੀ ਵਰਤੋਂ ਕਰ ਲਈਏ। ਰਾਤ ਦੀ ਸਹੀ ਵਰਤੋਂ ਕਰ ਲਈਏ। ਦਿਨ ਕੰਮ ਕਾਰ ਹੈ। ਰਾਤ ਬਿਸਰਾਮ ਹੈ। ਦਿਨ ਵਿਚ ਉਪਜੀਵਕਾ ਤੇ ਪ੍ਰਭੂ ਦੀ ਤਲਾਸ਼ ਕਰਨੀ ਹੈ। ਰਾਤ ਤਨ ਦਾ ਵਿਸਰਾਮ ਹੈ। ਰਾਤ ਦੀ ਸਹੀ ਵਰਤੋਂ ਕਰ ਲਏ। ਦਿਨ ਦੀ ਸਹੀ ਵਰਤੋਂ ਕਰ ਲਏ। ਉਹਦੇ ਲਈ ਦਿਨ ਤੇ ਰਾਤ

ਭਗਵਾਨ ਦਾ ਰੂਪ ਹੈ, ਕੋਈ ਸ਼ੈਤਾਨ ਨਹੀਂ ਹੈ, ਪਰ ਜਿਸ ਨੇ ਦਿਨ ਦੀ ਵਰਤੋਂ ਗ਼ਲਤ ਕਰ ਲਈ, ਉਹ ਫੇਰ ਕਹਿ ਸਕਦਾ ਹੈ ਕਿ ਸ਼ੈਤਾਨ ਨੇ ਕਰਵਾਇਆ ਹੈ। ਦਰਅਸਲ ਕੌਣ ਦੱਸੇ ਕਿ ਉਹ ਖ਼ੁਦ ਹੀ ਸ਼ੈਤਾਨ ਹੈ। ਸ਼ੈਤਾਨ ਨੇ ਨਹੀਂ ਕਰਾਇਆ, ਉਹ ਖ਼ੁਦ ਹੀ ਸ਼ੈਤਾਨ ਹੈ। ਜ਼ਿੰਮੇਵਾਰੀ ਤੋਂ ਬਚਣ ਵਾਸਤੇ ਮਨੁੱਖ ਨੇ ਕਲਪਨਾ ਕਰ ਲਈ ਕਿ ਬਦੀਆਂ ਸ਼ੈਤਾਨ ਤੋਂ ਆਉਂਦੀਆਂ ਹਨ। ਨਹੀਂ, ਕੌਣ ਦੱਸੇ ਕਿ ਤੂੰ ਖ਼ੁਦ ਸ਼ੈਤਾਨ ਹੈਂ। ਬਦੀਆਂ ਸ਼ੈਤਾਨ ਤੋਂ ਨਹੀਂ ਆਉਂਦੀਆਂ, ਤੂੰ ਖ਼ੁਦ ਸ਼ੈਤਾਨ ਹੈਂ। ਤੂੰ ਖ਼ੁਦ ਸ਼ੈਤਾਨ ਦਾ ਰੂਪ ਹੈਂ।

ਖ਼ੈਰ ! ਗੁਰੂ ਨਾਨਕ ਦਾ ਜ਼ਮਾਨਾ ਆਇਆ। ਆਪ ਨੇ ਇਕ ਦੋ ਦੀ ਗਿਣਤੀ ਨੂੰ ਹੀ ਪਰ੍ਹੇ ਸੁੱਟ ਦਿੱਤਾ ਅਤੇ ਸਾਫ਼ ਕਹਿ ਦਿੱਤਾ-

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*

(ਅੰਗ ੬੩੪)

ਮੈਂ ਕੁਝ ਐਸਾ ਪੜ੍ਹਨਾ ਵੀ ਨਹੀਂ ਚਾਹੁੰਦਾ ਜਿਹਦੇ ਨਾਲ ਮਨ ਦੁਬਿਧਾ ਵਿਚ ਪੈ ਜਾਏ। ਬਈ ਖ਼ੁਦਾ ਵੀ ਹੈ ਤੇ ਸ਼ੈਤਾਨ ਵੀ ਹੈ। ਪ੍ਰਮਾਤਮਾ ਵੀ ਹੈ ਤੇ ਮਾਇਆ ਵੀ ਹੈ। ਮਹਾਰਾਜ ਕਹਿੰਦੇ ਹਨ ਕਿ ਇਸ ਤਰ੍ਹਾਂ ਦੀ ਦੁਬਿਧਾ ਦੀ ਪੜ੍ਹਾਈ ਮੈਂ ਨਹੀਂ ਪੜ੍ਹੀ-

*ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥*
*ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥*

(ਅੰਗ ੬੩੪)

ਖ਼ੈਰ, ਗੁਰੂ ਨਾਨਕ ਨੂੰ ਏਕਾ ਜੋੜਨਾ ਪਿਆ। ਉਹ ਓਅੰਕਾਰ ਇਕ ਹੈ, ਜਿਸ ਤੋਂ ਉੱਤਪਤੀ, ਪਾਲਨਾ ਤੇ ਨਾਸ਼ ਹੋ ਰਿਹਾ ਹੈ। ਸਤਿ ਸਰੂਪ ਹੈ ਅਤੇ ਉਹ ਜੋ ਇਕ ਹੈ, ਉਹੀ ਗੁਰੂ ਹੈ, ਉਹ ਜੋ ਇਕ ਹੈ, ਪ੍ਰਸਾਦਿ ਹੈ, ਦਇਆਲੂ ਹੈ, ਰਹੀਮ ਹੈ, ਰਹਿਮਾਨ ਹੈ, ਬਖ਼ਸ਼ਿੰਦ ਹੈ, ਕਰੁਨਾਕਰ ਹੈ। ਛੋਟੇ ਮੂਲ ਮੰਗਲ ਦੇ ਵਿਚ ਸਤਿਗੁਰੂ ਨੇ ਮੂਲ ਗੱਲਾਂ ਪ੍ਰਭੂ ਦੀਆਂ ਬਿਆਨ ਕਰ ਦਿੱਤੀਆਂ ਹਨ। ਅੱਗੇ ਚਾਰ ਪਦੇ ਹਨ ਛੰਤ ਦੇ। ਅੱਖਰੀ ਅਰਥ ਦਾਸ ਤੁਹਾਡੇ ਸਾਹਮਣੇ ਰੱਖਣ ਲੱਗਾ ਹੈ। ਆਪ ਸਰਵਨ ਕਰੋ।

ਵਡਹੰਸੁ ਮਹਲਾ ੪ ਛੰਤ ੧ਓ ਸਤਿਗੁਰ ਪ੍ਰਸਾਦਿ॥

*ਮੇਰੈ ਮਨਿ ਮੇਰੈ ਮਨਿ ਸਤਿਗੁਰਿ ਪ੍ਰੀਤਿ ਲਗਾਈ ਰਾਮ॥*

ਧਰਮ ਦੀ ਸਾਧਨਾ ਮਨ ਦੀ ਸਾਧਨਾ ਹੈ ਅਤੇ ਵਾਕਿਆ ਹੀ ਸਤਿਗੁਰੂ ਦੀ ਪ੍ਰਾਪਤੀ ਹੋ ਗਈ ਹੈ ਤਾਂ ਇਹ ਪਹਿਚਾਣ ਹੋਵੇਗੀ ਕਿ ਮਨ ਦੇ ਵਿਚ ਪ੍ਰਭੂ ਦੀ ਪ੍ਰੀਤ ਪੈਦਾ ਹੋ ਗਈ ਹੈ-

*ਸੰਤਹੁ ਮਨ ਪਵਨੈ ਸੁਖੁ ਬਨਿਆ॥*
*ਕਿਛੁ ਜੋਗੁ ਪਰਾਪਤਿ ਗਨਿਆ॥*

(ਅੰਗ ੬੫੬)

ਕੁਛ ਪ੍ਰਾਪਤੀ ਹੋਈ ਹੈ, ਕੁਛ ਪਤਾ ਚੱਲਿਆ ਹੈ। ਕੀ ?

*ਸੰਤਹੁ ਮਨ ਪਵਨੈ ਸੁਖੁ ਬਨਿਆ॥*

ਪਵਨ ਦੀ ਤਰ੍ਹਾਂ ਚੰਚਲ ਮਨ ਸੀ। ਪਵਨ ਕਿਧਰੇ ਵੀ ਠਹਿਰਦੀ ਨਹੀਂ ਹੈ। ਮਨ ਬਿਲਕੁਲ ਨਹੀਂ ਠਹਿਰਦਾ। ਚੰਚਲ ਦੇ ਅਰਥ ਵੀ ਇਹੀ ਹਨ - ਚੱਲ ਚੱਲ ਚੱਲ, ਜੋ ਚੱਲ ਰਿਹਾ ਹੈ, ਚੱਲ ਰਿਹਾ ਹੈ, ਚੱਲ ਰਿਹਾ ਹੈ, ਉਹ ਚੰਚਲ ਹੈ। ਜੋ ਨਹੀਂ ਚੱਲਦਾ, ਉਸਨੂੰ ਕਹਿੰਦੇ ਹਨ - ਨਿਹਚਲ। ਜੋ ਨਹੀਂ ਚੱਲਦਾ ਨਿਹਚਲ, ਨਿਸਚਲ। ਮਨ ਚੰਚਲ ਹੈ ਚੱਲ ਚੱਲ ਕੇ ਚੱਲਦਾ ਹੈ ਅਤੇ ਚੱਲਦਾ ਹੈ, ਚੱਲਦਾ ਹੈ। ਪ੍ਰਮਾਤਮਾ ਨਿਹਚਲ ਹੈ, ਨਹੀਂ ਚੱਲਦਾ। ਤਾਲ ਮੇਲ ਕਿਉਂ ਨਹੀਂ ਬੈਠਦਾ ਹੈ, ਇਕ ਨਿਹਚਲ ਹੈ, ਇਕ ਚੰਚਲ ਹੈ-

*ਕਹੁ ਕਬੀਰ ਚੰਚਲ ਮਤਿ ਤਿਆਗੀ॥*
*ਕੇਵਲ ਰਾਮ ਭਗਤਿ ਨਿਜ ਭਾਗੀ॥*

(ਅੰਗ ੩੨੭)

ਜਿਸ ਦਿਨ ਇਹ ਚੰਚਲਤਾ ਮਿਟ ਗਈ ਤਾਂ ਤਨ ਬੈਠਾ, ਮਨ ਨਹੀਂ ਬੈਠਾ। ਤਨ ਵਿਚ ਇਤਨੀ ਅਸਮਰੱਥਾ ਵੀ ਨਹੀਂ ਕਿ ਇਕ ਨਿਮਖ ਵਿਚ ਘਰੋਂ ਵੀ ਹੋ ਕੇ ਆ ਜਾਏ, ਪਰ ਮਨ ਦੇ ਵਿਚ ਇਤਨੀ ਤਾਕਤ ਹੈ ਕਿ ਨਿਮਖ ਦੇ ਵਿਚ ਚਾਰ ਕੂੰਟਾਂ ਦਾ ਭਰਮਨ ਕਰ ਕੇ ਆ ਸਕਦਾ ਹੈ। ਤਨ ਬੈਠਾ ਹੈ, ਜੇਕਰ ਮਨ ਬੈਠ ਜਾਏ ਤਾਂ ਸਮਾਧੀ ਹੈ। ਮਨ ਨਿਹਚਲ ਹੋ ਗਿਆ ਤਾਂ ਨਿਹਚਲ ਦੀ ਪ੍ਰਾਪਤੀ ਹੈ। ਪ੍ਰਮਾਤਮਾ ਨੂੰ ਪ੍ਰਾਪਤ ਕਰਨਾ ਕੀ ਹੈ, ਮਨ ਨੂੰ ਨਿਹਚਲ ਕਰਨਾ। ਨਿਹਚਲ ਹੋਇਆ ਤੇ ਨਿਹਚਲ ਦਾ ਪਤਾ ਚੱਲ ਜਾਂਦਾ ਹੈ, ਉਂਝ ਨਹੀਂ। ਮਨ ਕੀ ਹੈ ? ਚੰਚਲ। ਚਲ ਚਲ ਚਲ ਚਲ, ਚਲ ਰਿਹਾ ਹੈ, ਚਲ ਰਿਹਾ ਹੈ ਅਤੇ ਪ੍ਰਮਾਤਮਾ ਕੀ ਹੈ - ਨਿਹਚਲ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਹਨ ਕਿ ਸਤਿਗੁਰੂ ਦੀ ਮਹਿਮਾ, ਬਖ਼ਸ਼ਿਸ਼, ਉਹਦਾ ਮਿਲਾਪ ਕੀ ਹੋਇਆ ਕਿ ਮੇਰੇ ਮਨ ਦੇ ਵਿਚ ਪਰੀਪੂਰਨ ਪ੍ਰਮਾਤਮਾ ਦੀ ਪ੍ਰੀਤ ਪੈਦਾ ਹੋ ਗਈ। ਗੁਰੂ ਦਾ ਮਿਲਣਾ ਪ੍ਰਭੂ ਦੀ ਪ੍ਰੀਤਿ ਹੈ। ਗੁਰੂ ਦਾ ਮਿਲਣਾ ਆਤਮ ਰੱਸ ਹੈ। ਗੁਰੂ ਦੀ ਸਮਝ ਪ੍ਰਮਾਤਮਾ ਦੀ ਸਮਝ ਹੈ। ਗੁਰੂ ਦਾ ਮਿਲਣਾ ਪ੍ਰਮਾਤਮਾ ਦਾ ਮਿਲਣਾ ਹੈ। ਇਕ ਵਾਰ ਫੇਰ ਅਰਜ਼ ਕਰ ਦਿਆਂ, ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ। ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਉਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ। ਗੁਰੂ ਮਿਲਿਆ ਹੈ ਤੇ ਪ੍ਰਕਾਸ਼ ਪੈਦਾ ਹੋ ਗਿਆ ਹੈ। ਪ੍ਰਮਾਤਮਾ ਦੇ ਨਾਮ ਦੀ ਪ੍ਰੀਤ ਪੈਦਾ ਹੋ ਗਈ ਹੈ। ਪ੍ਰਭੂ ਨਾਲ ਸੰਬੰਧ ਜੁੜ ਗਿਆ ਹੈ।

*ਹਰਿ ਹਰਿ ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਰਾਮ॥*

ਗੁਰੂ ਦੀ ਬਖ਼ਸ਼ਿਸ਼, ਗੁਰੂ ਦੀ ਰਹਿਮਤ ਨੇ ਉਹ ਜੋ ਹਰੀ ਦਾ ਨਾਮ ਹੈ, ਮੇਰੇ ਮਨ ਵਿਚ ਟਿਕਾ ਦਿੱਤਾ ਹੈ। ਇੰਝ ਕਹਿ ਲਉ ਕਿ ਮਨ ਟਿਕ ਗਿਆ ਤੇ ਨਾਮ ਦੀ ਪ੍ਰਾਪਤੀ ਹੋ ਗਈ।

ਮਨ ਨਿਹਚਲ ਹੋਇਆ ਤਾਂ ਨਿਹਚਲ ਦੀ ਪ੍ਰਾਪਤੀ ਹੋ ਗਈ ਤੇ ਨਿਹਚਲ ਦਾ ਪਤਾ ਚੱਲ ਗਿਆ।

*ਹਰਿ ਹਰਿ ਨਾਮੁ ਮੇਰੈ ਮੰਨਿ ਵਸਾਈ ਸਭਿ ਦੂਖ ਵਿਸਾਰਣਹਾਰਾ॥*

ਉਹ ਜੋ ਪਰੀਪੂਰਨ ਪ੍ਰਮਾਤਮਾ ਦਾ ਨਾਮ ਹੈ, ਗੁਰੂ ਦੀ ਮਹਿਮਾ, ਗੁਰੂ ਦੀ ਬਖ਼ਸ਼ਿਸ਼ ਦੁਆਰਾ ਮੇਰੇ ਹਿਰਦੇ ਵਿਚ ਵੱਸਿਆ ਹੈ, ਜਿਸ ਨਾਲ ਦੁੱਖ ਨਾਸ਼ ਹੋਏ। ਸੰਤਾਪ ਨਾਸ਼ ਹੋਏ। ਪਾਪ ਨਾਸ਼ ਹੋਏ।

*ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧਨੁ ਸਤਿਗੁਰੂ ਹਮਾਰਾ॥*

ਧੰਨਤਾ ਦੇ ਯੋਗ ਹੈ ਇਹ ਸਤਿਗੁਰੂ। ਵੱਡਿਆਂ ਭਾਗਾਂ ਨਾਲ ਇਹਦੇ ਦਰਸ਼ਨ ਹੋਏ। ਗੁਰੂ ਦਾ ਦਰਸ਼ਨ, ਪ੍ਰਭੂ ਦਾ ਦਰਸ਼ਨ ਨਸੀਬ ਹੋਇਆ। ਉਹਦੀ ਪ੍ਰਾਪਤੀ ਦਾ ਪਤਾ ਚੱਲਿਆ।

*ਊਠਤ ਬੈਠਤ ਸਤਿਗੁਰੁ ਸੇਵਹ ਜਿਤੁ ਸੇਵਿਐ ਸਾਂਤਿ ਪਾਈ॥*

ਉਠਦਿਆਂ ਬੈਠਦਿਆਂ ਗੁਰੂ ਦੀ ਕ੍ਰਿਪਾ ਦੁਆਰਾ ਹੁਣ ਪ੍ਰਭੂ ਦੀ ਸੇਵਾ ਵਿਚ ਮਨ ਲੀਨ ਹੈ। ਮੈਂ ਫੇਰ ਅਰਜ਼ ਕਰਾਂ। ਸੇਵਾ ਸਿਮਰਨ ਹੀ ਹੈ। ਸਿਮਰਨ ਸੇਵਾ ਹੀ ਹੈ।

*ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥*



(ਅੰਗ ੩੦੦)

ਅੱਠ ਘੰਟੇ ਸੇਵਾ ਕੀਤੀ ਪਰ ਇਕ ਮਿੰਟ ਵੀ ਯਾਦ ਨਹੀਂ ਆਈ ਪ੍ਰਮਾਤਮਾ ਦੀ ਤਾਂ ਖਿਮਾ ਕਰਨਾ ਕੁਝ ਵੀ ਨਹੀਂ ਹੈ, ਕੁਝ ਵੀ ਨਹੀਂ ਹੈ। ਇਸ ਵਾਸਤੇ ਬੜੇ-ਬੜੇ ਸੇਵਾਦਾਰ ਝਗੜ ਪੈਂਦੇ ਹਨ, ਲੜ ਪੈਂਦੇ ਹਨ। ਝਾੜੂ ਫੇਰਨ ਵਾਲੇ ਝਾੜੂ ਮਾਰਨ ਲੱਗ ਪੈਂਦੇ ਹਨ। ਜੋੜੇ ਝਾੜਨ ਵਾਲੇ ਜੋੜੇ ਮਾਰਨ ਲੱਗ ਪੈਂਦੇ ਹਨ। ਭਾਂਡੇ ਮਾਂਜਣ ਵਾਲੇ ਬੰਦਿਆਂ ਨੂੰ ਮਾਂਜਣ ਲੱਗ ਪੈਂਦੇ ਹਨ। ਪੁਠੇ ਪੈ ਜਾਂਦੇ ਹਨ-

*ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ॥*

ਪ੍ਰਮਾਤਮਾ ਦਾ ਨਾਮ ਜੱਪਣਾ, ਇਸ ਵਿਚੋਂ ਸੇਵਾ ਇੰਝ ਨਿਕਦਲੀ ਹੈ ਜਿਵੇਂ ਖਿੜੇ ਹੋਏ ਫੁੱਲਾਂ ਵਿਚੋਂ ਮਹਿਕ ਨਿਕਲਦੀ ਹੈ। ਮਨ ਦੀ ਹਾਲਤ ਇਹ ਬਣ ਜਾਂਦੀ ਹੈ। ਸਤਿਗੁਰੂ ਜੀ ਫੁਰਮਾਣ ਕਰਦੇ ਹਨ ਕਿ ਇਸ ਤਰ੍ਹਾਂ ਗੁਰੂ ਦੀ ਸੇਵਾ ਵਿਚ ਮਨ ਜੁੜਿਆ, ਗੁਰੂ ਦੀ ਮਹਿਮਾ ਦੁਆਰਾ ਗੁਰੂ ਦੀ ਬਖ਼ਸ਼ਿਸ਼ ਦੁਆਰਾ-

*ਮੇਰੈ ਮਨਿ ਮੇਰੈ ਮਨਿ ਸਤਿਗੁਰ ਪ੍ਰੀਤਿ ਲਗਾਈ॥੧॥*

ਮੇਰੇ ਮਨ ਵਿਚ ਸਤਿਗੁਰੂ ਨੇ ਬਖ਼ਸ਼ਿਸ਼ ਕਰਕੇ ਪ੍ਰਭੂ ਦੀ ਪ੍ਰੀਤ ਲਗਾ ਦਿੱਤੀ। ਪ੍ਰਮਾਤਮਾ ਦੀ ਸੂਝ ਕਰਾ ਦਿੱਤੀ।

*ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ ਰਾਮ॥*

ਮੈਂ ਹੁਣ ਗੁਰੂ ਦੇ ਦਰਸ਼ਨ ਕਰਕੇ ਹੀ ਅਧਿਆਤਮਕ ਜੀਵਨ ਜੀ ਰਿਹਾ ਹਾਂ। ਭਾਵ ਜ਼ਿੰਦਗੀ ਦੀ ਪ੍ਰਾਪਤੀ ਹੋਈ ਹੈ। ਜਿਸ ਨੂੰ ਜ਼ਿੰਦਗੀ ਕਹਿੰਦੇ ਹਨ, ਜਿਸ ਨੂੰ ਜੀਵਨ ਕਹਿੰਦੇ ਹਨ।

*ਹਰਿ ਨਾਮੋ ਹਰਿ ਨਾਮੁ ਦ੍ਰਿੜਾਏ ਜਪਿ ਹਰਿ ਹਰਿ ਨਾਮੁ ਵਿਗਸੇ ਰਾਮ॥*

ਹਰੀ ਦਾ ਨਾਮ ਜੱਪ ਜੱਪ ਕੇ ਅੰਦਰ ਖੇੜਾ ਪੈਦਾ ਹੋਇਆ ਹੈ। ਐਸੀ ਗੁਰੂ ਨੇ ਬਖ਼ਸ਼ਿਸ਼ ਕੀਤੀ ਹੈ। ਐਸੀ ਗੁਰੂ ਕੋਲੋਂ ਪ੍ਰੇਰਨਾ ਮਿਲੀ ਹੈ।

*ਜਪਿ ਹਰਿ ਹਰਿ ਨਾਮੁ ਕਮਲ ਪਰਗਾਸੇ ਹਰਿ ਨਾਮੁ ਨਵੰ ਨਿਧਿ ਪਾਈ॥*

ਹਰੀ ਦਾ ਨਾਮ ਜੱਪ ਜੱਪ ਕੇ ਐਸੀ ਅਵਸਥਾ ਬਣੀ ਮਾਨੋ ਕਮਲ ਦਾ ਫੁੱਲ ਖਿੜ ਗਿਆ ਹੋਵੇ। ਇਸ ਤਰ੍ਹਾਂ ਹਿਰਦੇ ਵਿਚ ਖੇੜਾ ਆ ਗਿਆ ਹੈ ਜਿਵੇਂ ਕਮਲ ਵਿਚੋਂ ਮਹਿਕ ਨਿਕਲਦੀ ਹੈ। ਅੰਦਰੋਂ ਗੁਣਾਂ ਦੀ ਮਹਿਕ ਪ੍ਰਗਟ ਹੋਈ। ਰੱਬੀ ਸੁਹੱਪਣ ਪ੍ਰਗਟ ਹੋਇਆ।

*ਹਉਮੈ ਰੋਗੁ ਗਇਆ ਦੂਖੁ ਲਾਥਾ ਹਰਿ ਸਹਜਿ ਸਮਾਧਿ ਲਗਾਈ॥*

ਆਦੀ ਰੋਗ ਮਨੁੱਖੀ ਜਗਤ ਦਾ ਹੰਕਾਰ ਮੰਨਦੇ ਹਨ। ਇਕੋ ਰੋਗ ਹੈ ਜਿਸ ਤੋਂ ਸਾਰੇ ਰੋਗ ਪੈਦਾ ਹੁੰਦੇ ਹਨ–

*ਹਉਮੈ ਰੋਗੁ ਮਾਨੁਖ ਕਉ ਦੀਨਾ॥*



(ਅੰਗ ੧੧੪੦)

ਹਉਮੈ ਤੋਂ ਮੁਰਾਦ ਹੈ ਮੈਂ ਹਾਂ, ਮੈਂ ਹਾਂ ਪਰ ਧਰਮ ਕਹਿੰਦਾ ਹੈ ਤੂੰ ਹੈਂ, ਤੂੰ ਹੈਂ। ਤੂੰ ਹੈਂ ਮੈਂ ਨਹੀਂ, ਮੈਂ ਨਹੀਂ ਮੈਂ ਨਹੀਂ। ਅਧਾਰਮਿਕ ਕਹਿੰਦਾ ਹੈ ਮੈਂ ਹਾਂ, ਮੈਂ ਹਾਂ, ਮੈਂ ਹਾਂ, ਮੈਂ ਹਾਂ ਅਤੇ ਇਤਨੀ ਉੱਚੀ ਕਹਿੰਦਾ ਹੈ ਕਿ ਉਹਦੇ ਅੰਦਰੋਂ ਇਹ ਗੱਲ ਨਿਕਲਦੀ ਨਹੀਂ - ਤੂੰ ਹੈਂ, ਤੂੰ ਹੈਂ, ਤੂੰ ਹੈਂ। ਹੁਣ ਮੈਂ ਅਰਜ਼ ਕਰਾਂ, ਜਾਂ ਮੈਂ ਹਾਂ, ਜਾਂ ਤੂੰ ਹੈਂ, ਦੋਵੇਂ ਤੇ ਨਹੀਂ। ਦੋਹਾਂ ਦਾ ਇਕ ਥਾਂ 'ਤੇ ਵਿਸੇਬਾ ਨਹੀਂ ਹੈ। ਜਿਵੇਂ ਅੰਧੇਰਾ ਤੇ ਚਾਨਣ ਇਕੱਠਾ ਕਿਵੇਂ ਰੱਖਾਂਗੇ ਇਕ ਜਗ੍ਹਾ 'ਤੇ ? ਆਖੀਏ ਹਾਲ ਦੇ ਵਿਚ ਅੰਧੇਰਾ ਵੀ ਰੱਖੀਏ ਤੇ ਰੋਸ਼ਨੀ ਵੀ, ਦੋਵੇਂ ਇਕੱਠੇ ਰੱਖੀਏ, ਮੁਸ਼ਕਿਲ ਹੈ। ਮੈਂ ਅੰਧੇਰਾ ਹੈ, ਤੂੰ ਪ੍ਰਕਾਸ਼ ਹੈ। ਮੈਂ ਦੁੱਖ ਹੈ, ਤੂੰ ਸੁੱਖ ਹੈ। ਮੈਂ ਬੇਰੱਸੀ ਹੈ, ਤੂੰ ਮਹਾਂ ਰੱਸ ਹੈ। ਮੈਂ ਇਕ ਮਹਾਂ ਕਮਜ਼ੋਰੀ ਹੈ, ਤੂੰ ਇਕ ਮਹਾਂ ਸ਼ਕਤੀ ਹੈ। ਮੈਂ ਦੁੱਖਾਂ ਦਾ ਮੂਲ ਹੈ, ਤੂੰ ਅਨੰਦ ਦਾ ਸੋਮਾ ਹੈ। ਇਹ ਦੋਵੇਂ ਇਕੱਠੇ ਕਿਸ ਤਰ੍ਹਾਂ ਰਹਿਣਗੇ ? ਕਿਸ ਤਰ੍ਹਾਂ ਇਕੱਠੇ ਰਹਿਣਗੇ ਰੋਗ ਤੇ ਤੰਦਰੁਸਤੀ ? ਕਿਸ ਤਰ੍ਹਾਂ ਇਕੱਠੇ ਰਹਿਣਗੇ ਹਾਸਾ ਤੇ ਰੋਣਾ ? ਦੁੱਖ ਦੇ ਵਿਚ ਹੈ ਮਨੁੱਖ ਤਾਂ ਬੇਰੱਸੀ ਵਿਚ ਹੈ, ਸੰਤਾਪ ਦੇ ਵਿਚ ਹੈ। ਸਮਝ ਲੈਣਾ ਮੈਂ ਦੇ ਵਿਚ ਹੈ। ਮੈਂ ਹਾਂ, ਮੈਂ ਹਾਂ, ਮੈਂ ਹਾਂ। ਇਹ ਇਕ ਰੋਗ ਹੈ। ਮਨੁੱਖ ਜਿਤਨੇ ਕਰਮ ਵੀ ਕਰਦਾ ਹੈ, ਕਰਮਾਂ ਦੇ ਰਾਹੀਂ ਪ੍ਰਗਟ ਕਰਨ ਦੀ ਕੋਸ਼ਿਸ਼ ਕਰਦਾ ਹੈ। ਕੀ ? ਮੈਂ ਹਾਂ, ਮੈਂ ਹਾਂ। ਜਿਸ ਜਿਸ ਕਰਮ ਤੋਂ ਮੇਰਾ, ਮੈਂ ਪ੍ਰਗਟ ਹੁੰਦਾ ਹੈ, ਸਮਝ ਲੈਣਾ ਉਹ ਕਰਮ ਧਾਰਮਿਕ ਨਹੀਂ ਹੈ। ਜੇਕਰ ਪਾਠ ਕਰਕੇ

ਵੀ ਮੈਂ ਆਪਣੇ ਆਪ ਨੂੰ ਪ੍ਰਗਟ ਕਰ ਰਿਹਾ ਹਾਂ ਕਿ ਮੈਂ ਪਾਠੀ ਹਾਂ, ਮੈਂ ਬਹੁਤ ਸੋਹਣਾ ਪਾਠ ਕਰਦਾ ਹਾਂ। ਮੈਂ ਗਿਆਨੀ ਹਾਂ, ਮੈਂ ਦਾਨੀ ਹਾਂ, ਮੈਂ ਸਤਿਸੰਗੀ ਹਾਂ, ਮੈਂ ਬਹੁਤ ਸੇਵਾ ਕਰਦਾ ਹਾਂ। ਮੈਂ ਹਾਂ, ਮੈਂ ਹਾਂ, ਮੈਂ ਹਾਂ, ਇਹ ਸਭ ਕੁਛ ਅਧਰਮ ਹੈ, ਕੁਛ ਵੀ ਧਰਮ ਨਹੀਂ ਹੈ। ਨਾ ਇਹ ਪਾਠ ਧਰਮ ਹੈ, ਨਾ ਇਹ ਸੇਵਾ ਧਰਮ ਹੈ, ਨਾ ਇਹ ਦਾਨ ਧਰਮ ਹੈ, ਨਾ ਇਹ ਪੁੰਨ ਧਰਮ ਹੈ, ਜਿਸ ਜਿਸ ਕਰਮ ਤੋਂ ਹੰਕਾਰ ਪੈਦਾ ਹੁੰਦਾ ਹੈ, ਉਸ ਬੀਜ ਨੂੰ ਅਸੀਂ ਨਿਰੰਕਾਰ ਦਾ ਬੀਜ ਨਹੀਂ ਕਹਿ ਸਕਦੇ, ਉਹ ਤਾਂ ਜ਼ਹਿਰ ਦਾ ਬੀਜ ਹੈ। ਹੰਕਾਰ ਦਾ ਬੀਜ ਹੈ। ਹੰਕਾਰ ਕਿਸੇ ਥਾਂ ਤੋਂ ਵੀ ਪੈਦਾ ਹੋ ਸਕਦਾ ਹੈ। ਕਿਸੇ ਵੀ ਥਾਂ ਤੋਂ ਮੈਂ ਹਾਂ, ਮੈਂ ਹਾਂ, ਇਕ ਰੋਗ ਹੈ। ਤੂੰ ਹੈਂ, ਤੂੰ ਹੈਂ ਇਕ ਤੰਦਰੁਸਤੀ ਹੈ। ਮੈਂ ਹਾਂ, ਮੈਂ ਹਾਂ, ਇਕ ਬੇਰੱਸੀ ਹੈ, ਤੂੰ ਹੈਂ, ਤੂੰ ਹੈਂ, ਮਹਾਂ ਰੱਸ ਹੈ। ਕਬੀਰ ਕਹਿੰਦੇ ਹਨ–

*ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥*
*ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥*

(ਅੰਗ ੧੩੭੫)

ਮੈਂ ਹਾਂ, ਮੈਂ ਹਾਂ, ਉਹੀ ਕਰਦੇ ਹਨ, ਜਿੰਨ੍ਹਾਂ ਨੂੰ ਪ੍ਰਮਾਤਮਾ ਦੀ ਮਰਿਆਦਾ ਦੀ ਸਮਝ ਨਹੀਂ।



*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*

(ਜਪੁ ਜੀ ਸਾਹਿਬ)

ਮੈਂ ਹਾਂ, ਐਸਾ ਨਹੀਂ ਆਖੇਗਾ–

*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*

(ਅੰਗ ੮੨੭)

ਮੈਂ ਟਿਕਦਾ ਹੈ ਮੇਰੇ ਦੇ ਆਸਰੇ 'ਤੇ – ਮੇਰਾ ਤਨ, ਮੇਰਾ ਧਨ, ਮੇਰਾ ਪਰਿਵਾਰ, ਮੇਰੀ ਜਾਤ, ਮੇਰੀ ਕੁਲ, ਮੇਰਾ ਧਰਮ, ਮੇਰਾ ਮਜ਼੍ਹਬ, ਮੇਰਾ ਮੁਲਕ। ਜੇਕਰ ਮਜ਼੍ਹਬ ਕਰਕੇ ਵੀ ਹੰਕਾਰ ਪੈਦਾ ਹੋਇਆ, ਧਰਮ ਕਰਕੇ ਵੀ ਹੰਕਾਰ ਪੈਦਾ ਹੋਇਆ, ਤਾਂ ਇਸ ਤਰ੍ਹਾਂ ਦੇ ਕਿਸੇ ਧਰਮ, ਮਜ਼੍ਹਬ ਨੂੰ ਵੀ ਧਰਮ ਮਜ਼੍ਹਬ ਕਹਿਣਾ ਹੀ ਨਹੀਂ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕਮਾਲ ਕਰ ਦਿੱਤੀ ਹੈ। ਆਪ ਕਹਿੰਦੇ ਹਨ ਕਿ ਪ੍ਰਮਾਤਮਾ ਦਾ ਕੋਈ ਮਜ਼੍ਹਬ ਨਹੀਂ–

*ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥*

(ਜਾਪੁ ਸਾਹਿਬ)

ਬੜਾ ਕੀਮਤੀ ਵਾਕ ਹੈ। ਯਥਾਰਥ ਬੋਲ ਹਨ। ਹੇ ਪ੍ਰਭੂ ! ਮੈਂ ਨਮਸਕਾਰ ਕਰਦਾ ਹਾਂ ਕਿ ਤੇਰਾ ਕੋਈ ਮਜ਼੍ਹਬ ਨਹੀਂ ਹੈ। ਜਾਂ ਇੰਝ ਕਹਿ ਲਉ ਕਿ ਜੋ ਵੀ ਪ੍ਰਮਾਤਮਾ ਨਾਲ ਜੁੜ ਜਾਂਦਾ

ਹੈ, ਮਜ਼ਬ ਦੀ ਧਾਰਨਾ ਤੋਂ ਉੱਚਾ ਉਠ ਜਾਂਦਾ ਹੈ। ਇਸ ਨੂੰ ਇਸ ਤਰ੍ਹਾਂ ਲੈਣਾ। ਅੱਜ ਤਾਂ ਥੋੜਾ ਜਿਹਾ ਹੀ ਅਰਜ਼ ਕਰਾਂਗਾ। ਸਕੂਲ ਦੇ ਵਿਚ ਦਾਖ਼ਲਾ ਵੀ ਲੈਣਾ ਹੈ, ਐਡਮਿਸ਼ਨ ਫ਼ੀਸ ਵੀ ਦੇਣੀ ਹੈ, ਪਰੰਤੂ ਇਕ ਦਿਨ ਸਕੂਲ ਨੂੰ ਵਿਦਾਇਗੀ ਵੀ ਦੇਣੀ ਹੈ। ਸਕੂਲ ਤੋਂ ਖਲਾਸੀ ਵੀ ਲੈਣੀ ਹੈ। ਸਕੂਲ ਨੂੰ ਹੱਥ ਵੀ ਜੋੜਨੇ ਹਨ ਕਿ ਜਾ ਤੈਨੂੰ ਵਿਦਾਇਗੀ ਦਿੱਤੀ। ਸਕੂਲ ਦੇ ਵਿਚ ਦਾਖ਼ਲਾ ਤਾਂ ਲੈ ਲਿਆ ਹੈ ਪਰ ਸਕੂਲ ਵਿਚੋਂ ਨਿਕਾਸ ਨਹੀਂ ਹੋ ਰਿਹਾ। ਸਕੂਲ ਤੋਂ ਛੁਟਕਾਰਾ ਨਹੀਂ ਹੋ ਰਿਹਾ। ਤਾਂ ਸਕੂਲ ਤੇ ਜੇਲ੍ਹ ਬਣ ਜਾਏਗਾ। ਕਈਆਂ ਦੇ ਲਈ ਧਰਮ ਦਾ ਕਰਮ-ਕਾਂਡ ਤੇ ਮਜ਼ਬ ਜੇਲ੍ਹ ਬਣਿਆ ਹੋਇਆ ਹੈ, ਜਿਸ ਤੋਂ ਨਿਰਵੈਰ ਭਾਵਨਾ ਸਿੱਖਣੀ ਸੀ। ਮਜ਼ਬ ਕਰਕੇ ਵੈਰ ਵਿਰੋਧ ਜਿਸ ਤੋਂ ਸਮਦ੍ਰਿਸ਼ਟੀ ਸਿੱਖਣੀ ਸੀ। ਧਰਮ ਕਰਕੇ ਹੀ ਵਿਤਕਰੇ - ਇਹ ਛੋਟਾ ਹੈ, ਇਹ ਵੱਡਾ ਹੈ, ਇਹ ਆਪਣਾ ਹੈ, ਇਹ ਪਰਾਇਆ ਹੈ। ਧਰਮ ਨੇ ਇਹ ਸਿਖਾਇਆ ਹੈ। ਇਹ ਐਸਾ ਕਿਉਂ ਹੈ ? ਜਿਹੜੇ ਬੱਚੇ ਬਾਰ ਬਾਰ ਫ਼ੇਲ੍ਹ ਹੋ ਜਾਂਦੇ ਹਨ, ਉਹ ਸਕੂਲ ਦੇ ਵਿਚ ਮਨੀਟਰ ਬਣ ਜਾਂਦੇ ਹਨ।

ਧਾਰਮਿਕ ਜਗਤ ਦੇ ਵਿਚ ਜਿਹੜੇ ਫ਼ੇਲ੍ਹ ਹੋਏ ਮਨੁੱਖ ਹਨ, ਬਸ ਦਾਖ਼ਲਾ ਲੈ ਲਿਆ ਤੇ ਦਾਖ਼ਲਾ ਲੈ ਹੀ ਲਿਆ। ਸਕੂਲ ਤੋਂ ਛੁੱਟੀ ਨਹੀਂ ਮਿਲੀ। ਬੈਠੇ ਹਨ ਉਥੇ। ਬੱਸ ਇਹ ਲੋਕ ਮਨੀਟਰ ਬਣ ਜਾਂਦੇ ਹਨ। ਇਹਨਾਂ ਕਰਕੇ ਹੀ ਧਰਮ ਦੀ ਨਿੰਦਾ ਹੁੰਦੀ ਹੈ। ਇਹਨਾਂ ਕਰਕੇ ਹੀ ਧਰਮ ਤੋਂ ਲੋਕ ਇਨਕਾਰੀ ਹੁੰਦੇ ਹਨ। ਧਰਮ ਨੂੰ ਨੁਕਸਾਨ ਪਹੁੰਚਾਂਦੇ ਹਨ। ਤਥਾ ਕਥਿਤ ਕਹਿਣ ਮਾਤਰ ਧਰਮ ਪੁਰਸ਼ ਹਨ, ਜੋ ਸਿਰਫ਼ ਧਰਮ ਦਾ ਲੇਬਲ ਲਾਈ ਬੈਠੇ ਹਨ, ਧਾਰਮਿਕ ਨਹੀਂ ਹਨ। ਦਾਖ਼ਲਾ ਲਿਆ ਹੈ ਸਕੂਲ ਵਿਚ, ਪਰ ਪੜ੍ਹਾਈ ਕੁਛ ਵੀ ਨਹੀਂ, ਬੱਸ ਦਾਖ਼ਲਾ ਹੀ ਲਿਆ ਹੈ। ਇਹ ਸਾਰੀ ਜ਼ਿੰਦਗੀ ਸਕੂਲ ਵਿਚ ਹੀ ਰਹਿ ਗਏ ਤੇ ਸਕੂਲ ਜੇਲ੍ਹ ਬਣ ਜਾਏਗਾ।

ਕਈਆਂ ਲਈ ਕਰਮ-ਕਾਂਡ ਸਿਰ ਦਾ ਬੋਝ ਬਣਿਆ ਹੋਇਆ ਹੈ, ਹੋਰ ਕੁਛ ਵੀ ਨਹੀਂ ਹੈ। ਇਹ ਵੀ ਮੈਂ ਅਰਜ਼ ਕਰ ਦਿਆਂ ਕਿ ਮਨੀਟਰ ਤਾਂ ਉਹ ਹੀ ਹੋ ਸਕਦੇ ਹਨ, ਜਿਹੜੇ ਫ਼ੇਲ੍ਹ ਹੋ ਰਹੇ ਹਨ। ਕਈ ਮੁਦਤਾਂ ਤੋਂ ਕਰਮ-ਕਾਂਡ ਵਿਚ ਹੀ ਜੀਅ ਰਹੇ ਹਨ, ਪਰੰਤੂ ਕਰਮ-ਕਾਂਡ ਆਤਮ ਰੱਸ ਨਹੀਂ ਬਣਿਆ, ਸਮਦ੍ਰਿਸ਼ਟੀ ਨਹੀਂ ਬਣਿਆ, ਨਿਰਵੈਰ ਨਹੀਂ ਬਣਿਆ, ਨਿਰਵੈਰਤਾ ਨਹੀਂ ਬਣੀ, ਦਇਆ ਨਹੀਂ ਬਣਿਆ। ਇਹ ਤਾਂ ਉਹ ਬੀਜ ਹੈ ਜੋ ਗਲ ਗਿਆ, ਸੜ ਗਿਆ, ਪਰ ਫੁੱਲ ਨਹੀਂ ਬਣਿਆ, ਫਲ ਨਹੀਂ ਬਣਿਆ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਹੇ ਪਰੀਪੂਰਨ ਪ੍ਰਮਾਤਮਾ ! ਤੇਰਾ ਕੋਈ ਮਜ਼ਬ ਨਹੀਂ, ਕੋਈ ਮਜ਼ਬ ਨਹੀਂ-

*ਨਮਸਤੰ ਅਮਜਬੇ॥ ਨਮਸਤਸਤ ਅਜਬੇ॥*

(ਜਾਪੁ ਸਾਹਿਬ)

ਨਮਸਕਾਰ ਹੈ ਤੈਨੂੰ, ਤੇਰਾ ਕੋਈ ਮਜ਼ਬ ਨਹੀਂ। ਤੂੰ ਅਜੀਬੋ-ਗ਼ਰੀਬ ਹੈਂ। ਤੂੰ ਹੈਰਤ

ਅੰਗੇਜ਼ ਹੈਂ, ਪਰ ਤੇਰਾ ਕੋਈ ਮਜ਼੍ਹਬ ਨਹੀਂ ਹੈ। ਖ਼ੈਰ ! ਧਰਮ ਕਰਕੇ ਜੇਕਰ ਹੰਕਾਰ ਪੈਦਾ ਹੋਵੇ, ਮਜ਼੍ਹਬ ਕਰਕੇ ਹੰਕਾਰ ਪੈਦਾ ਹੋਵੇ, ਮੁਲਕ ਕਰਕੇ, ਜਾਤ ਕਰਕੇ, ਪਾਤ ਕਰਕੇ, ਧਨ ਕਰਕੇ, ਗਿਆਨ ਕਰਕੇ, ਕਲਾ ਕਰਕੇ, ਹੰਕਾਰ ਪੈਦਾ ਹੋਵੇ ਤਾਂ ਇਸ ਤਰ੍ਹਾਂ ਦੇ ਕਿਸੇ ਵੀ ਕਰਮ ਨੂੰ ਧਾਰਮਿਕ ਕਹਿਣ ਦੀ ਲੋੜ ਨਹੀਂ, ਕਿਉਂਕਿ ਹੰਕਾਰ ਪੈਦਾ ਹੋ ਰਿਹਾ ਹੈ। ਹੰਕਾਰ ਕੀ ਹੈ ? ਮੈਂ। ਮੈਂ ਕੀ ਹੈ ? ਮੈਂ। ਤੂੰ ਅਨੰਦ ਹੈ, ਮੈਂ ਬੇਰੱਸੀ ਹੈ। ਤੂੰ ਅਨੰਦ ਹੈ, ਮੈਂ ਇਕ ਕਮਜ਼ੋਰੀ ਹੈ। ਤੂੰ ਮਹਾਂ ਸ਼ਕਤੀ ਹੈ, ਮੈਂ ਔਗੁਣਾਂ ਦੀ ਖਾਨ ਹੈ। ਤੂੰ ਗੁਣਾਂ ਦਾ ਸਾਗਰ ਹੈ, ਮੈਂ ਸੰਤਾਪ ਹੈ, ਪਾਪ ਹੈ। ਤੂੰ ਪੁਨੀਤ ਹੈ, ਪਾਵਨ ਹੈ, ਪਵਿੱਤਰ ਹੈ, ਇਹ ਦੋਵੇਂ ਇਕੱਠੇ ਕਿਸ ਤਰ੍ਹਾਂ ਰਹਿਣਗੇ। ਰਵਿਦਾਸ ਠੀਕ ਕਹਿ ਰਹੇ ਹਨ-

*ਜਬ ਹਮ ਹੋਤੇ ਤਬ ਤੂ ਨਾਹੀ*

(ਅੰਗ ੬੫੭)

ਜਦ ਮੈਂ ਸੀ ਤਾਂ ਤੂੰ ਨਹੀਂ ਸੀ। ਜਦ ਹਨੇਰਾ ਸੀ ਤਾਂ ਚਾਨਣਾ ਨਹੀਂ ਸੀ। ਜਦ ਰਾਤ ਸੀ ਤਾਂ ਦਿਨ ਨਹੀਂ ਸੀ। ਹੁਣ ਦਿਨ ਹੈ ਤੇ ਰਾਤ ਕੋਈ ਨਹੀਂ। ਹੁਣ ਤੂੰ ਹੈਂ ਤੇ ਮੈਂ ਕੋਈ ਨਹੀਂ। ਮੈਂ ਤਾਂ ਹਨੇਰਾ ਸੀ। ਮੈਂ ਤਾਂ ਦੁੱਖ ਸੰਤਾਪ ਸੀ। ਗੁਰੂ ਦੀ ਪ੍ਰਾਪਤੀ ਨਾਲ ਜਿਹੜਾ ਹਉਮੈ ਦਾ ਰੋਗ ਹੈ, ਹੁਣ ਜੋ ਮੂਲ ਰੋਗ ਹੈ, ਬੁਨਿਆਦੀ ਰੋਗ ਹੈ, ਜਿਸ ਤੋਂ ਸਾਰੇ ਹੀ ਰੋਗ ਪੈਦਾ ਹੁੰਦੇ ਹਨ। ਸਾਰਾ ਕਲਾ ਕਲੇਸ਼ ਪੈਦਾ ਹੁੰਦਾ ਹੈ। ਸਾਰਾ ਹੀ ਖ਼ੂਨ ਖ਼ਰਾਬਾ ਜਨਮ ਲੈਂਦਾ ਹੈ। ਧਰਮ ਤੋਂ ਕਦੀ ਵੀ ਖ਼ੂਨ ਖ਼ਰਾਬਾ ਜਨਮ ਨਹੀਂ ਲੈਂਦਾ। ਧਰਮ ਨਿਰਵੈਰ ਅਵਸਥਾ ਹੈ। ਧਰਮ ਨਿਰਭੈ ਅਵਸਥਾ ਹੈ। ਧਰਮ ਪ੍ਰੇਮ ਹੈ, ਧਰਮ ਦਇਆ ਹੈ, ਧਰਮ ਸਮਦ੍ਰਿਸ਼ਟੀ ਹੈ, ਇਹ ਸਾਰਾ ਅਨਰਥ ਅਧਰਮ ਤੋਂ ਪੈਦਾ ਹੁੰਦਾ ਹੈ ਅਤੇ ਅਧਰਮ ਦਾ ਮੂਲ ਕੀ ਹੈ ? ਮੈਂ ਹਾਂ, ਮੈਂ ਹਾਂ - ਹਉਮੈ। ਇਹ ਹਉਮੈ ਕਿਉਂ ਹੈ, ਸਮਝ ਕੋਈ ਨਹੀਂ।

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥*

(ਜਪੁ ਜੀ ਸਾਹਿਬ)

ਜੇਕਰ ਸਮਝ ਆ ਜਾਏ ਤਾਂ ਮੈਂ ਹਾਂ, ਮੈਂ ਹਾਂ, ਇਹ ਆਖਣਾ ਛੱਡ ਦੇਵੇਗਾ, ਨਹੀਂ ਆਖੇਗਾ। ਸਾਹਿਬ ਕਹਿੰਦੇ ਹਨ ਕਿ ਗੁਰੂ ਦੀ ਪ੍ਰਾਪਤੀ ਨਾਲ ਸੂਝ ਸਮਝ ਮਿਲੀ। ਹੰਕਾਰ ਦਾ ਸੰਤਾਪ ਨਾਸ਼ ਹੋਇਆ ਤੇ ਮੂਲ ਜਿਹੜਾ ਰੋਗ ਸੀ, ਇਹ ਮਿੱਟ ਗਿਆ।

*ਹਰਿ ਨਾਮੁ ਵਡਾਈ ਸਤਿਗੁਰ ਤੇ ਪਾਈ ਸੁਖੁ ਸਤਿਗੁਰ ਦੇਵ ਮਨੁ ਪਰਸੇ॥*

ਸਤਿਗੁਰੂ ਦੀ ਸੇਵਾ ਕਰਕੇ ਮਨ ਇਤਨਾ ਰੱਸ ਨਾਲ ਭਰ ਗਿਆ ਕਿ ਹਰੀ ਨਾਮ ਦੀ ਪ੍ਰਾਪਤੀ ਹੋਈ। ਗੁਣਾਂ ਦੀ ਪ੍ਰਾਪਤੀ ਕੀ ਹੋਈ, ਮਾਨੋ ਰੱਸ ਨਾਲ ਹਿਰਦਾ ਭਰ ਗਿਆ। ਅਨੰਦ ਨਾਲ ਹਿਰਦਾ ਭਰ ਗਿਆ।

*ਹਉ ਜੀਵਾ ਹਉ ਜੀਵਾ ਸਤਿਗੁਰ ਦੇਖਿ ਸਰਸੇ॥ ੨॥*

ਗੁਰੂ ਦੇ ਦਰਸ਼ਨ ਕਰਕੇ ਹੀ ਸਤਿਗੁਰੂ ਜੀ ਫੁਰਮਾਣ ਕਰਦੇ ਹਨ ਕਿ ਅਸੀਂ ਜੀਅ ਰਹੇ ਹਾਂ, ਭਾਵ ਅਧਿਆਤਮਕ ਜੀਵਨ ਦੀ ਪ੍ਰਾਪਤੀ ਹੋਈ।

*ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ॥*

ਮਨ ਦੇ ਵਿਚ ਸਤਿਸੰਗ ਕਰਦਿਆਂ ਜੇਕਰ ਐਸਾ ਚਾਉ ਪੈਦਾ ਹੋ ਗਿਆ ਕਿ ਕੋਈ ਗੁਰੂ ਨੂੰ ਆਣ ਕੇ ਮਿਲਾਵੇ। ਮੈਂ ਇਕ ਦਫ਼ਾ ਫੇਰ ਅਰਜ਼ ਕਰਾਂ, ਇਹ ਭਰਮ ਭੁਲੇਖਾ ਰਹਿ ਗਿਆ। ਖ਼ੁਲਾਸਾ ਕਿਸੇ ਵਕਤ ਫੇਰ ਕਰਾਂਗਾ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਓਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ। ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਉਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ। ਕਠਿਨ ਹੈ ਗੁਰੂ ਨੂੰ ਮਿਲਣਾ ਕਿਉਂਕਿ ਗੁਰੂ ਦਾ ਸਮਝਣਾ ਕਠਿਨ ਹੈ। ਗੁਰੂ ਦੀ ਸਮਝ ਹੀ ਗੁਰੂ ਦੀ ਪ੍ਰਾਪਤੀ ਹੈ। ਗੁਰੂ ਨੂੰ ਸਮਝ ਲੈਣਾ ਹੀ ਗੁਰੂ ਨੂੰ ਮਿਲਣਾ ਹੈ।

ਗੁਰੂ ਨਾਨਕ ਦੇ ਕੋਲ ਕਈ ਬੈਠੇ ਸਨ ਪਰ ਸਮਝ ਨਹੀਂ ਆਈ। ਇਹ ਵੀ ਮੈਂ ਅਰਜ਼ ਕਰ ਦਿਆਂ ਕਿ ਕਲਗੀਧਰ ਦੇ ਕੋਲ ਕਈ ਬੈਠੇ ਰਹੇ, ਸਮਝ ਨਹੀਂ ਆਈ। ਗੁਰੂ ਗ੍ਰੰਥ ਸਾਹਿਬ ਦੇ ਕੋਲ ਬੈਠੇ ਹਨ। ਗੁਰਦੁਆਰੇ ਬੈਠੇ ਹਨ, ਕੁਛ ਵੀ ਸਮਝ ਨਹੀਂ ਆਈ। ਗੁਰੂ ਨੂੰ ਮਿਲਣਾ, ਗੁਰੂ ਨੂੰ ਸਮਝਣਾ ਹੈ। ਗੁਰੂ ਦੀ ਸਮਝ ਹੀ ਪ੍ਰਮਾਤਮਾ ਦਾ ਮਿਲਾਪ ਹੈ। ਈਸ਼ਵਰ ਦਾ ਮਿਲਾਪ ਹੈ-



*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਹੈ ਕੋਈ ਜਿਹੜਾ ਆਣ ਮਿਲਾਵੇ ਭਾਵ ਸਮਝਾਏ। ਸੂਝ ਬੂਝ ਕਰਾਏ ਗੁਰੂ ਦੀ, ਪ੍ਰਭੂ ਦੀ।

*ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ॥*

ਮੈਂ ਮਨ ਦੇ ਵਿਚੋਂ ਅਹੰਗ ਭਾਵ ਅਤੇ ਇਹ ਤਨ ਦਾ ਮੋਹ ਕੱਟ ਕੱਟ ਕੇ ਉਸ ਦੇ ਚਰਨਾਂ ਵਿਚ ਅਰਪਣ ਕਰ ਦਿਆਂ, ਕੋਈ ਵੀ ਗੁਰੂ ਦਾ ਮਿਲਾਪ ਕਰਾਏ। ਕੋਈ ਵੀ ਪ੍ਰਭੂ ਦੇ ਦੀਦਾਰ ਕਰਾਏ-

*ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ॥*

ਜੋ ਗੁਰੂ ਦਾ ਬਚਨ ਸੁਣਾ ਦੇਵੇ, ਮੈਂ ਤਨ ਦਾ ਮੋਹ, ਮਨ ਦਾ ਅਹੰਗ ਭਾਵ ਕੱਟ ਕੱਟ ਕੇ ਉਸ ਦੇ ਅੱਗੇ ਰੱਖਾਂ। ਇਸ ਤਰ੍ਹਾਂ ਮੈਂ ਤਨ ਤੇ ਮਨ ਦੋਵੇਂ ਵਾਰਨੇ ਕਰਾਂ ਉਸ ਤੋਂ ਜੋ ਗੁਰੂ ਦੀ ਗੱਲ ਸੁਣਾਵੇ, ਗੁਰੂ ਦੇ ਬੋਲ ਸੁਣਾਵੇ।

*ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ॥*

ਗੁਰੂ ਦੀ ਮਹਿਮਾ ਸੁਣ ਕੇ ਮਨ ਵਿਚ ਬੈਰਾਗ ਪੈਦਾ ਹੋ ਗਿਆ। ਇਸ ਤਰ੍ਹਾਂ ਮੇਰਾ ਮਨ ਬੈਰਾਗੀ ਹੋ ਗਿਆ। ਰਾਗ ਤੋਂ ਬਿਨਾਂ, ਪਕੜ ਤੋਂ ਬਿਨਾਂ, ਖਿੱਚ ਤੋਂ ਬਿਨਾਂ ਸ਼ਬਦ ਨੂੰ ਸੁਣਦਿਆਂ ਸ਼ਬਦ ਦੀ ਸੂਝ ਬੂਝ ਹਿਰਦੇ ਨੂੰ ਬੈਰਾਗੀ ਕਰ ਦੇਵੇ। ਰਾਗ ਤੋਂ ਬਿਨਾਂ, ਰਾਗ ਕਹਿੰਦੇ ਹਨ ਪਕੜ ਨੂੰ, ਖਿੱਚ ਨੂੰ, ਕਸ਼ਿਸ਼ ਨੂੰ। ਰਾਗ ਨਹੀਂ ਰਿਹਾ, ਪਕੜ ਨਹੀਂ ਰਹੀ, ਖਿੱਚ ਨਹੀਂ ਰਹੀ ਤਾਂ ਬੈਰਾਗ ਹੈ। ਸਾਹਿਬ ਕਹਿੰਦੇ ਹਨ ਕਿ ਮਨ ਦੇ ਵਿਚ ਬੈਰਾਗ ਪੈਦਾ ਹੋ ਗਿਆ। ਹਿਰਦਾ ਬੈਰਾਗੀ ਹੋ ਗਿਆ। ਸੰਸਾਰ ਤੋਂ ਉਖੜ ਗਿਆ। ਇਸ ਤਰ੍ਹਾਂ ਦਾ ਹੈ ਸਤਿਗੁਰੂ ਦੀ ਮਹਿਮਾ ਦਾ ਪ੍ਰਤਾਪ। ਐਸਾ ਹੀ ਹੈ ਸਤਿਗੁਰੂ ਦੀ ਮਹਿਮਾ ਦਾ ਉਜਿਆਲਾ, ਸੂਝ ਤੇ ਸਮਝ, ਕਿ ਹਿਰਦਾ ਬੈਰਾਗੀ ਹੋ ਗਿਆ। ਮਨ ਦੇ ਵਿਚ ਬੈਰਾਗ ਪੈਦਾ ਹੋ ਗਿਆ।

*ਹਰਿ ਹਰਿ ਕ੍ਰਿਪਾ ਕਰਹੁ ਸੁਖਦਾਤੇ ਦੇਹੁ ਸਤਿਗੁਰ ਚਰਨ ਹਮ ਧੂਰਾ॥*

ਹੇ ਪਰੀਪੂਰਨ ਪ੍ਰਮਾਤਮਾ ! ਬਖ਼ਸ਼ਿਸ਼ ਕਰ, ਰਹਿਮਤ ਕਰ, ਤੂੰ ਸਤਿਗੁਰੂ ਦੇ ਚਰਨਾਂ ਦੀ ਧੂੜ ਮੈਨੂੰ ਪ੍ਰਾਪਤ ਕਰਾ ਮੇਰੀ ਝੋਲੀ ਦੇ ਵਿਚ।

*ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰ ਪੂਰਾ॥ ੩॥*

ਕੋਈ ਆਣ ਕੇ ਮਿਲਾਵੇ, ਕੋਈ ਬਖ਼ਸ਼ਿਸ਼ ਕਰੇ, ਕੋਈ ਰਹਿਮਤ ਕਰੇ, ਪੂਰਨ ਗੁਰਦੇਵ ਦਾ ਮਿਲਾਪ ਕਰਾਏ।



*ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ ਰਾਮ॥*

ਮੇਰੀ ਸਮਝ ਵਿਚ ਆ ਗਿਆ ਕਿ ਗੁਰੂ ਜੈਸਾ ਹੋਰ ਕੋਈ ਦਾਤਾ ਨਹੀਂ। ਕੋਈ ਹੋਰ ਇਸ ਤਰ੍ਹਾਂ ਦੀ ਸੌਗਾਤ ਝੋਲੀ ਦੇ ਵਿਚ ਨਹੀਂ ਪਾ ਸਕਦਾ। ਗੁਰੂ ਤੋਂ ਜੋ ਵੀ ਦਾਤ ਮਿਲਦੀ ਹੈ, ਪ੍ਰਮਾਤਮਾ ਦੀ ਮਿਲਦੀ ਹੈ। ਗੁਰੂ ਤੋਂ ਦਾਤ ਈਸ਼ਵਰ ਦੀ ਮਿਲਦੀ ਹੈ।

*ਹਰਿ ਦਾਨੋ ਹਰਿ ਦਾਨੁ ਦੇਵੈ ਹਰਿ ਪੁਰਖੁ ਨਿਰੰਜਨੁ ਸੋਈ ਰਾਮ॥*

ਉਹ ਜੋ ਨਿਰਲੇਪ ਹੈ, ਪਰੀਪੂਰਨ ਪ੍ਰਮਾਤਮਾ ਉਸ ਦੀ ਦਾਤ ਝੋਲੀ ਵਿਚ ਪਾ ਦੇਂਦਾ ਹੈ। ਨਿਰਲੇਪਤਾ ਇਕ ਬਹੁਤ ਮਹਾਨ ਉੱਚੀ ਅਵਸਥਾ ਹੈ। ਪਹਿਲਾ ਮਨ ਮਨੁੱਖ ਦਾ ਉਹ ਹੈ ਜੋ ਪਰਸਥਿਤੀ ਤੋਂ ਪ੍ਰਭਾਵਿਤ ਹੁੰਦਾ ਹੈ। ਕਿਸੇ ਨੇ ਗਾਲ੍ਹ ਕੱਢੀ ਤਾਂ ਦੁੱਖੀ ਹੋ ਗਿਆ। ਨੁਕਸਾਨ ਹੋ ਗਿਆ ਤਾਂ ਦੁੱਖੀ ਹੋ ਗਿਆ। ਮੁਕੱਦਮੇ ਵਿਚ ਹਾਰ ਗਿਆ ਤਾਂ ਦੁੱਖੀ ਹੋ ਗਿਆ। ਕਾਰੋਬਾਰ ਨਹੀਂ ਚੱਲਿਆ ਤਾਂ ਪ੍ਰੇਸ਼ਾਨ ਹੈ, ਢੇਰੀ ਢਾਹ ਕੇ ਬੈਠਾ ਹੈ। ਇਸਨੂੰ ਕਹਿੰਦੇ ਹਨ ਪਹਿਲਾ ਮਨ। ਪਹਿਲਾ ਮਨੁੱਖ ਉਹ ਹੈ ਜੋ ਪ੍ਰਸਥਿਤੀ ਤੋਂ ਪ੍ਰਭਾਵਿਤ ਹੋ ਕੇ ਜੀਉਂਦਾ ਹੈ। ਉਹਨੂੰ ਹਰ ਵਕਤ ਪ੍ਰਸਥਿਤੀ ਪ੍ਰਭਾਵਿਤ ਕਰਦੀ ਹੈ। ਕਿਸੇ ਪੜੋਸੀ ਨੇ ਕੁਝ ਆਖ ਦਿੱਤਾ ਤਾਂ ਹੁਣ ਰਾਤ ਭਰ ਨੀਂਦ ਨਹੀਂ ਆਈ। ਕਿਧਰੇ ਅੱਜ ਕੰਮ ਨਹੀਂ ਚੱਲਿਆ ਤਾਂ ਸਾਰਾ ਦਿਨ ਬੇਚੈਨ ਹੈ। ਕੋਈ ਇੱਛਾ ਦੀ ਪੂਰਤੀ ਨਹੀਂ ਹੋਈ ਤਾਂ ਤੜਫ ਰਿਹਾ ਹੈ। ਕੋਈ ਇਸ ਨਾਲ ਸਹਿਮਤ ਨਹੀਂ ਹੋਇਆ ਤਾਂ ਬੇਚੈਨ ਹੈ। ਇਸਨੂੰ ਕਹਿੰਦੇ ਹਨ ਨਖਿਧ ਸ਼੍ਰੇਣੀ ਦੇ ਮਨੁੱਖ। ਹਰ ਵਕਤ ਪ੍ਰਸਥਿਤੀ ਤੋਂ ਹੀ ਪ੍ਰਭਾਵਿਤ ਹੋ ਕੇ

ਜੀਊਂਦੇ ਹਨ। ਪ੍ਰਸਥਿਤੀ ਤਾਂ ਹਰ ਵਕਤ ਮਨੁੱਖ ਦੇ ਅਨੁਕੂਲ ਹੋ ਨਹੀਂ ਸਕਦੀ ਤਾਂ ਐਸਾ ਮਨੁੱਖ ਇੰਞ ਕਹਿ ਲਉ ਕਿ ਹਰ ਵਕਤ ਦੁੱਖੀ ਹੋਵੇਗਾ। ਹਰ ਵਕਤ ਗਿੱਲਾ ਕਰਦਾ ਮਿਲੇਗਾ। ਹਰ ਵਕਤ ਸ਼ਿਕਵਾ ਕਰਦਾ ਮਿਲੇਗਾ। ਹਰ ਵਕਤ ਦੁੱਖੀ ਮਿਲੇਗਾ, ਕਿਉਂਕਿ ਪ੍ਰਸਥਿਤੀ ਇਸ ਨੂੰ ਪ੍ਰਭਾਵਿਤ ਕਰਦੀ ਹੈ। ਜਗਤ ਦੇ ਵਿਚ ਬਹੁਤ ਕੁਛ ਐਸਾ ਹੈ ਜੋ ਮਨੁੱਖ ਦੀ ਖ਼ਾਹਿਸ਼ ਦੇ ਮੁਤਾਬਿਕ ਨਹੀਂ ਚੱਲਦਾ। ਮਨੁੱਖ ਚਾਹੁੰਦਾ ਕੁਛ ਹੈ, ਹੁੰਦਾ ਕੁਛ ਹੈ, ਤਾਂ ਐਸਾ ਮਨੁੱਖ ਜੋ ਪ੍ਰਸਥਿਤੀ ਤੋਂ ਪ੍ਰਭਾਵਿਤ ਹੋ ਕੇ ਜੀਅ ਰਿਹਾ ਹੈ ਤਾਂ ਕਹਿੰਦੇ ਹਨ ਕਿ ਇਹ ਸੰਸਾਰ ਦੇ ਵਿਚ ਖੱਚਤ ਹੋ ਕੇ ਜੀਅ ਰਿਹਾ ਹੈ, ਇਹੀ ਸੰਸਾਰੀ ਹੈ। ਦੂਸਰਾ ਪ੍ਰਸਥਿਤੀ ਤੋਂ ਪ੍ਰਭਾਵਿਤ ਨਹੀਂ-

*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥*

(ਅੰਗ ੫੨੮)

ਕਹਿੰਦੇ ਹਨ, ਚਾਰ ਬੰਦੇ ਬੁਰਾ ਭਲਾ ਆਖਣਗੇ, ਚਾਰ ਭਲਾ ਬੁਰਾ ਆਖਦੇ ਹਨ, ਆਖਣ ਪਏ। ਨਫ਼ਾ ਹੋ ਗਿਆ, ਠੀਕ ਹੈ। ਨੁਕਸਾਨ ਹੋ ਗਿਆ, ਠੀਕ ਹੈ। ਸੁੱਖ ਮਿਲਿਆ, ਠੀਕ ਹੈ। ਦੁੱਖ ਮਿਲਿਆ, ਠੀਕ ਹੈ। ਕਿਸੇ ਨੇ ਗੱਲ ਮੰਨ ਲਈ, ਠੀਕ ਹੈ। ਕਿਸੇ ਨੇ ਨਹੀਂ ਮੰਨੀ, ਠੀਕ ਹੈ। ਇਸ ਤਰ੍ਹਾਂ ਦੇ ਮਨੁੱਖ ਨੂੰ ਕਹਿੰਦੇ ਹਨ ਨਿਰਲੇਪ ਹੋ ਕੇ ਜੀਅ ਰਿਹਾ ਹੈ। ਪ੍ਰਸਥਿਤੀ ਇਸ ਨੂੰ ਪ੍ਰਭਾਵਿਤ ਨਹੀਂ ਕਰਦੀ। ਇਹ ਅੰਜਨ ਤੋਂ ਰਹਿਤ ਹੈ। ਇਸ ਤਰ੍ਹਾਂ ਮਨੁੱਖ ਕਦੇ ਲਭੋਗੇ ਤਾਂ ਲੱਖਾਂ ਵਿਚੋਂ ਕੋਈ ਇਕ ਅੱਧ ਮਿਲੇਗਾ। ਤਾਂ ਸਾਰੇ ਪ੍ਰਸਥਿਤੀ ਤੋਂ ਪ੍ਰਭਾਵਿਤ ਹੋ ਕੇ ਜੀਊਂਦੇ ਹਨ। ਇਹ ਵੀ ਮੈਂ ਅਰਜ਼ ਕਰ ਦਿਆਂ, ਸਾਰਾ ਜਗਤ ਪ੍ਰਸਥਿਤੀ ਤੋਂ ਬਾਹਰ ਦੇ ਮਾਹੌਲ ਤੋਂ ਪ੍ਰਭਾਵਿਤ ਹੈ। ਪਤਾ ਨਹੀਂ ਕਿਤਨਿਆਂ ਨੇ ਕਿਹਾ ਕਿ ਜ਼ਰਾ ਮਾਹੌਲ ਠੀਕ ਹੋ ਜਾਏ, ਫਿਰ ਅੰਮ੍ਰਿਤ ਛੱਕ ਲਵਾਂਗੇ। ਪ੍ਰਸਥਿਤੀ ਠੀਕ ਹੋ ਜਾਏ, ਅੰਮ੍ਰਿਤ ਵੇਲੇ ਉਠਾਂਗੇ। ਪ੍ਰਸਥਿਤੀ ਸਾਡੀ ਠੀਕ ਹੋ ਜਾਏ, ਨਾਮ ਜਪਾਂਗੇ। ਉਹਨਾਂ ਨੂੰ ਮੈਂ ਕਹਿੰਦਾ ਹੁੰਦਾ ਹਾਂ, ਤੁਸੀਂ ਕਦੇ ਨਹੀਂ ਜਪੋਗੇ। ਪ੍ਰਸਥਿਤੀ ਸਾਰੀ ਦੀ ਸਾਰੀ ਕਦੀ ਠੀਕ ਨਹੀਂ ਹੋਈ। ਕਿਸੇ ਦੀ ਹੋਈ ਹੈ, ਕਿਸੇ ਦੀ ਨਹੀਂ ਹੋਈ।

ਸੰਸਾਰੀ ਕਿਸ ਨੂੰ ਕਹਿੰਦੇ ਹਨ ਜੋ ਹਰ ਵਕਤ ਪ੍ਰਸਥਿਤੀ ਤੋਂ ਪ੍ਰਭਾਵਿਤ ਹੈ। ਕੁਝ ਨਫ਼ਾ ਹੋ ਗਿਆ ਤਾਂ ਪੈਰ ਜ਼ਮੀਨ 'ਤੇ ਨਹੀਂ ਟਿਕਦੇ। ਨੁਕਸਾਨ ਹੋ ਗਿਆ ਤਾਂ ਢੇਰੀ ਢਾਹ ਕੇ ਬੈਠਾ ਹੈ। ਕਿਸੇ ਨੇ ਗੱਲ ਮੰਨ ਲਈ ਤਾਂ ਪ੍ਰਸੰਨ ਹੋ ਗਿਆ। ਨਹੀਂ ਮੰਨੀ ਤਾਂ ਦੁੱਖੀ ਹੋ ਗਿਆ। ਬਸ ਇਹੀ ਲੋਕ ਹਨ ਸੰਸਾਰ ਵਿਚ। ਬਹੁਗਿਣਤੀ ਇਹਨਾਂ ਲੋਕਾਂ ਦੀ ਹੈ, ਜੋ ਪ੍ਰਸਥਿਤੀ ਤੋਂ ਪ੍ਰਭਾਵਿਤ ਹੋ ਕੇ ਜੀਊਂਦੇ ਹਨ। ਕਈ ਪ੍ਰਸਥਿਤੀ ਤੋਂ ਪ੍ਰਭਾਵਿਤ ਨਹੀਂ, ਆਪਣੀ ਮਨੋਸਥਿਤੀ ਵਿਚ ਰਹਿੰਦੇ ਹਨ। ਆਪਣੇ ਆਪ ਵਿਚ ਮਸਤ ਰਹਿੰਦੇ ਹਨ। ਇਹਨਾਂ ਨੂੰ ਕਹਿੰਦੇ ਹਨ ਨਿਰਲੇਪ। ਸੰਸਾਰ ਵਿਚ ਰਹਿੰਦਿਆਂ ਹੋਇਆਂ ਦੁੱਖ ਸੁੱਖ ਇਹਨਾਂ 'ਤੇ ਚੋਟ ਨਹੀਂ ਕਰਦਾ। ਇੱਜ਼ਤ ਬੇਇੱਜ਼ਤੀ ਇਹਨਾਂ 'ਤੇ ਚੋਟ ਨਹੀਂ ਕਰਦੀ। ਕਿਸੇ ਨੇ ਗੱਲ ਮੰਨ ਲਈ ਤਾਂ ਵਾਹ ਵਾਹ, ਕਿਸੇ ਨੇ ਨਹੀਂ ਮੰਨੀ ਤਾਂ ਵੀ ਵਾਹ ਵਾਹ। ਇਸ ਤਰ੍ਹਾਂ ਦਾ ਮਨੁੱਖ ਲੱਭਣ ਜਾਉਗੇ ਤਾਂ ਲੱਖਾਂ

ਦੇ ਵਿਚੋਂ ਇਕ ਅੱਧ ਮਿਲੇਗਾ।

ਹੁਣ ਤੀਸਰਾ ਇਸ ਢੰਗ ਨਾਲ ਜੀਅ ਰਿਹਾ ਹੈ ਕਿ ਪ੍ਰਸਥਿਤੀ ਨੂੰ ਪ੍ਰਭਾਵਿਤ ਕਰਨ ਲੱਗ ਪਿਆ ਹੈ। ਉਹ ਇਸ ਢੰਗ ਨਾਲ ਜੀਅ ਰਿਹਾ ਹੈ ਕਿ ਪੱਥਰ ਨੂੰ ਹੱਥ ਲਾ ਦੇਵੇ ਤਾਂ ਮੋਮ ਹੋ ਜਾਂਦਾ ਹੈ-ਪੰਜਾ ਸਾਹਿਬ। ਪ੍ਰਸਥਿਤੀ ਪ੍ਰਭਾਵਿਤ ਹੋਣ ਲੱਗ ਪਈ ਹੈ। ਸੱਪ ਤਾਂ ਡੰਗ ਮਾਰਦਾ ਹੈ, ਪਰ ਮੁਖੜੇ 'ਤੇ ਸੱਪ ਛਾਂ ਪਿਆ ਕਰਦਾ ਹੈ। ਪ੍ਰਸਥਿਤੀ ਪ੍ਰਭਾਵਿਤ ਹੋ ਰਹੀ ਹੈ। ਰੇਠੇ ਤਾਂ ਕੌੜੇ ਹੁੰਦੇ ਹਨ ਪਰ ਮਿੱਠੇ ਹੋ ਗਏ। ਮੱਕਾ ਤਾਂ ਬਿਲਡਿੰਗ ਹੈ, ਇਕ ਮਕਾਨ ਹੈ, ਫਿਰ ਇਹ ਮੱਕਾ ਕਲਾ ਦਿਖਾਈ ਦੇਣ ਲੱਗ ਪਿਆ। ਪ੍ਰਸਥਿਤੀ ਪ੍ਰਭਾਵਿਤ ਹੁੰਦੀ ਹੈ। ਇੰਝ ਕਹਿ ਲਉ ਕਿ ਸਾਰਾ ਜਗਤ ਜਿਊਂਦਾ ਹੈ ਪ੍ਰਸਥਿਤੀ ਤੋਂ ਪ੍ਰਭਾਵਿਤ ਹੋ ਕੇ ਪਰ ਕੋਈ ਲੱਖਾਂ ਵਿਚੋਂ ਇਕ ਅੱਧ ਭਗਤ ਹੈ ਜੋ ਨਿਰਲੇਪ ਹੋ ਕੇ ਜਿਊਂਦਾ ਹੈ। ਪ੍ਰਸਥਿਤੀ ਉਸ ਨੂੰ ਪ੍ਰਭਾਵਿਤ ਨਹੀਂ ਕਰਦੀ। ਕਿਸੇ ਨੇ ਗੱਲ ਮੰਨ ਲਈ ਵਾਹ ਵਾਹ, ਕਿਸੇ ਨੇ ਨਹੀਂ ਮੰਨੀ ਤਾਂ ਵੀ ਵਾਹ ਵਾਹ। ਸੁੱਖ ਮਿਲਿਆ ਤਾਂ ਵੀ ਠੀਕ, ਦੁੱਖ ਮਿਲਿਆ ਤਾਂ ਵੀ ਠੀਕ। ਐਸਾ ਵਿਅਕਤੀ ਨਿਰਲੇਪ ਹੈ, ਪਰ ਇਹ ਲੱਖਾਂ ਵਿਚੋਂ ਇਕ ਅੱਧ ਹੈ।

ਕਰੋੜਾਂ ਵਿਚੋਂ ਕੋਈ ਇਕ ਅੱਧ ਐਸਾ ਹੈ ਜੋ ਪ੍ਰਸਥਿਤੀ ਨੂੰ ਪ੍ਰਭਾਵਿਤ ਕਰਨ ਲੱਗ ਪੈਂਦਾ ਹੈ। ਗੰਗਾ ਦੀਆਂ ਲਹਿਰਾਂ ਨੇ ਤਾਂ ਡੋਬਣਾ ਸੀ। ਚੜ੍ਹੀ ਹੋਈ ਗੰਗਾ। ਸਾਵਣ ਭਾਦੋਂ ਦੀ ਗੰਗਾ ਚੜ੍ਹੀ ਹੋਈ ਸੀ। ਮੁਸ਼ਕਾਂ ਵੀ ਬੰਨ੍ਹੀਆਂ ਹੋਈਆਂ ਸਨ। ਸਿਕੰਦਰ ਲੋਧੀ ਨੇ ਗੰਗਾ ਵਿਚ ਸੁੱਟਵਾ ਦਿੱਤਾ ਕਬੀਰ ਨੂੰ, ਪਰ ਲਹਿਰਾਂ ਨੇ ਜ਼ੰਜੀਰਾਂ ਤੋੜ ਦਿੱਤੀਆਂ। ਲਹਿਰਾਂ ਤਾਂ ਡੋਬਦੀਆਂ ਹਨ ਪਰ ਲਹਿਰਾਂ ਨੇ ਕਿਨਾਰੇ 'ਤੇ ਲਾ ਦਿੱਤਾ।

*ਸਹਾਰਾ ਨਾ ਦੇਤੀਂ ਅਗਰ ਮੌਜੇਂ ਤੂਫਾਂ।*
*ਡਬੋ ਹੀ ਦੀਆ ਥਾ ਹਮੇਂ ਨਾਖ਼ੁਦਾ ਨੇ।*

ਲਹਿਰਾਂ ਨੇ ਕਿਨਾਰੇ 'ਤੇ ਲਾ ਦਿੱਤਾ। ਇਹ ਹੁਣ ਪ੍ਰਸਥਿਤੀ ਨੂੰ ਪ੍ਰਭਾਵਿਤ ਕਰਨ ਲੱਗ ਪਏ। ਬਾਹਰ ਦੇ ਵਾਤਾਵਰਣ ਨੂੰ ਪ੍ਰਭਾਵਿਤ ਕਰਨ ਲੱਗ ਪਏ। ਇਹ ਪ੍ਰਸਿਥਤੀ ਤੋਂ ਪ੍ਰਭਾਵਿਤ ਨਹੀਂ ਹੁੰਦਾ, ਪ੍ਰਸਥਿਤੀ ਇਸ ਤੋਂ ਪ੍ਰਭਾਵਿਤ ਹੁੰਦੀ ਹੈ। ਇਹ ਲੇਪਤਾ ਤੋਂ ਵੀ ਉੱਚਾ ਉਠ ਪਿਆ।

ਕਰੋੜਾਂ ਵਿਚੋਂ ਕੋਈ ਇਕ ਅੱਧ ਪੁਰਸ਼ ਹੁੰਦਾ ਹੈ, ਜਿਸ ਨੂੰ ਅਸੀਂ ਅਵਤਾਰੀ ਪੁਰਸ਼ ਕਹਿ ਸਕਦੇ ਹਾਂ, ਬ੍ਰਹਮ ਗਿਆਨੀ ਪੁਰਸ਼ ਕਹਿ ਸਕਦੇ ਹਾਂ, ਰੱਬ ਨਾਲ ਜੁੜੀ ਆਤਮਾ ਕਹਿ ਸਕਦੇ ਹਾਂ। ਸਾਹਿਬ ਇਥੇ ਕਹਿੰਦੇ ਹਨ ਕਿ ਉਹ ਪੁਰਖ ਨਿਰੰਜਨ ਤੇ ਨਿਰਲੇਪ ਹੈ, ਪ੍ਰਸਥਿਤੀ ਤੋਂ ਪ੍ਰਭਾਵਿਤ ਨਹੀਂ ਪਰੀਪੂਰਨ ਪ੍ਰਮਾਤਮਾ ਬਲਕਿ ਪ੍ਰਸਥਿਤੀ ਜਿਸ ਤੋਂ ਪ੍ਰਭਾਵਿਤ ਹੈ, ਐਸੇ ਪ੍ਰਮਾਤਮਾ ਦੀ ਸ਼ਰਨ ਵਿਚ ਜਾਣ ਦੇ ਨਾਲ, ਪ੍ਰਾਪਤੀ ਹੋਣ ਦੇ ਨਾਲ ਮਨੁੱਖ ਉਸੇ ਹੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ ਜੋ ਪ੍ਰਮਾਤਮਾ ਦੀ ਅਵਸਥਾ ਹੈ। ਪ੍ਰਮਾਤਮਾ ਤੋਂ ਪ੍ਰਸਥਿਤੀ ਪ੍ਰਭਾਵਿਤ ਹੁੰਦੀ ਹੈ, ਪ੍ਰਸਥਿਤੀ ਤੋਂ ਪ੍ਰਮਾਤਮਾ ਪ੍ਰਭਾਵਿਤ ਨਹੀਂ ਹੁੰਦਾ। ਪ੍ਰਸਥਿਤੀ ਉਹਨਾਂ ਤੋਂ ਪ੍ਰਭਾਵਿਤ

ਹੁੰਦੀ ਹੈ, ਉਹ ਪ੍ਰਸਥਿਤੀ ਤੋਂ ਪ੍ਰਭਾਵਿਤ ਨਹੀਂ ਹੁੰਦੇ। ਰੋਂਦੇ ਪਿੱਟਦੇ ਲੋਕ ਮਿਲਣਗੇ। ਕੋਈ ਕਿਸੇ ਤੋਂ ਦੁੱਖੀ, ਕੋਈ ਕਿਸੇ ਤੋਂ ਦੁੱਖੀ, ਪਰ ਨਿਰਲੇਪ ਜਿਸ ਨੂੰ ਕੋਈ ਦੁੱਖੀ ਨਹੀਂ ਕਰ ਸਕਦਾ, ਪਰ ਹੁਣ ਇਸ ਤੋਂ ਵੀ ਉੱਚੀ ਅਵਸਥਾ ਹੈ, ਇਹ ਹੁਣ ਪ੍ਰਸਥਿਤੀ ਨੂੰ ਪ੍ਰਭਾਵਿਤ ਪਿਆ ਕਰਦਾ ਹੈ। ਇਸ ਤਰ੍ਹਾਂ ਦਾ ਨਿਰੰਜਨ ਹੋ ਕੇ ਜੀਅ ਰਿਹਾ ਹੈ। ਇਸ ਤਰ੍ਹਾਂ ਦੀ ਉਸ ਮਾਲਕ ਦੀ ਉਸ ਨੂੰ ਪ੍ਰਾਪਤੀ ਹੋ ਗਈ ਹੈ।

*ਹਰਿ ਹਰਿ ਨਾਮੁ ਜਿਨੀ ਆਰਾਧਿਆ ਤਿਨ ਕਾ ਦੁਖੁ ਭਰਮੁ ਭਉ ਭਾਗਾ॥*

ਜਿੰਨ੍ਹਾਂ ਨੇ ਵੀ ਗੁਰੂ ਦੀ ਪ੍ਰੇਰਨਾ, ਗੁਰੂ ਦੇ ਦਰਸ਼ਨ ਕਰਕੇ ਹਰੀ ਨਾਮ ਦਾ ਜਾਪ ਕੀਤਾ, ਉਹਨਾਂ ਦਾ ਆਵਾਗਵਨ ਮਿੱਟ ਗਿਆ। ਉਹਨਾਂ ਦਾ ਜਨਮ ਮਰਣ ਮਿੱਟ ਗਿਆ। ਉਹਨਾਂ ਨੂੰ ਨਿਹਚਲ ਅਵਸਥਾ ਦੀ ਪ੍ਰਾਪਤੀ ਹੋਈ।

*ਸੇਵਕ ਭਾਇ ਮਿਲੇ ਵਡਭਾਗੀ ਜਿਨ ਗੁਰ ਚਰਨੀ ਮਨੁ ਲਾਗਾ॥*

ਜਿੰਨ੍ਹਾਂ ਦਾ ਮਨ ਗੁਰੂ ਦੇ ਚਰਨਾਂ ਨਾਲ ਜੁੜਿਆ ਹੈ, ਉਹਨਾਂ ਦੇ ਅੰਦਰ ਸੇਵਾ ਦੀ ਭਾਵਨਾ ਪੈਦਾ ਹੋਈ। ਇਸ ਕਰਕੇ ਪਰੀਪੂਰਨ ਪ੍ਰਮਾਤਮਾ ਦੀ ਪ੍ਰਾਪਤੀ ਹੋਈ।

*ਕਹੁ ਨਾਨਕ ਹਰਿ ਆਪਿ ਮਿਲਾਏ ਮਿਲਿ ਸਤਿਗੁਰ ਪੁਰਖ ਸੁਖੁ ਹੋਈ॥*



ਪਰ ਹਕੀਕਤ ਇਹ ਹੈ ਕਿ ਪਰੀਪੂਰਨ ਪ੍ਰਮਾਤਮਾ ਦੀ ਆਪਣੀ ਹੀ ਬਖ਼ਸ਼ਿਸ਼ ਹੈ। ਉਹ ਵਾਕਿਆ ਹੀ ਗੁਰੂ ਦਾ ਮੇਲ ਕਰਾਉਂਦਾ ਹੈ। ਗੁਰੂ ਦਾ ਮੇਲ ਆਪੇ ਹੀ ਪ੍ਰਮਾਤਮਾ ਦਾ ਮੇਲ ਬਣ ਜਾਂਦਾ ਹੈ। ਮੈਂ ਫਿਰ ਅਰਜ਼ ਕਰਾਂ। ਗੁਰੂ ਦਾ ਮਿਲਣਾ ਹੀ ਪ੍ਰਮਾਤਮਾ ਦਾ ਮਿਲਣਾ ਹੈ। ਪ੍ਰਮਾਤਮਾ ਦਾ ਮਿਲਣਾ ਹੀ ਗੁਰੂ ਦਾ ਮਿਲਣਾ ਹੈ–

*ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਇਹ ਖ਼ੁਲਾਸੇ ਕਿਸੇ ਵਕਤ ਫੇਰ।

*ਗੁਰ ਜੇਵਡੁ ਗੁਰ ਜੇਵਡੁ ਦਾਤਾ ਮੈ ਅਵਰੁ ਨ ਕੋਈ॥ ੪॥ ੧॥*

ਗੁਰੂ ਜੈਸਾ ਹੋਰ ਕੋਈ ਦਾਤਾਰ ਨਹੀਂ ਹੈ। ਜਿਸ ਤਰ੍ਹਾਂ ਦਾ ਗੁਰੂ ਦੇਣ ਵਾਲਾ ਹੈ, ਜਿਸ ਤਰ੍ਹਾਂ ਦੀ ਗੁਰੂ ਤੋਂ ਸੂਝ ਮਿਲਦੀ ਹੈ, ਜਿਸ ਤਰ੍ਹਾਂ ਦਾ ਗੁਰੂ ਤੋਂ ਦਾਨ ਮਿਲਦਾ ਹੈ, ਇਸ ਤਰ੍ਹਾਂ ਦਾ ਮਹਾਂਦਾਨੀ ਹੋਰ ਕੋਈ ਵੀ ਨਹੀਂ ਹੈ। ਮੈਂ ਫੇਰ ਅਰਜ਼ ਕਰਾਂ, ਜੋ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ, ਓਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ ਅਤੇ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਓਹੀ ਪ੍ਰਕਾਸ਼ ਦੇ ਰੂਪ ਵਿਚ ਪ੍ਰਮਾਤਮਾ ਹੈ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਛਮਾ !

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਹਰਿ ਹਰਿ ਨਾਮੁ ਸੰਤਨ ਕੀ ਓਟਾ

ਸੋਰਠਿ ਮਹਲਾ ੫ ॥

*ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥*
*ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥ ੧ ॥*
*ਹਰਿ ਹਰਿ ਨਾਮੁ ਸੰਤਨ ਕੀ ਓਟਾ ॥*
*ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥ ੧ ॥ ਰਹਾਉ ॥*
*ਸੰਤ ਸੰਗਿ ਜਸੁ ਗਾਇਆ ॥ ਇਹੁ ਪੂਰਨ ਹਰਿ ਧਨੁ ਪਾਇਆ ॥*
*ਕਹੁ ਨਾਨਕ ਆਪੁ ਮਿਟਾਇਆ ॥ ਸਭੁ ਪਾਰਬ੍ਰਹਮੁ ਨਦਰੀ ਆਇਆ ॥ ੨ ॥*

(ਅੰਗ ੬੨੮)

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥



ਸਨਮਾਨ ਯੋਗ ਗੁਰੂ ਰੂਪ ਸਾਧ ਸੰਗਤਿ ਜੀਓ ! ਫਤਹਿ ਕਬੂਲ ਕਰਨੀ,

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਦੀ ਇਹ ਪਾਵਨ ਪਵਿੱਤਰ ਨਗਰੀ ਅਤੇ ਉਸ ਨਗਰੀ ਦੇ ਵਿਚ ਅੱਜ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਦਾ ਪਾਵਨ ਅਵਤਾਰ ਗੁਰਪੁਰਬ ਪ੍ਰਕਾਸ਼ ਮਨਾਇਆ ਜਾ ਰਿਹਾ ਹੈ। ਇਸ ਸਬੰਧ ਦੇ ਵਿਚ ਚਾਰ ਅੱਖਰ ਕਹਿ ਕੇ ਮੈਂ ਹੁਕਮਨਾਮੇ ਦੀ ਵਿਚਾਰ ਆਪ ਜੀ ਦੇ ਸਾਹਮਣੇ ਰੱਖਣ ਦੀ ਨਿਮਾਣੀ ਕੋਸ਼ਿਸ਼ ਕਰਾਂਗਾ।

ਪ੍ਰਮਾਤਮਾ ਦੇ ਅੱਖਰੀ ਅਰਥ ਹਨ ਪਰਮ ਚਾਨਣਾ, ਪਰਮ ਪ੍ਰਕਾਸ਼। ਆਤਮ ਕਹਿੰਦੇ ਹਨ ਪ੍ਰਕਾਸ਼ ਨੂੰ। ਪਰਮ ਕਹਿੰਦੇ ਹਨ ਮਹਾਨ ਨੂੰ। ਪ੍ਰਮਾਤਮਾ ਪਰਮ ਚਾਨਣਾ ਹੈ। ਗੁਰੂ ਜੋ ਪ੍ਰਮਾਤਮਾ ਦੇ ਚਾਨਣੇ ਨੂੰ ਜਗਤ ਦੇ ਵਿਚ ਫੈਲਾ ਸਕੇ। ਜੋ ਪ੍ਰਮਾਤਮਾ ਦੇ ਪ੍ਰਕਾਸ਼ ਨੂੰ ਜਗਤ ਵਿਚ ਫੈਲਾ ਸਕੇ। ਇਸੇ ਹਿਸਾਬ ਨਾਲ ਪ੍ਰਮਾਤਮਾ ਵੀ ਚਾਨਣਾ, ਗੁਰੂ ਵੀ ਚਾਨਣਾ ਅਤੇ ਆਦਿ ਕਾਲ ਤੋਂ ਆਖਿਆ ਜਾਂਦਾ ਹੈ ਕਿ ਆਤਮਾ ਇਕ ਜੋਤੀ ਹੈ, ਪ੍ਰਮਾਤਮਾ ਇਕ ਜੋਤੀ ਹੈ। ਗੁਰੂ

ਵੀ ਜੋਤ ਹੈ। ਸਰੀਰ ਬਿਨਸਨਹਾਰ ਹੈ, ਆਉਣਾ ਜਾਣਾ ਹੈ। ਕਰੀਬਨ ਕਰੀਬਨ ਲੱਖਾਂ ਬੱਚੇ ਜਨਮ ਲੈਂਦੇ ਹਨ ਅਤੇ ਇਸ ਸੰਸਾਰ 'ਤੇ ਲੱਖਾਂ ਦੀਆਂ ਅਰਥੀਆਂ ਰੋਜ਼ ਉਠਦੀਆਂ ਹਨ, ਪਰ ਕਦੀ ਕਦਾਈਂ ਕੋਈ ਐਸੀ ਕਾਇਆ ਹੁੰਦੀ ਹੈ ਜੋ ਪ੍ਰਮਾਤਮਾ ਦੇ ਪ੍ਰਕਾਸ਼ ਨੂੰ ਜਗਤ ਵਿਚ ਵੰਡਣ ਦੇ ਸਮਰੱਥ ਹੁੰਦੀ ਹੈ। ਉਸੇ ਨੂੰ ਅਸੀਂ ਅਵਤਾਰ ਕਹਿ ਦੇਂਦੇ ਹਾਂ, ਗੁਰੂ ਕਹਿ ਦੇਂਦੇ ਹਾਂ। ਇਹ ਸਮਰੱਥਾ ਗੁਰੂ ਦਰਗਾਹੋਂ, ਜਗਤ ਤੋਂ ਅਕਾਲ ਪੁਰਖ ਨੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਬਖ਼ਸ਼ਿਸ਼ ਕੀਤੀ ਸੀ। ਇਕ ਤੋਂ ਬਾਅਦ ਇਕ ਇਹ ਵੱਖ-ਵੱਖ ਸਰੀਰਾਂ ਵਿਚ, ਵੱਖ-ਵੱਖ ਮਹੌਲਿਆਂ ਵਿਚ, ਵੱਖ-ਵੱਖ ਘਰ ਦੇ ਵਿਚ ਇੰਝ ਪ੍ਰਵੇਸ਼ ਕਰਦੀ ਰਹੀ।

ਅੱਜ ਸਾਇੰਸ ਨੇ ਸਫਲਤਾ ਪ੍ਰਾਪਤ ਕਰ ਲਈ ਹੈ। ਇਕ ਬੰਦੇ ਦੇ ਸਰੀਰ ਦੀ ਕਿਡਨੀ ਕੱਟ ਕੇ ਦੂਸਰੇ ਦੇ ਸਰੀਰ ਵਿਚ ਲਾ ਦੇਂਦੇ ਹਨ। ਅੱਜ ਦੀ ਸਾਇੰਸ ਇਕ ਮਨੁੱਖ ਦੀਆਂ ਅੱਖਾਂ ਦੂਜੇ ਮਨੁੱਖ ਨਾਲ ਫਿੱਟ ਕਰ ਦੇਂਦੀ ਹੈ, ਜਿਸ ਦੀਆਂ ਅੱਖਾਂ ਖ਼ਰਾਬ ਹੋ ਗਈਆਂ ਹੋਣ। ਇਕ ਬੰਦੇ ਦਾ ਖ਼ੂਨ ਦੂਜੇ ਵਿਚ ਪਾ ਦਿੱਤਾ ਜਾਂਦਾ ਹੈ। ਸਰੀਰ ਦੇ ਅੰਗਾਂ ਨੂੰ, ਸਰੀਰ ਦੇ ਖ਼ੂਨ ਨੂੰ ਟਰਾਂਸਪਲੇਟ ਕਰਨ ਦੇ ਵਿਚ ਸਾਇੰਸ ਸਫਲ ਹੋਈ ਹੈ। ਵਿਗਿਆਨ ਨੂੰ ਇਹ ਸਫਲਤਾ ਮਿਲੀ ਹੈ।

ਕਨੇਡਾ ਵੈਨਕੂਵਰ ਦੇ ਗੁਰਦੁਆਰੇ ਵਿਚ ਰਹਿ ਚੁੱਕੇ ਭਾਈ ਗੁਰਮੁਖ ਸਿੰਘ ਜੀ ਦੀਵਾਨਾ ਗ੍ਰੰਥੀ ਹੁਣ ਤੇ ਗੁਜ਼ਰ ਗਏ ਹਨ। ਦੋ ਸਾਲ ਪੁਰਾਣੀ ਗੱਲ ਹੈ। ਉਹਨਾਂ ਨੂੰ ਜਦ ਮਿਲੇ ਤਾਂ ਮੈਂ ਬਾਰ-ਬਾਰ ਉਹਨਾਂ ਦਾ ਚਿਹਰਾ ਵੇਖਾਂ, ਖ਼ਾਸ ਕਰਕੇ ਅੱਖਾਂ, ਤਾਂ ਮੈਨੂੰ ਉਹ ਕਹਿਣ ਲੱਗੇ, ਮਸਕੀਨ ਜੀ ! ਤੁਸੀਂ ਜਿਹੜਾ ਘੂਰ ਘੂਰ ਕੇ ਬਾਰ-ਬਾਰ ਮੇਰੀਆਂ ਅੱਖਾਂ ਨੂੰ ਦੇਖਦੇ ਹੋ, ਮੈਂ ਸਮਝ ਗਿਆ ਹਾਂ। ਇਹ ਅੱਖਾਂ ਮੇਰੀਆਂ ਨਹੀਂ ਹਨ। ਮੇਰੀਆਂ ਅੱਖਾਂ ਤਾਂ ਖ਼ਰਾਬ ਹੋ ਗਈਆਂ ਸਨ। ਇਹ ਇਕ ਕਨੇਡੀਅਨ ਗੋਰੇ ਦੀਆਂ ਅੱਖਾਂ ਹਨ। ਇਹ ਆਈ ਬੈਂਕ ਤੋਂ ਮੈਨੂੰ ਮਿਲੀਆਂ ਹਨ। ਇਕ ਡਾਕਟਰ ਨੇ ਅਪ੍ਰੇਸ਼ਨ ਕਰਕੇ ਮੇਰੀਆਂ ਅੱਖਾਂ ਕੱਢ ਦਿੱਤੀਆਂ ਤੇ ਉਸ ਗੋਰੇ ਕਨੇਡੀਅਨ ਦੀਆਂ ਅੱਖਾਂ ਫਿਟ ਕਰ ਦਿੱਤੀਆਂ ਹਨ। ਨੀਲੀਆਂ ਹਨ, ਮੇਰੀਆਂ ਅੱਖਾਂ ਕਾਲੀਆਂ ਸਨ। ਮੈਨੂੰ ਕਹਿਣ ਲੱਗਾ, ਮੈਂ ਕਨੇਡੀਅਨ ਅੰਗਰੇਜ਼ ਦੀਆਂ ਅੱਖਾਂ ਦੇ ਰਾਹੀਂ ਤੁਹਾਨੂੰ ਵੇਖ ਰਿਹਾ ਹਾਂ। ਇਹ ਅੱਖਾਂ ਮੇਰੀਆਂ ਆਪਣੀਆਂ ਨਹੀਂ।

ਸਾਇੰਸ ਸਫਲ ਹੋਈ ਹੈ। ਕਿਡਨੀ ਕਿਸੇ ਦੀ, ਗੁਰਦਾ ਕਿਸੇ ਦਾ ਕੱਢ ਕੇ ਕਿਸੇ ਨੂੰ ਲਾਇਆ ਗਿਆ ਅਤੇ ਕੰਮ ਕਰ ਰਿਹਾ ਹੈ। ਸਾਇੰਸ ਨੂੰ ਪੂਰਨ ਤਾਂ ਨਹੀਂ, ਪਰ ਬਹੁਤ ਹੱਦ ਤੱਕ ਸਫਲਤਾ ਪ੍ਰਾਪਤ ਹੋ ਗਈ ਹੈ। ਇਕ ਸਰੀਰ ਦੇ ਅੰਗ ਦੂਜੇ ਸਰੀਰ ਵਿਚ ਫਿੱਟ ਕਰ ਦੇਣਾ। ਅੱਖਾਂ ਕਿਸੇ ਦੀਆਂ ਤੇ ਲਾਈਆਂ ਕਿਸੇ ਨੂੰ ਗਈਆਂ। ਕਿਡਨੀ ਕਿਸੇ ਦੀ ਹੈ, ਲਾਈ ਕਿਸੇ ਨੂੰ ਗਈ ਹੈ। ਖ਼ੂਨ ਕਿਸੇ ਸਰੀਰ ਦਾ ਹੈ, ਕੱਢ ਕੇ ਕਿਸੇ ਸਰੀਰ ਨੂੰ ਦਿੱਤਾ ਗਿਆ ਹੈ। ਸਾਇੰਸ ਨੂੰ ਇਹ ਸਫਲਤਾ ਅੱਜ ਤੋਂ ਪੰਦਰਾਂ ਵੀਹ ਸਾਲਾਂ ਤੋਂ ਮਿਲੀ ਹੈ, ਇਸ ਤੋਂ ਪਹਿਲੇ ਨਹੀਂ ਸੀ। ਗ਼ਾਲਬਨ ਵੀਹ ਸਾਲ ਹੋਏ ਹਨ ਸਫਲਤਾ ਮਿਲੀ ਹੈ। ਇਕ ਦੀ ਕਿਡਨੀ ਦੂਜੇ ਨੂੰ ਲਾ ਦਿੱਤੀ ਜਾਂਦੀ ਹੈ ਤੇ ਮਰੀਜ਼ ਠੀਕ ਚੱਲਦਾ ਫਿਰਦਾ ਹੈ। ਇਕ ਦੀਆਂ ਅੱਖਾਂ ਦੂਜੇ ਨੂੰ ਲਾ ਦਿੱਤੀਆਂ

ਗਈਆਂ। ਠੀਕ ਹੈ, ਖ਼ੂਨ ਕਿਸੇ ਦਾ ਹੈ ਤੇ ਦਿੱਤਾ ਕਿਸੇ ਨੂੰ ਗਿਆ। ਉਹ ਚੱਲਦਾ ਫਿਰਦਾ ਕੰਮ ਕਰਦਾ ਹੈ। ਪਰ ਇਹ ਸਫਲਤਾ ਵਿਗਿਆਨ ਨੂੰ ਕੋਈ ਵੀਹ ਪੱਚੀ ਸਾਲ ਹੋਏ ਪ੍ਰਾਪਤ ਹੋਈ। ਆਦਿ ਕਾਲ ਤੋਂ ਧਰਮ ਦੀ ਦੁਨੀਆਂ ਵਿਚ ਧਾਰਮਿਕ ਲੋਕਾਂ ਨੂੰ, ਅਵਤਾਰੀ ਪੁਰਸ਼ਾਂ ਨੂੰ ਇਕ ਸਫਲਤਾ ਪ੍ਰਾਪਤ ਹੋਈ ਸੀ। ਜਿਹੜੀ ਰੱਬੀ ਜੋਤ ਉਹਨਾਂ ਦੇ ਅੰਦਰ ਹੁੰਦੀ ਸੀ, ਰੱਬੀ ਨੂਰ, ਰੱਬੀ ਕ੍ਰਿਸ਼ਮਾ, ਰੱਬੀ ਅਨੁਭਵ, ਉਹ ਦੂਸਰੇ ਸਰੀਰ ਵਿਚ ਟਰਾਂਸਪਲੇਟ ਕਰ ਦੇਂਦੇ ਸਨ। ਉਹ ਜੋ ਜੋਤ ਨਾਨਕ ਦੇ ਸਰੀਰ ਵਿਚ ਸੀ ਤੇ ਜੋਤ ਨੂੰ ਕਹਿੰਦੇ ਸਨ ਗੁਰੂ। ਸਰੀਰ ਦਾ ਨਾਂ ਸੀ ਨਾਨਕ। ਗੁਰੂ ਨਾਨਕ ਨੇ ਅੱਜ ਉਹ ਜੋਤ ਲਹਿਣੇ ਦੇ ਅੰਦਰ ਪ੍ਰਵੇਸ਼ ਕਰ ਦਿੱਤੀ। ਇਕ ਸਰੀਰ ਦੀ ਕਿਡਨੀ ਜਦ ਦੂਸਰੇ ਸਰੀਰ ਵਿਚ ਫਿੱਟ ਕੀਤੀ ਜਾਂਦੀ ਹੈ ਤਾਂ ਕੋਈ ਤੀਜਾ ਕਰਦਾ ਹੈ। ਕੋਈ ਡਾਕਟਰ ਕਰਦਾ ਹੈ, ਪਰ ਇਕ ਗੁਰੂ, ਕੋਈ ਪੀਰ ਪੈਗ਼ੰਬਰ ਜਦ ਆਪਣੀ ਜੋਤ ਕਿਸੇ ਦੇ ਅੰਦਰ ਪ੍ਰਵੇਸ਼ ਕਰਦਾ ਹੈ ਤਾਂ ਖ਼ੁਦ ਕਰਦਾ ਹੈ ਅਗਲੇ ਦਾ ਥਾਂ ਟਿਕਾਣਾ ਵੇਖ ਕੇ, ਅਗਲੇ ਦਾ ਹਿਰਦਾ ਵੇਖ ਕੇ, ਇਹਦੇ ਵਿਚ ਤੀਸਰੇ ਦੀ ਲੋੜ ਨਹੀਂ ਪੈਂਦੀ। ਜਿਵੇਂ ਇਹ ਜੋਤ ਪ੍ਰਵੇਸ਼ ਕਰ ਗਈ ਲਹਿਣੇ ਦੇ ਅੰਦਰ ਤਾਂ ਸਿੰਘਸਾਨ 'ਤੇ ਬੈਠੇ ਹਨ ਲਹਿਣਾ ਜੀ ਤੇ ਪਰਕਰਮਾ ਪਏ ਕਰਦੇ ਹਨ ਗੁਰੂ ਨਾਨਕ ਸਤਿਕਾਰ ਦੇ ਯੋਗ। ਕੱਲ ਤੱਕ ਜੋ ਲਹਿਣਾ ਜੀ ਆਪਣੇ ਮਸਤਕ ਗੁਰੂ ਨਾਨਕ ਦੇ ਕਦਮਾਂ 'ਤੇ ਰੱਖਦੇ ਸਨ, ਅੱਜ ਗੁਰੂ ਨਾਨਕ ਨੇ ਆਪਣਾ ਮਸਤਕ ਲਹਿਣਾ ਜੀ ਦੇ ਕਦਮਾਂ 'ਤੇ ਰੱਖ ਦਿੱਤਾ-



*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥*

(ਅੰਗ ੯੬੬)

ਦੁਨੀਆਂ ਦੇਖ ਕੇ ਦੰਗ ਰਹਿ ਗਈ। ਇਹੀ ਜੋਤ ਬਾਬਾ ਅਮਰਦਾਸ ਦੇ ਅੰਦਰ ਜਦ ਪ੍ਰਵੇਸ਼ ਕਰ ਗਈ ਤਾਂ ਧੰਨ ਗੁਰੂ ਅਮਰਦਾਸ ਗੁਰੂ ਜੋਤ ਹੈ। ਜੇਕਰ ਕਿਸੇ ਦੀ ਕਿਡਨੀ ਕਿਸੇ ਵੀ ਸਰੀਰ ਵਿਚ ਪ੍ਰਵੇਸ਼ ਹੋ ਸਕਦੀ ਹੈ ਤਾਂ ਜੋਤ ਕਿਸੇ ਸਰੀਰ ਵਿਚ ਸੀ। ਸਹੀ ਹਿਰਦਾ ਵੇਖ ਕੇ, ਯੋਗਤਾ ਦੇਖ ਕੇ ਉਹ ਜੋਤ ਉਥੇ ਪ੍ਰਵੇਸ਼ ਕਰਾਈ ਜਾ ਸਕਦੀ ਹੈ। ਗੁਰੂ ਨਾਨਕ ਨੇ ਵੇਖਿਆ ਸੀ ਇਹ ਜੋਤ ਲਹਿਣੇ ਦੇ ਅੰਦਰ ਟਿਕਾਈ ਜਾ ਸਕਦੀ ਹੈ। ਸ੍ਰੀ ਚੰਦ ਦੇ ਅੰਦਰ ਨਹੀਂ, ਲਖਮੀ ਦਾਸ ਦੇ ਅੰਦਰ ਨਹੀਂ। ਇਸੇ ਤਰ੍ਹਾਂ ਹੀ ਧੰਨ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਦੇਖਿਆ ਕਿ ਇਹ ਦਾਤੂ ਦੇ ਅੰਦਰ ਨਹੀਂ, ਦਾਸੂ ਦੇ ਅੰਦਰ ਨਹੀਂ, ਇਹ ਜੋਤ ਤਾਂ ਗੁਰੂ ਅਮਰਦਾਸ ਦੇ ਅੰਦਰ ਹੀ ਟਿਕੇਗੀ। ਗੁਰੂ ਦਾ ਸ਼ਬਦ ਗੁਰੂ ਦੇ ਹਿਰਦੇ ਵਿਚ, ਥਾਂ ਟਿਕਾਣਾ 'ਤੇ ਚਾਹੀਦਾ ਹੈ। ਇਸੇ ਤਰੀਕੇ ਦੇ ਨਾਲ ਇਹ ਜੋਤ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਦੇ ਅੰਦਰ ਪ੍ਰਵੇਸ਼ ਕਰ ਗਈ। ਭਾਈ ਜੇਠਾ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਚੌਥੇ ਗੁਰੂ ਨਾਨਕ ਕਰਕੇ ਪ੍ਰਗਟ ਹੋਏ। ਇਹ ਸਾਰੀ ਮਹਿਮਾ ਜੋਤ ਦੀ ਸੀ।

ਪੰਦਰਾਂ ਲੱਖ ਮਨੁੱਖੀ ਬੱਚੇ ਰੋਜ਼ ਪਏ ਜਨਮ ਲੈਂਦੇ ਹਨ ਅਤੇ ਇਤਨੀਆਂ ਹੀ ਅਰਥੀਆਂ ਰੋਜ਼ ਪਈਆਂ ਉਠਦੀਆਂ ਹਨ। ਸਰੀਰ ਦਾ ਨਾਂ ਗੁਰੂ ਨਹੀਂ ਜਾਂ ਇੰਝ ਕਹਿ ਲਉ ਕਿ ਪੰਦਰਾਂ

ਸੋਲਾਂ ਲੱਖ ਗੁਰੂ ਰੋਜ਼ ਪੈਦਾ ਹੁੰਦੇ ਹਨ ਤੇ ਪੰਦਰਾਂ ਸੋਲਾਂ ਲੱਖ ਗੁਰੂ ਰੋਜ਼ ਮਰਦੇ ਹਨ। ਗੁਰੂ ਨਾ ਜੰਮਦਾ ਹੈ, ਗੁਰੂ ਨਾ ਮਰਦਾ ਹੈ। ਗੁਰੂ ਜੋਤ ਹੈ। ਗੁਰੂ ਚਾਨਣਾ ਹੈ, ਗੁਰੂ ਪ੍ਰਕਾਸ਼ ਹੈ। ਉਸ ਪ੍ਰਕਾਸ਼ ਨੂੰ ਫੈਲਾਉਣ ਵਾਸਤੇ, ਵੰਡਣ ਵਾਸਤੇ ਕੁਝ ਸਾਧਨਾ ਦੀ ਲੋੜ ਪੈਂਦੀ ਹੈ। ਉਹ ਸਾਧਨਾ ਇਹ ਸਰੀਰ ਹੈ। ਇਹ ਸਾਧਨ ਹੈ ਹੋਰ ਕੁਛ ਨਹੀਂ।

ਚੌਥੇ ਸਰੀਰ ਦੇ ਅੰਦਰ ਜਦ ਜੋਤ ਟਿੱਕ ਗਈ ਤਾਂ ਆਪ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਕਹਿਲਾਏ ਅਤੇ ਸਿੱਖ ਜਗਤ ਨੂੰ ਸਭ ਤੋਂ ਵੱਡੀ ਦੇਣ ਕੇਂਦਰੀ ਅਸਥਾਨ, ਜੋ ਅੱਜ ਸਿੱਖ ਜਗਤ ਦਾ ਇਹ ਅੰਮ੍ਰਿਤਸਰ ਹੈ, ਦਰਬਾਰ ਸਾਹਿਬ ਹੈ, ਇਹ ਸਭ ਉਹਨਾਂ ਦੀ ਮਿਹਨਤ, ਉਹਨਾਂ ਦੀ ਰਹਿਮਤ ਤੇ ਉਹਨਾਂ ਦੀ ਬਖ਼ਸ਼ਿਸ਼ ਹੈ। ਹਰ ਜੋਤ ਨੇ ਇਸ ਚਾਨਣੇ ਨੂੰ ਫੈਲਾਉਣ ਦੀ ਕੋਸ਼ਿਸ਼ ਕੀਤੀ। ਨੌਂ ਖੰਡ ਪ੍ਰਿਥਮੀ ਦਾ ਭਰਮਨ ਗੁਰੂ ਨਾਨਕ ਦਾ ਬੜਾ ਵੱਡਾ ਯਤਨ ਸੀ ਕਿ ਇਹ ਚਾਨਣਾ ਹਰ ਇਕ ਨੂੰ ਮਿਲੇ। ਇਹ ਜੋਤ ਮੰਦਰ ਵਿਚ ਜਲੇ। ਇਹ ਖ਼ਾਨਾ ਕਾਅਬਾ, ਮਸਜਿਦ ਅਰਬ ਵਿਚ ਵੀ ਜਲੇ। ਸਿੱਖ ਜਗਤ ਦੇ ਇਸ ਵਾਸਤੇ ਪ੍ਰਚਾਰਕ ਮੁਸਲਮਾਨ ਵੀ ਬਣੇ। ਪਹਿਲਾ ਢਾਡੀ ਅਬਦੁੱਲਾ ਸੀ ਜੋ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਢਾਡੀ ਵਾਰਾਂ ਗਾਉਂਦਾ ਸੀ। ਅੱਜ ਤਾਂ ਅਸੀਂ ਕਹਿ ਦੇਂਦੇ ਹਾਂ ਕਿ ਇਹ ਕੀਰਤਨ ਨਹੀਂ ਕਰ ਸਕਦਾ। ਇਹ ਕਵਿਤਾ ਨਹੀਂ ਸੁਣਾ ਸਕਦਾ। ਇਹ ਨਹੀਂ ਕਰ ਸਕਦਾ। ਉਹ ਨਹੀਂ ਕਰ ਸਕਦਾ। ਇਹ ਸਾਰੇ ਲੋਕੀਂ ਕਹਿੰਦੇ ਹਨ ਜਿੰਨ੍ਹਾਂ ਨੇ ਆਪਣਾ ਇਤਿਹਾਸ ਕਦੀ ਪੜ੍ਹਿਆ ਨਹੀਂ। ਸੰਕੀਰਨ ਦਿਮਾਗ਼ ਦੇ ਬੰਦੇ, ਪਰ ਚੂਹੇ ਦੀ ਤਰ੍ਹਾਂ ਖੁੱਡ ਵਿਚ ਰਹਿਣਾ ਚਾਹੁੰਦੇ ਹਨ।

ਮੈਂ ਅਰਜ਼ ਕਰ ਦਿਆਂ ਕਿ ਪਹਿਲਾ ਢਾਡੀ ਅਬਦੁੱਲਾ ਸੀ। ਸੁਥਰੇ ਸ਼ਾਹ ਦੀ ਵੰਸ਼ ਹਰ ਦਮ ਨਾਨਕ ਸ਼ਾਹ ਗੁਰੂ ਹੱਥ ਵਿਚ ਕੜੇ ਪਹਿਨ ਕੇ ਤੇ ਸੋਟਿਆਂ ਨਾਲ ਵਜਾ ਕੇ ਗੁਰੂ ਨਾਨਕ ਪੰਥ ਦਾ ਪ੍ਰਚਾਰ ਕਰਦੇ ਰਹੇ ਮੁਸਲਮਾਨ ਫ਼ਕੀਰ। ਬੜੇ ਬੜੇ ਬ੍ਰਾਹਮਣ ਪੰਡਤ ਗੁਰੂ ਨਾਨਕ ਪੰਥ ਦਾ ਪ੍ਰਚਾਰ ਕਰਦੇ ਰਹੇ। ਰਲੇ ਮਿਲੇ ਪ੍ਰਚਾਰਕ ਸਨ। ਜੇ 52 ਕਵੀਆਂ ਨੂੰ ਲਉਗੇ ਤਾਂ ਸਭ ਤੋਂ ਵੱਡਾ ਇਨਾਮ ਪਉਂਟਾ ਸਾਹਿਬ ਦੇ ਵਿਚ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਡਤ ਹੰਸ ਰਾਮ ਜੀ ਨੂੰ ਦਿੱਤਾ ਸੀ। ਤਿੰਨ ਹਾਥੀ ਦਿੱਤੇ। ਦੱਸ ਘੋੜੇ ਦਿੱਤੇ ਗੁਰੂ ਗੋਬਿੰਦ ਸਿੰਘ ਜੀ ਨੇ। ਫਿਰ ਮੇਰੇ ਪਾਤਿਸ਼ਾਹ ਨੇ ਆਖਿਆ ਕਿ ਇਹ ਜਿਹੜੇ ਘੋੜੇ ਹਨ, ਇਹਨਾਂ ਦੇ ਮੂੰਹ ਵਿਚ ਮੁਹਾਰ ਲੋਹੇ ਦੀ ਨਹੀਂ, ਸੋਨੇ ਦੀ ਹੈ। ਇਹ ਸਾਡੇ ਦਰਬਾਰ ਦਾ ਕਵੀ ਹੈ। ਇਹ ਵਿਦਵਾਨ ਹੈ।

ਕਹਿੰਦੇ ਹਨ ਦੱਸ ਘੋੜਿਆਂ ਦੇ ਉੱਤੇ ਸਾਜ਼ੋ ਸਮਾਨ ਲੱਦਿਆ ਹੋਇਆ, ਹਾਥੀ ਦੇ ਉੱਤੇ ਆਪ ਬੈਠਿਆ ਹੋਇਆ ਜਦ ਲੰਘਿਆ ਤਾਂ ਬਾਈਧਾਰ ਦੇ ਰਾਜਿਆਂ ਨੂੰ ਸ਼ੱਕ ਪੈ ਗਿਆ ਕਿ ਸ਼ਾਇਦ ਗੁਰੂ ਗੋਬਿੰਦ ਸਿੰਘ ਜਾ ਰਿਹਾ ਹੈ। ਘੇਰਾ ਪਾ ਲਿਆ। ਚਾਰੋਂ ਪਾਸੇ ਘੇਰ ਲਿਆ। ਹੰਸ ਰਾਮ ਨੇ ਵੀ ਸਮਝ ਲਿਆ ਕਿ ਮੈਨੂੰ ਇਹਨਾਂ ਨੇ ਗੁਰੂ ਗੋਬਿੰਦ ਸਿੰਘ ਸਮਝ ਲਿਆ ਹੈ ਤੇ ਘੇਰਾ ਪਾ ਲਿਆ ਹੈ। ਇਹ ਕਿਧਰੇ ਹਥਿਆਰ ਚੁੱਕ ਨਾ ਬੈਠਣ। ਕਿਧਰੇ ਤੀਰਾਂ ਦੀ ਬਾਰਸ਼ ਕਰ ਨਾ ਦੇਣ। ਕਿਧਰੇ ਗੋਲੀਆਂ ਚਲਾ ਨਾ ਦੇਣ। ਉਹ ਪਾਲਕੀ ਵਿਚ ਬੈਠਾ ਸੀ। ਖੜਾ ਹੋ ਗਿਆ ਹਾਥੀ

'ਤੇ ਅਤੇ ਕਹਿਣ ਲੱਗਾ ਮੈਂ ਕਵੀ ਹਾਂ। ਤੀਰ ਚਲਾਉਣ ਤੋਂ ਪਹਿਲੇ, ਗੋਲੀਆਂ ਚਲਾਉਣ ਤੋਂ ਪਹਿਲੇ ਜੋ ਮੇਰਾ ਸੁਭਾਅ ਹੈ, ਮੇਰੇ ਕੋਲੋਂ ਇਕ ਕਵਿਤਾ ਸੁਣ ਲਉ। ਹੰਸ ਰਾਮ ਨੇ ਖੜੇ ਹੋ ਕੇ ਉਹਨਾਂ ਰਾਜਿਆਂ ਨੂੰ ਤੇ ਉਹਨਾਂ ਦੀ ਫ਼ੌਜ ਨੂੰ ਕਵਿਤਾ ਸੁਣਾਈ। ਮਹਾਰਾਜ ਨੇ ਇਕ ਨਗਾਰਾ ਵੀ ਦੇ ਦਿੱਤਾ ਤੇ ਸਿੰਘਾਂ ਨੂੰ ਕਿਹਾ ਕਿ ਇਹਦੇ ਅੱਗੇ ਨਗਾਰਾ ਵੱਜਦਾ ਹੋਇਆ ਜਾਏ। ਇਹਨੂੰ ਬੜੀ ਸ਼ਾਨ ਸ਼ੌਕਤ ਨਾਲ ਆਪਣੇ ਘਰ ਪਹੁੰਚਾਉ। ਇਹ ਸਾਡੇ ਦਰਬਾਰ ਦਾ ਕਵੀ ਹੈ ਹੰਸ ਰਾਮ। ਪੰਡਤ ਹੰਸ ਰਾਮ ਸਿੱਖ ਦੀ ਰੂਪ ਰੇਖਾ ਕਿਥੇ ਚੱਲੀ ਗਈ ਹੈ। ਪਿਛੋਕੜ ਪੰਨੇ, ਇਤਿਹਾਸ ਦੇ ਭੁਲੇ ਵਿਸਰੇ ਪੱਤਰੇ ਮੈਂ ਤੁਹਾਡੇ ਸਾਹਮਣੇ ਰੱਖਣ ਦੀ ਇਕ ਨਿਮਾਣੀ ਕੋਸ਼ਿਸ਼ ਕਰ ਰਿਹਾ ਹਾਂ। ਹੰਸ ਰਾਮ ਕਹਿੰਦਾ ਹੈ ਕਿ ਮੈਨੂੰ ਮੇਰੇ ਪਾਤਿਸ਼ਾਹ ਨੇ ਘੋੜੇ ਉਹ ਦਿੱਤੇ ਹਨ ਜਿਹੜੇ ਗਹਿਣਿਆਂ ਨਾਲ ਸ਼ਿੰਗਾਰੇ ਹੋਏ ਹਨ ਅਤੇ ਹੀਰੇ ਜਵਾਹਰਾਤ ਨਾਲ ਜੜਤ ਹਨ। ਕਹਿੰਦਾ ਹੈ ਮੇਰੀ ਤਾਂ ਗੱਲ ਛੱਡੋ, ਮੇਰੇ ਘੋੜਿਆਂ ਨੂੰ ਵੀ ਮੇਰੇ ਪਾਤਿਸ਼ਾਹ ਨੇ ਸਵਾਰ ਦਿੱਤਾ ਹੈ, ਜਿਹੜੇ ਮੈਨੂੰ ਦਿੱਤੇ ਹਨ। ਮੇਰੇ ਹਾਥੀਆਂ ਨੂੰ ਵੀ ਸ਼ਿੰਗਾਰ ਦਿੱਤਾ ਹੈ ਜੋ ਮੈਨੂੰ ਸਤਿਗੁਰੂ ਨੇ ਦਿੱਤੇ ਹਨ। ਕਿਉਂ ਡਰ ਰਹੇ ਹੋ ? ਇਹ ਤਾਂ ਗੁਰੂ ਗੋਬਿੰਦ ਸਿੰਘ ਦੇ ਦਰ ਦਾ ਇਕ ਮੰਗਤਾ ਕਵੀ ਰਾਜ ਜਾ ਰਿਹਾ ਹੈ। ਤਾਂ ਬਾਈਧਾਰ ਦੇ ਰਾਜੇ ਕਹਿੰਦੇ ਹਨ, ਲਉ ਇਹ ਮੰਗਤੇ ਦੀ ਹਾਲਤ ਹੈ ਤਾਂ ਰਾਜਿਆਂ ਦੀ ਕੀ ਹਾਲਤ ਹੋਏਗੀ। ਦਾਤਿਆਂ ਦੀ ਕੀ ਹੋਵੇਗੀ। ਇਹ ਮੰਗਤਾ ਜਾ ਰਿਹਾ ਹੈ।



ਸਤਿਗੁਰੂ ਦੀ ਪ੍ਰਸੰਨਤਾ ਦਾ ਪਾਤਰ ਬਣਿਆ ਸੀ। ਸਤਿਗੁਰੂ ਦੀ ਮਹਿਫ਼ਲ ਵਿਚ ਜਿਥੇ ਚੰਦਨ ਸਨ, ਸੁਦਾਮਾ ਸੀ, ਹੰਸ ਰਾਮ ਸਨ, ਕਵੀ ਜਮਾਲ ਹੁਸੈਨ ਜੈਸੇ ਸਨ। ਕਾਲੀ ਦਾਸ ਜੈਸੇ ਸਨ। 52 ਸ਼ਾਇਰ, 52 ਕਵੀ, ਇਹਦੇ ਵਿਚ ਮੁਸਲਿਮ ਸਨ, ਇਹਦੇ ਵਿਚ ਹਿੰਦੂ ਸਨ। ਸਾਰੇ ਮਿਲ ਕੇ ਪ੍ਰਚਾਰ ਕਰਦੇ ਸਨ। ਗੁਰੂ ਨਾਨਕ ਪੰਥ ਦੇ ਇਸ ਪ੍ਰਚਾਰ ਦੇ ਸਬੰਧ ਵਿਚ ਮੈਂ ਇਕ ਲੰਬੀ ਚੌੜੀ ਕਿਤਾਬ ਲਿਖੀ ਹੈ, ਸ਼ਾਇਦ ਮੈਂ ਅੱਜ ਕੱਲ ਛਾਪਣ ਵਾਸਤੇ ਦੇਵਾਂ ਅਤੇ ਸਾਡੀ ਪ੍ਰਚਾਰ ਦੀ ਰੂਪ ਰੇਖਾ ਕਿਤਨੀ ਵਿਗੜੀ ਹੈ ਅਤੇ ਕਿਤਨੀ ਗ਼ਲਤ ਹੋ ਗਈ ਹੈ। ਇਹ ਤਾਂ ਇਕ ਐਸਾ ਸਾਂਝਾ ਧਰਮ ਸੀ। ਜਿਥੇ ਗੁਰੂ ਨਾਨਕ ਦੀ ਬਾਣੀ ਦਾ ਕੀਰਤਨ ਹੋਵੇ ਤੇ ਜਿਥੇ ਗੁਰੂ ਨਾਨਕ ਦੀ ਬਾਣੀ ਦੀ ਕਥਾ ਹੋਵੇ। ਉਥੇ ਤਾਂ ਸਿੱਖ ਬੈਠੇ ਹੋਵਣ, ਹਿੰਦੂ ਵੀ ਬੈਠੇ ਹੋਵਣ, ਮੁਸਲਿਮ ਵੀ ਬੈਠਣ, ਹਰ ਤਬਕਾ ਬੈਠਾ ਹੋਵੇ। ਜੇ ਗੁਰੂ ਗ੍ਰੰਥ ਸਾਹਿਬ ਵਿਚ ਸਾਰੇ ਬੈਠੇ ਹਨ ਤਾਂ ਗੁਰੂ ਗ੍ਰੰਥ ਸਾਹਿਬ ਨੂੰ ਸੁਣਨ ਵਾਸਤੇ ਵੀ ਸਾਰੇ ਬੈਠੇ ਹੋਣੇ ਚਾਹੀਦੇ ਹਨ ਤਾਂ ਜਾ ਕੇ ਖੇਡ ਬਣਦੀ ਹੈ।

ਗੁਰੂ ਗ੍ਰੰਥ ਸਾਹਿਬ ਤੋਂ ਤਾਂ ਅਸੀਂ ਹਟਾ ਨਹੀਂ ਸਕੇ। ਜੇਕਰ ਸਾਡਾ ਵੱਸ ਲੱਗਦਾ ਤਾਂ ਇਹਨਾਂ ਨੂੰ ਇਥੋਂ ਵੀ ਹਟਾਣਾ ਸੀ। ਜੈਦੇਵ ਬ੍ਰਾਹਮਣ ਇਥੇ ਕਿਉਂ ਬੈਠਾ ਹੈ, ਕੱਢੋ ਇਸ ਨੂੰ ਅਤੇ ਇਹ ਫ਼ਰੀਦ ਮੁਸਲਮਾਨ ਇਥੇ ਕਿਉਂ ਬੈਠਾ ਹੈ, ਕੱਢੋ ਇਸ ਨੂੰ। ਇਹ ਨਾਈ ਕਿਉਂ ਬੈਠਾ ਹੈ ? ਇਹ ਛੀਂਬਾ ਕਿਉਂ ਬੈਠਾ ਹੈ ? ਖ਼ੈਰ ! ਇਹ ਮੈਂ ਇਸ ਵਾਸਤੇ ਅਰਜ਼ ਕਰ ਰਿਹਾ ਹਾਂ ਕਿ ਸਿੱਖ ਜਗਤ ਵਿਚੋਂ ਜਿਹੜੀ ਜਾਤ-ਪਾਤ ਸਤਿਗੁਰਾਂ ਨੇ ਕੱਢੀ ਹੈ, ਉਸੇ ਹੀ ਜਾਤ-ਪਾਤ ਦੇ

ਚੱਕਰ ਵਿਚ ਪੈ ਗਏ। ਜਿਸ ਨੇ ਪੰਥ ਸਜਾਇਆ ਹੈ, ਉਹ ਕਹਿੰਦਾ ਹੈ ਪ੍ਰਮਾਤਮਾ ਦਾ ਕੋਈ ਮਜ਼ਬ ਨਹੀਂ ਹੈ-

*ਨਮਸਤੰ ਅਜਾਤੇ॥ ਨਮਸਤੰ ਅਪਾਤੇ॥*

(ਜਾਪੁ ਸਾਹਿਬ)

ਉਹਦਾ ਕੋਈ ਮਜ਼ਬ ਨਹੀਂ। ਮੈਂ ਸ਼ਬਦ ਫਿਰ ਸੁਣਾਵਾਂ ਗੁਰੂ ਗੋਬਿੰਦ ਸਿੰਘ ਜੀ ਦੇ, ਧਿਆਨ ਨਾਲ ਸੁਣਨਾ-

*ਨਮਸਤੰ ਅਮਜਬੇ॥ ਨਮਸਤਸਤੁ ਅਜਬੇ॥*

(ਜਾਪੁ ਸਾਹਿਬ)

ਨਮਸਕਾਰ ਹੈ ਪ੍ਰਭੂ ਤੈਨੂੰ, ਤੇਰਾ ਕੋਈ ਮਜ਼ਬ ਨਹੀਂ, ਤੇਰੀ ਕੋਈ ਜਾਤ-ਪਾਤ ਨਹੀਂ। ਤੇਰੇ ਅੰਦਰ ਉਹੀ ਲੀਨ ਹੋ ਸਕਦਾ ਹੈ ਜਿਹਦੇ ਅੰਦਰ ਕੋਈ ਮਜ਼ਬ ਦਾ ਹੰਕਾਰ ਨਹੀਂ। ਕੋਈ ਜਾਤ-ਪਾਤ ਦਾ ਹੰਕਾਰ ਨਹੀਂ। ਕੋਈ ਮੁਲਕ ਦਾ ਹੰਕਾਰ ਨਹੀਂ, ਕਿਉਂਕਿ ਤੂੰ ਲਾ ਮਕਾਨ ਹੈਂ। ਲਾ ਸ਼ਰੀਕ ਹੈਂ। ਲਾ ਮਹਿਦੂਦ ਹੈਂ। ਤੇਰਾ ਕੋਈ ਮਜ਼ਬ ਨਹੀਂ, ਤੇਰੀ ਕੋਈ ਜਾਤ-ਪਾਤ ਨਹੀਂ। ਜਿਹੜੇ ਇਹਨਾਂ ਸਾਰੇ ਅਡੰਬਰਾਂ ਨੂੰ ਲੈ ਜਾਏ, ਹੋ ਸਕਦਾ ਹੈ ਕਿਸੇ ਨਾਲ ਮਿਲੇ, ਪਰ ਪ੍ਰਭੂ ਨਾਲ ਤਾਂ ਮਿਲਣਾ ਔਖਾ ਹੋਵੇਗਾ।



ਇਹ ਆਵਾਜ਼ ਗੁਰੂ ਨਾਨਕ ਦੇਵ ਜੀ ਨੇ ਨੌਂ ਖੰਡ ਪ੍ਰਿਥਵੀ ਦੇ ਵਿਚ ਜਗਾਈ। ਮੰਦਰਾਂ ਦੇ ਵਿਚ ਬੋਲੇ ਮੇਰੇ ਪਾਤਿਸ਼ਾਹ। ਮਸਜਿਦਾਂ ਵਿਚ ਬੋਲੇ, ਸਿੱਧਾਂ ਕੋਲ ਬੋਲੇ, ਚੋਰਾਂ ਕੋਲ ਬੋਲੇ, ਡਾਕੂਆਂ ਕੋਲ ਬੋਲੇ। ਮਹੰਤਾਂ ਦੇ ਡੇਰਿਆਂ ਵਿਚ ਗਏ। ਫ਼ਕੀਰਾਂ ਦੀਆਂ ਦਰਗਾਹਾਂ ਦੇ ਵਿਚ ਗਏ। ਗੁਰੂ ਨਾਨਕ ਨੇ ਪੂਰਨੇ ਪਾ ਦਿੱਤੇ ਕਿ ਕਿਵੇਂ ਪ੍ਰਚਾਰ ਤੁਸੀਂ ਕਰਨਾ ਹੈ। ਤੁਹਾਡੇ ਪ੍ਰਚਾਰ ਦੀ ਅਵਾਜ਼ ਮਸਜਿਦ ਵਿਚ ਵੀ ਪਹੁੰਚੇ, ਮੰਦਰਾਂ ਦੇ ਵਿਚ ਵੀ ਪਹੁੰਚੇ, ਸਿੱਧਾਂ ਕੋਲ ਵੀ ਪਹੁੰਚੇ, ਜੋਗੀਆਂ ਕੋਲ ਵੀ ਪਹੁੰਚੇ, ਸਭ ਜਗ੍ਹਾ ਪਹੁੰਚੇ, ਪਰ ਅਫ਼ਸੋਸ ! ਅਸੀਂ ਤਾਂ ਸਿੱਖਾਂ ਤੱਕ ਵੀ ਨਹੀਂ ਪਹੁੰਚ ਸਕਦੇ। ਸਿੱਖ ਵੀ ਸਿੱਖ ਨਹੀਂ ਰਿਹਾ। ਹੋਵੇ ਗੁਰੂ ਕਾ ਸਿੱਖ ਤੇ ਨਾਈ ਦੀ ਦੁਕਾਨ 'ਤੇ ਬੈਠਾ ਹੋਵੇ। ਕੰਘੇ ਨਾਲ ਕੇਸ ਸਵਾਰਨ ਦੀ ਥਾਂ 'ਤੇ ਕੈਂਚੀ ਨਾਲ ਸਵਾਰ ਰਿਹਾ ਹੋਵੇ। ਸ਼ਰਮ ਦੀ ਗੱਲ ਹੈ, ਹੋਰ ਕੀ ਹੈ।

ਖ਼ੈਰ ! ਸੰਖੇਪ ਵਿਚ ਮੈਂ ਅਰਜ਼ ਕਰਾਂ। ਗੁਰੂ ਇਕ ਜੋਤ ਹੈ ਅਤੇ ਇਹ ਜੋਤ ਸਰੀਰ ਬਦਲਦੀ ਰਹੀ। ਘਰ ਬਦਲਦੀ ਰਹੀ। ਮਹੱਲਾ ਬਦਲਦੀ ਰਹੀ। ਮਹੱਲ ਭਾਵ ਟਿਕਾਣਾ, ਅਸਥਾਨ, ਅਰਬੀ ਦਾ ਲਫ਼ਜ਼ ਹੈ। ਉਰਦੂ ਦੇ ਵਿਚ ਅਸੀਂ ਘਰ ਕਹਿ ਦੇਈਏ। ਸੰਸਕ੍ਰਿਤ ਹਿੰਦੀ ਦੇ ਵਿਚ ਅਸੀਂ ਗ੍ਰਹਿ ਕਹਿ ਦੇਈਏ, ਗ੍ਰਹਿ ਘਰ। ਅਰਬੀ ਵਿਚ ਮਹੱਲ ਹੈ ਟਿਕਾਣਾ, ਅਸਥਾਨ, ਇਹ ਤਾਂ ਘਰ ਬਦਲਦੇ ਹਨ। ਜੋਤ ਉਹੀ ਸੀ। ਮੈਂ ਫਿਰ ਅਰਜ਼ ਕਰ ਦਿਆਂ ਕਿ ਦਿਲ ਤੇ ਦਿਮਾਗ਼ ਵਿਚ ਬਿਠਾ ਲੈਣੀ ਇਹ ਗੱਲ ਕਿ ਜੋਤ ਕਿਸ ਤਰ੍ਹਾਂ ਦੂਜੇ ਦੇ ਅੰਦਰ ਪ੍ਰਵੇਸ਼

ਕਰਦੀ ਹੈ। ਜਿਵੇਂ ਡਾਕਟਰਾਂ ਨੇ ਅੱਜ ਇਕ ਸਰੀਰ ਦਾ ਖ਼ੂਨ ਦੂਸਰੇ ਸਰੀਰ ਵਿਚ ਪ੍ਰਵੇਸ਼ ਕਰ ਦਿੱਤਾ। ਉਹ ਪਹਿਲੇ ਘਰ ਵਿਚ ਜਿਹੜੀ ਜੋਤ ਸੀ, ਉਹ ਚੌਥੇ ਘਰ ਵਿਚ ਆਣ ਕੇ ਟਿਕੀ। ਜੋਤ ਤੇ ਉਹੀ ਸੀ, ਗੁਰੂ ਘਰਾਂ ਦੇ ਨਾਮ ਅਲੱਗ-ਅਲੱਗ ਸਨ। ਗੁਰੂ ਅੰਗਦ, ਗੁਰੂ ਅਮਰਦਾਸ, ਗੁਰੂ ਰਾਮਦਾਸ, ਇਹ ਘਰਾਂ ਦੇ ਨਾਂ ਤੇ ਜੋਤ ਤਾਂ ਉਹੀ ਹੈ ਗੁਰੂ ਨਾਨਕ-

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

(ਅੰਗ ੯੬੬)

ਇਹ ਤਾਂ ਕਾਇਆ ਬਦਲਦੀ ਹੈ। ਜੋਤ ਤਾਂ ਉਹੀ ਸੀ, ਜਿਸ ਦੇ ਅੰਦਰ ਉਹ ਜੋਤ ਟਿਕ ਸਕਦੀ ਸੀ। ਇਸ ਤਰ੍ਹਾਂ ਦੀ ਮਹਾਨ ਕਾਇਆ ਦਾ ਪ੍ਰਕਾਸ਼ ਅੱਜ ਦੇ ਦਿਨ ਹੋਇਆ ਸੀ। ਸਾਰੇ ਦਿਲੋਂ ਇਸ ਢੰਗ ਦੀ ਪ੍ਰਾਰਥਨਾ ਕਰੀਏ ਕਿ ਹੇ ਦਾਤਾ ! ਰਹਿਮਤ ਕਰ। ਅੱਜ ਤੇਰੀ ਬਾਣੀ ਸੁਣਦਿਆਂ ਸੁਣਦਿਆਂ, ਕਥਾ ਕੀਰਤਨ ਸੁਣਦਿਆਂ ਸੁਣਦਿਆਂ ਸਾਡੀ ਹਿਰਦੇ ਦੀ ਬਣਤਰ ਐਸੀ ਬਣੇ ਕਿ ਗੁਰਬਾਣੀ ਦੀ ਜੋਤ ਸਾਡੇ ਹਿਰਦੇ ਵਿਚ ਟਿਕੇ। ਇਹ ਚਾਨਣਾ ਸਾਨੂੰ ਵੀ ਪ੍ਰਾਪਤ ਹੋਵੇ। ਇਹ ਪ੍ਰਕਾਸ਼ ਸਾਨੂੰ ਵੀ ਪ੍ਰਾਪਤ ਹੋਵੇ। ਚਾਨਣੇ ਦਾ ਨਾਂ ਹੀ ਪ੍ਰਮਾਤਮਾ ਹੈ। ਚਾਨਣੇ ਦਾ ਨਾਂ ਹੀ ਗੁਰੂ ਹੈ। ਚਾਨਣਾ ਪ੍ਰਮਾਤਮਾ ਹੈ। ਜਿਹਦੇ ਰਾਹੀਂ ਚਾਨਣਾ ਫੈਲਦਾ ਹੈ ਉਹ ਗੁਰੂ ਹੈ। ਸੂਰਜ ਚਾਨਣਾ ਹੈ, ਪਰ ਜਿਹਦੇ ਰਾਹੀਂ ਸੂਰਜ ਦਾ ਚਾਨਣਾ ਫੈਲਦਾ ਹੈ, ਉਹ ਕਿਰਨਾਂ ਹਨ। ਉਹਦੇ ਰਾਹੀਂ ਪ੍ਰਮਾਤਮਾ ਰੂਪੀ ਸੂਰਜ ਦੀ ਗੁਰੂ ਕਿਰਨ ਹੈ। ਜਿਹਦੇ ਰਾਹੀਂ ਪ੍ਰਮਾਤਮਾ ਦਾ ਪ੍ਰਕਾਸ਼ ਚਾਰੋਂ ਪਾਸੇ ਫੈਲਦਾ ਹੈ। ਕਿਰਨ ਤੇ ਸੂਰਜ ਵਿਚ ਅੰਤਰ ਨਹੀਂ। ਗੁਰੂ ਤੇ ਪ੍ਰਮਾਤਮਾ ਵਿਚ ਅੰਤਰ ਨਹੀਂ।

*ਨਾਨਕ ਸੋਧੇ ਸਿੰਮ੍ਰਿਤਿ ਬੇਦ॥*
*ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਵਾਕਿਆ ਹੀ ਕਿਸੇ ਦੇ ਅੰਦਰ ਪ੍ਰਮਾਤਮਾ ਦਾ ਇਹ ਪ੍ਰਕਾਸ਼ ਪਹੁੰਚ ਗਿਆ ਹੈ। ਕਿਸੇ ਦੇ ਹਿਰਦੇ ਵਿਚ ਪਹੁੰਚ ਗਿਆ ਹੈ, ਇਸ ਦੀ ਪਹਿਚਾਣ ਕਿਸ ਤਰ੍ਹਾਂ ਹੋਵੇਗੀ। ਅੱਜ ਦਾ ਜਿਹੜਾ ਹੁਕਮਨਾਮਾ ਆਇਆ ਹੈ, ਇਸ ਦੇ ਵਿਚ ਬੜਾ ਸੋਹਣਾ ਖੁਲਾਸਾ ਹੈ। ਗੁਣਾਂ ਤੋਂ ਪਤਾ ਚੱਲੇਗਾ। ਧਾਰਮਿਕ ਮਨੁੱਖ ਦੀ ਪਹਿਚਾਣ ਉਸ ਦੇ ਗੁਣਾਂ ਤੋਂ ਹੋਵੇਗੀ ਅਤੇ ਇਹ ਲਾਜ਼ਮੀ ਨਹੀਂ ਕਿ ਉਹ ਗੁਣ ਬਾਰ-ਬਾਰ ਤੇ ਹਰ ਵਕਤ ਕਿਰਤ ਬਣਨ। ਜਿਵੇਂ ਮੈਂ ਕੱਲ ਅਰਜ਼ ਕੀਤੀ ਸੀ। ਕਿਉਂਕਿ ਦੋ ਚਾਰ ਸੱਜਣ ਜਿਸ ਢੰਗ ਨਾਲ ਕੱਲ ਮਿਲੇ, ਲੱਗਦਾ ਹੈ ਉਹ ਗੱਲ ਪਕੜ ਵਿਚ ਨਹੀਂ ਆਈ। ਪ੍ਰਥਮ ਸ਼੍ਰੇਣੀ ਉਹ ਹੈ ਜਿਹਨਾਂ ਦੇ ਵਿਚਾਰ ਵਿਚ ਹਰ ਵਕਤ ਸ਼ੁਭ ਚੱਲਦਾ ਰਹਿੰਦਾ ਹੈ ਤੇ ਕਿਰਤ ਦੇ ਰਾਹੀਂ ਹਰ ਵਕਤ ਸ਼ੁਭ ਪ੍ਰਗਟ ਹੁੰਦਾ ਰਹਿੰਦਾ ਹੈ। ਪਹਿਲੀ ਸ਼੍ਰੇਣੀ ਜਿੰਨ੍ਹਾਂ ਦੀ ਨੀਅਤ ਹਰ ਵਕਤ ਪਾਵਨ ਹੈ। ਜਿੰਨ੍ਹਾਂ ਦੀ ਭਾਵਨਾ ਹਰ ਵਕਤ ਸ਼ੁੱਧ ਹੈ। ਉਹ ਜੋ ਹਰ ਵਕਤ ਸ਼ੁੱਧ ਭਾਵਨਾ ਹੈ, ਸ਼ੁੱਧ ਨੀਅਤ ਹੈ। ਪਵਿੱਤਰ ਵਿਚਾਰ ਹਨ, ਕਿਰਤ ਦੇ ਵਿਚ

ਉਹੀ ਉਹਨਾਂ ਕੋਲੋਂ ਪ੍ਰਗਟ ਹੁੰਦੇ ਹਨ। ਵਿਚਾਰ ਦੇ ਵਿਚ ਤਾਂ ਹਰ ਵਕਤ ਸ਼ੁੱਧੀ ਚੱਲਦੀ ਰਹਿੰਦੀ ਹੈ, ਪਵਿੱਤਰਤਾ ਚੱਲਦੀ ਰਹਿੰਦੀ ਹੈ। ਕ੍ਰਿਤ ਵਿਚ ਉਦੋਂ ਪ੍ਰਗਟ ਹੁੰਦੀ ਹੈ ਜਿਥੇ ਕਿਧਰੇ ਲੋੜ ਹੋਵੇ। ਕਿਉਂਕਿ ਮਨੁੱਖ ਦੇ ਹਰ ਵਕਤ ਹੱਥ ਨਹੀਂ ਚੱਲ ਸਕਦੇ। ਹਰ ਵਕਤ ਪੈਰ ਨਹੀਂ ਚੱਲ ਸਕਦੇ। ਹਰ ਵਕਤ ਜ਼ਬਾਨ ਨਹੀਂ ਚੱਲ ਸਕਦੀ, ਪਰ ਹਰ ਵਕਤ ਹਿਰਦੇ ਵਿਚ ਸ਼ੁੱਧੀ ਰਹਿ ਸਕਦੀ ਹੈ। ਹਰ ਵਕਤ ਭਾਵਨਾ ਸ਼ੁੱਧ ਰਹਿ ਸਕਦੀ ਹੈ। ਹਰ ਵਕਤ ਹਿਰਦੇ ਵਿਚ ਸੰਤੋਖ ਰਹਿ ਸਕਦਾ ਹੈ। ਹਰ ਵਕਤ ਮਨੁੱਖ ਦੇ ਅੰਦਰ ਦਇਆ ਰਹਿ ਸਕਦੀ ਹੈ, ਪਰ ਹਰ ਵਕਤ ਤਾਂ ਹੱਥ ਸੇਵਾ ਨਹੀਂ ਕਰ ਸਕਦੇ। ਧਿਆਨ ਦੇਣਾ ਚਾਲ ਦੇ ਵਿਚ ਹਰ ਵਕਤ ਸ਼ੁੱਧੀ ਚੱਲਦੀ ਰਹਿੰਦੀ ਹੈ ਅਵਤਾਰੀ ਪੁਰਸ਼ ਦੇ। ਭਗਤ ਦੇ ਅੰਦਰ, ਸੰਤ ਦੇ ਅੰਦਰ, ਗੁਰਮੁਖ ਦੇ ਅੰਦਰ, ਗਿਆਨੀ ਦੇ ਅੰਦਰ ਭਾਵਨਾ ਦੇ ਵਿਚ ਹਰ ਵਕਤ ਪਵਿੱਤਰਤਾ, ਵਿਚਾਰਾਂ ਦੇ ਵਿਚ ਹਰ ਵਕਤ ਸ਼ੁੱਧੀ ਹੈ। ਕ੍ਰਿਤ ਦੇ ਵਿਚ ਕਿਧਰੇ ਕਿਧਰੇ ਪ੍ਰਗਟ ਹੁੰਦੀ ਹੈ, ਜਿਥੇ ਲੋੜ ਪੈ ਜਾਏ।

ਦੂਸਰਾ, ਭਾਵਨਾ ਤਾਂ ਸ਼ੁੱਧ ਹੈ। ਨੀਅਤ ਤਾਂ ਸ਼ੁੱਧ ਹੈ। ਵਿਚਾਰਾਂ ਦੇ ਵਿਚ ਪਵਿੱਤਰਤਾ ਤਾਂ ਹੈ ਪਰ ਕ੍ਰਿਤ ਕਦੀ ਕਦੀ ਗ਼ਲਤ ਵੀ ਹੋ ਜਾਂਦੀ ਹੈ। ਕ੍ਰਿਤ ਕਦੀ ਕਦੀ ਅਸ਼ੁੱਧ ਵੀ ਹੋ ਜਾਂਦੀ ਹੈ। ਇਤਿਹਾਸ ਦੇ ਵਿਚ ਇਸ ਤਰ੍ਹਾਂ ਦੇ ਹਜ਼ਾਰਾਂ ਪੰਨੇ ਭਰੇ ਪਏ ਹਨ ਕਿ ਬੜੇ ਬੜੇ ਸੰਤ ਪੁਰਸ਼ਾਂ ਤੋਂ, ਬ੍ਰਹਮ ਗਿਆਨੀਆਂ ਤੋਂ, ਅਵਤਾਰਾਂ ਤੋਂ ਵੀ ਕਿਧਰੇ ਕਿਧਰੇ ਕ੍ਰਿਤ ਗ਼ਲਤ ਹੋਈ ਹੈ। ਇਕ ਇਕ ਦਾ ਜਦ ਮੈਂ ਜ਼ਿਕਰ ਕਰਾਂਗਾ ਤਾਂ ਲੰਬਾ ਚੌੜਾ ਇਤਿਹਾਸ ਹੈ। ਛੋਟਾ ਵਰਨਣ ਹੈ ਕਿ ਜਿਨ੍ਹਾਂ ਨੂੰ ਸਿਰਮੌਰ ਦੇਵਤੇ ਕਹਿੰਦੇ ਹਨ - ਬ੍ਰਹਮਾ, ਵਿਸ਼ਨੂੰ, ਮਹੇਸ਼, ਕ੍ਰਿਤ ਵਿਚ ਇਹਨਾਂ ਕੋਲੋਂ ਵੀ ਕਿਧਰੇ ਕਿਧਰੇ ਭੁੱਲ ਹੋਈ ਹੈ। ਕ੍ਰਿਤ ਕਿਧਰੇ ਕਿਧਰੇ ਇਹਨਾਂ ਦੀ ਵੀ ਗ਼ਲਤ ਹੋਈ ਹੈ। ਭਾਈ ਗੁਰਦਾਸ ਜੀ ਨੇ ਵੀ ਲੰਬਾ ਚੌੜਾ ਜ਼ਿਕਰ ਕੀਤਾ ਹੈ, ਪਰ ਮੈਂ ਫੇਰ ਅਰਜ਼ ਕਰ ਦਿਆਂ ਕਿ ਨਿਯਮ ਦੇ ਤੱਲ 'ਤੇ, ਵਿਚਾਰ ਦੇ ਤੱਲ 'ਤੇ, ਭਾਵਨਾ ਦੇ ਤੱਲ 'ਤੇ ਇਹ ਸ਼ੁੱਧ ਲੋਕ ਹਨ। ਕ੍ਰਿਤ ਕਦੀ-ਕਦੀ ਗ਼ਲਤ ਹੋ ਜਾਂਦੀ ਹੈ। ਜਿਵੇਂ ਬਾਰਾਮੂਲਾ ਦੀ ਉਹ ਮਾਈ, ਜ਼ਬਾਨ ਨਾਲ ਬਾਰ-ਬਾਰ ਉਹ ਗ਼ਲਤ ਪਈ ਬੋਲਦੀ ਹੈ। ਤੁਸੀਂ ਪੱਤਤ ਮੈਂ ਪੱਤਤ ਪਾਵਨ, ਤੁਸੀਂ ਪੱਤਤ ਮੈਂ ਪੱਤਤ ਪਾਵਨ। ਇਸ ਦੀ ਕ੍ਰਿਤ ਗ਼ਲਤ ਹੈ, ਭਾਵਨਾ ਗ਼ਲਤ ਨਹੀਂ। ਜਿਵੇਂ ਦਸਰਥ ਸਰਵਨ ਕੁਮਾਰ ਨੂੰ ਮਾਰ ਬੈਠਦਾ ਹੈ, ਪਰ ਸਰਵਨ ਕੁਮਾਰ ਨੂੰ ਮਾਰਨ ਦਾ ਉਸਦਾ ਕੋਈ ਇਰਾਦਾ ਨਹੀਂ ਸੀ। ਕੋਈ ਉਸ ਦੀ ਨੀਅਤ ਨਹੀਂ ਸੀ। ਕੋਈ ਉਸ ਨੇ ਸੋਚਿਆ ਨਹੀਂ ਸੀ। ਹੋ ਗਈ ਕ੍ਰਿਤ ਗ਼ਲਤ ਪਰ ਭਾਵਨਾ ਠੀਕ ਹੈ। ਵਿਚਾਰ ਠੀਕ ਹਨ। ਵਿਚਾਰ ਦੇ ਵਿਚ ਸਾਧੂ ਦੇ, ਗੁਰਮੁਖ ਦੇ ਹਰ ਵਕਤ ਸ਼ੁੱਧੀ ਚੱਲਦੀ ਰਹਿੰਦੀ ਹੈ। ਕਦੀ ਕਦੀ ਕ੍ਰਿਤ ਗ਼ਲਤ ਹੋ ਜਾਂਦੀ ਹੈ ਤਾਂ ਪ੍ਰਭੂ ਤੇ ਮਾਫ਼ ਕਰਦਾ ਹੈ। ਗੁਰੂ ਤਾਂ ਮਾਫ਼ ਕਰਦਾ ਹੈ ਪਰ ਸਮਾਜ ਕਈ ਦਫ਼ਾ ਨਹੀਂ ਮਾਫ਼ ਕਰਦਾ। ਸਮਾਜ ਇਲਜ਼ਾਮ ਲਾ ਦੇਂਦਾ ਹੈ ਤੇ ਕਾਨੂੰਨ ਦੀ ਗਰਿਫ਼ਤ ਵਿਚ ਜੇਕਰ ਆ ਜਾਏ ਤਾਂ ਕਾਨੂੰਨ ਸਜ਼ਾ ਵੀ ਦੇਂਦਾ ਹੈ।

ਹਰ ਵਕਤ ਅਸ਼ੁੱਧੀ ਹੈ। ਵਿਚਾਰ ਵਿਚ ਤਾਂ ਹਰ ਵਕਤ ਮੈਲ ਹੈ। ਸੋਚਣੀ ਦੇ ਵਿਚ ਤਾਂ

ਹਰ ਵਕਤ ਮੈਲ ਹੈ। ਨੀਅਤ ਤਾਂ ਹਰ ਵਕਤ ਭੈੜੀ ਹੈ। ਕ੍ਰਿਤ ਚੰਗੀ ਹੈ। ਜੋ ਬਾਹਰੋਂ ਕਰਦਾ ਹੈ, ਚੰਗਾ ਕਰਦਾ ਹੈ। ਸੇਵਾ ਕਰਦਾ ਹੈ, ਦਾਨ ਕਰਦਾ ਹੈ, ਪੁੰਨ ਕਰਦਾ ਹੈ। ਗਿਆਨੀ ਵੀ ਹੈ, ਕੀਰਤਨੀਆ ਵੀ ਹੈ, ਪਾਠੀ ਵੀ ਹੈ, ਸੇਵਾ ਵੀ ਕਰਦਾ ਹੈ, ਬਥੇਰਾ ਕੁਝ ਕਰਦਾ ਹੈ। ਕ੍ਰਿਤ ਚੰਗੀ ਹੈ ਅਤੇ ਤਕਰੀਬਨ ਹਰ ਵਕਤ ਕ੍ਰਿਤ ਚੰਗੀ ਕਰਦਾ ਹੈ, ਪਰ ਹਰ ਵਕਤ ਵੀਚਾਰ ਮਾੜੇ ਚੱਲਦੇ ਹਨ। ਕ੍ਰਿਤ ਜੋ ਕੁਛ ਵੀ ਕਰਦਾ ਹੈ, ਠੀਕ ਕਰਦਾ ਹੈ, ਪਰ ਸੋਚਣਾ ਜੋ ਕੁਛ ਵੀ ਹੈ, ਗ਼ਲਤ ਸੋਚਦਾ ਹੈ। ਕ੍ਰਿਤ ਜਿਹੜੀ ਵੀ ਹੈ ਨਿਰਮਲ ਹੈ ਪਰ ਭਾਵਨਾ ਜਿਤਨੀ ਵੀ ਹੈ, ਮੈਲੀ ਹੈ। ਅਸ਼ੁੱਧੀ ਇਸੇ ਨੂੰ ਗੁਰਬਾਣੀ ਕਹਿ ਦੇਂਦੀ ਹੈ। ਪਾਖੰਡ ਹੈ, ਪਾਖੰਡ ਹੈ। ਇਹ ਬਾਹਰੋਂ ਨਿਰਮਲ ਹਨ ਅਤੇ ਅੰਦਰੋਂ ਮੈਲੇ ਹਨ। ਜੀਉ ਮੈਲੇ ਹਨ, ਅੰਦਰੋਂ ਮੈਲੇ ਹਨ, ਜਿਸ ਦਾ ਲੰਬਾ ਚੌੜਾ ਖ਼ੁਲਾਸਾ ਧੰਨ ਗੁਰੂ ਅਮਰਦਾਸ ਜੀ ਨੇ ਅਨੰਦ ਸਾਹਿਬ ਦੀ ਬਾਣੀ ਵਿਚ ਕਰ ਦਿੱਤਾ ਹੈ। ਇਹ ਤਾਂ ਜੁਆਰੀਏ ਹਨ। ਜੂਏ ਵਿਚ ਤਾਂ ਆਪਣਾ ਜੀਵਨ ਹੀ ਹਾਰ ਛੱਡਦੇ ਹਨ। ਸਿਰਫ਼ ਕ੍ਰਿਤ ਠੀਕ ਹੈ ਪਰ ਸਮਾਜ ਤੇ ਕਾਨੂੰਨ ਕ੍ਰਿਤ ਦੇਖਦਾ ਹੈ ਤੇ ਉਹਨਾਂ ਦਾ ਸਨਮਾਨ ਵੀ ਬਣਿਆ ਰਹਿੰਦਾ ਹੈ। ਉਹ ਦਾਨੀ ਵੀ ਬਣੇ ਰਹਿੰਦੇ ਹਨ। ਗਿਆਨੀ ਵੀ ਬਣੇ ਰਹਿੰਦੇ ਹਨ। ਗੁਰਮੁਖ ਵੀ ਬਣੇ ਰਹਿੰਦੇ ਹਨ। ਸੇਵਾਦਾਰ ਵੀ ਬਣੇ ਰਹਿੰਦੇ ਹਨ। ਸਮਾਜ ਉਹਨਾਂ ਦਾ ਸਨਮਾਨ ਵੀ ਕਰਦਾ ਹੈ ਬਈ ਬੜਾ ਕੁਛ ਹੈ। ਬੜਾ ਦਾਨ ਪੁੰਨ ਹੈ, ਬੜਾ ਗਿਆਨੀ ਹੈ, ਬੜਾ ਪਾਠੀ ਹੈ, ਪਰ ਨੀਅਤ ਹਰ ਵਕਤ ਮਾੜੀ, ਸੋਚਣੀ ਹਰ ਵਕਤ ਗ਼ਲਤ, ਵਿਚਾਰ ਹਰ ਵਕਤ ਗ਼ਲਤ, ਐਸੇ ਲੋਕ ਪ੍ਰਮਾਤਮਾ ਦੀ ਦਰਗਾਹ ਵਿਚ ਕਾਬਲੇ ਕਬੂਲ ਨਹੀਂ। ਪ੍ਰਭੂ ਦੇ ਦਵਾਰ ਇਹਨਾਂ ਲਈ ਬੰਦ ਹਨ ਪਰ ਸਮਾਜ ਦੇ ਦਰਵਾਜ਼ੇ ਹਰ ਵਕਤ ਖੁੱਲ੍ਹੇ ਹਨ ਅਤੇ ਦੁਨੀਆਂ ਵਿਚ ਸਭ ਤੋਂ ਜ਼ਿਆਦਾ ਵੱਡੀ ਸ਼੍ਰੇਣੀ ਵੀ ਇਹੀ ਹੈ। ਇਸੇ ਨੂੰ ਪਾਖੰਡ ਕਹਿੰਦੇ ਹਨ।

*ਕਰਮ ਧਰਮ ਪਾਖੰਡ ਜੋ ਦੀਸਹਿ* (ਅੰਗ ੭੪੭)

ਇਹ ਕਰਮਾਂ 'ਤੇ ਖੜਾ ਜੋ ਧਰਮ ਹੈ, ਇਹ ਜੋ ਪਾਖੰਡ ਹੈ, ਦਿਖਾਈ ਦੇ ਰਿਹਾ ਹੈ। ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਬਾਹਰ ਦੇ ਕਰਮਾਂ 'ਤੇ ਜੋ ਕ੍ਰਿਤ 'ਤੇ ਖੜਾ ਹੈ, ਧਰਮ ਭਾਵਨਾ 'ਤੇ ਨਹੀਂ ਖੜਾ, ਵਿਚਾਰ 'ਤੇ ਨਹੀਂ ਖੜਾ, ਸਿਰਫ਼ ਕ੍ਰਿਤ 'ਤੇ ਖੜਾ ਹੈ। ਧਰਮ ਖੜਾ ਹੈ ਸਿਰਫ਼ ਬਾਹਰ ਦੀ ਕ੍ਰਿਤ 'ਤੇ, ਅੰਦਰ ਭਾਵਨਾ ਨਹੀਂ ਹੈ। ਸ਼ੁੱਧੀ ਨਹੀਂ ਹੈ। ਵਿਚਾਰ ਠੀਕ ਨਹੀਂ ਹਨ। ਨੀਅਤ ਠੀਕ ਨਹੀਂ ਹੈ। ਮੈਂ ਅੱਗੇ ਵੀ ਅਰਜ਼ ਕਰਦਾ ਹੁੰਦਾ ਹਾਂ ਕਿ ਹਿਰਦੇ ਵਿਚ ਕਪਟ ਰੱਖ ਕੇ ਵੀ ਕੀਰਤਨ ਕੀਤਾ ਜਾ ਸਕਦਾ ਹੈ। ਹਿਰਦੇ ਵਿਚ ਕਪਟ ਰੱਖ ਕੇ ਵੀ ਕਥਾ ਕੀਤੀ ਜਾ ਸਕਦੀ ਹੈ।

*ਹ੍ਰਿਦੈ ਕਪਟੁ ਮੁਖ ਗਿਆਨੀ॥ ਝੂਠੇ ਕਹਾ ਬਿਲੋਵਸਿ ਪਾਨੀ॥*

(ਅੰਗ ੬੫੬)

ਐ ਝੂਠੇ! ਪਾਣੀ ਰਿੜਕਦਾ ਪਿਆ ਹੈਂ, ਇਹਦੇ ਵਿਚੋਂ ਮੱਖਣ ਨਹੀਂ ਨਿਕਲੇਗਾ। ਕ੍ਰਿਤ ਤਾਂ ਠੀਕ ਹੈ, ਵਿਚਾਰ ਠੀਕ ਨਹੀਂ ਹੈ। ਸੋਚਣੀ ਤਾਂ ਠੀਕ ਹੈ ਨਹੀਂ, ਭਾਵਨਾ ਤਾਂ ਠੀਕ ਹੈ

ਨਹੀਂ। ਇਹ ਮੈਂ ਇਸ ਵਾਸਤੇ ਕਹਿੰਦਾ ਹਾਂ ਕਿ ਹਜ਼ਾਰਾਂ ਲੋਕੀਂ ਮੈਨੂੰ ਮਿਲੇ ਹੋਣਗੇ ਦੇਸ਼ ਵਿਦੇਸਾਂ ਵਿਚ ਕਿ ਗਿਆਨੀ ਜੀ ! ਇਤਨਾ ਦਾਨ ਕੀਤਾ ਹੈ। ਇਤਨੇ ਪਾਠ ਰਖਵਾਏ ਹਨ। ਇਤਨੇ ਲੰਗਰ ਵੀ ਚਲਾਏ ਹਨ, ਪਰ ਅਸੀਂ ਤਾਂ ਦੁਖੀ ਹਾਂ। ਘਰ ਵਿਚ ਕਲੇਸ਼ ਹੈ ਤੇ ਤੁਸੀਂ ਕਹਿੰਦੇ ਹੋ ਪ੍ਰਮਾਤਮਾ ਦਾ ਨਾਮ ਜਪੋ, ਸੁੱਖ ਹੀ ਸੁੱਖ ਮਿਲਦਾ ਹੈ। ਉਹਨਾਂ ਸੱਜਣਾਂ ਨੂੰ ਗਹਿਰਾਈ ਨਾਲ ਲਾਜ਼ਮੀ ਸਰਵਨ ਕਰਨਾ ਚਾਹੀਦਾ ਹੈ। ਜੇਕਰ ਕ੍ਰਿਤ ਸ਼ੁੱਧ ਹੈ ਤੇ ਵਿਚਾਰ ਸ਼ੁੱਧ ਨਹੀਂ ਤਾਂ ਐਸੀ ਕ੍ਰਿਤ ਦੀ ਬੁਨਿਆਦ ਕੋਈ ਨਹੀਂ ਹੈ। ਜੜ੍ਹ ਨਹੀਂ ਹੈ ਤੇ ਜਿਸ ਬੂਟੇ ਦੀ ਜੜ੍ਹ ਹੀ ਕੋਈ ਨਹੀਂ ਤਾਂ ਫੁੱਲ ਕਿਥੋਂ ? ਸੁੱਖ ਸ਼ਾਂਤੀ ਕਿਥੋਂ ? ਅਨੰਦ ਕਿਥੋਂ ? ਵਿਚਾਰ ਵਿਚ ਤਾਂ ਹਰ ਵਕਤ ਅਸ਼ੁੱਧੀ ਚਲਦੀ ਰਹਿੰਦੀ ਹੈ। ਇਹ ਪਾਖੰਡ ਅਤੇ ਇਸ ਬੰਦੇ ਦਾ ਸਾਰਾ ਭਰਮ ਕ੍ਰਿਤ 'ਤੇ ਖੜਾ ਹੈ। ਬਾਹਰ ਦੀ ਕ੍ਰਿਤ 'ਤੇ ਖੜਾ ਹੈ।

*ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ*
*ਨਹੀ ਹਰਿ ਹਰਿ ਭੀਜੈ ਰਾਮ ਰਾਜੇ॥*
*ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥*

(ਆਸਾ ਦੀ ਵਾਰ)



ਅੰਦਰ ਕਪਟ ਹੈ, ਵਿਕਾਰ ਹੈ। ਇਸ ਤਰ੍ਹਾਂ ਰੋਣ ਪਿਟਣ ਨਾਲ ਕੀਰਤਨ ਕੀਤਾ ਭਾਵ ਇਸ ਰੋਣ ਪਿੱਟਣ ਨਾਲ ਕੀ ਹੋਣਾ ਹੈ, ਕੁਛ ਵੀ ਨਹੀਂ। ਕੀਰਤਨ ਕਦੇ ਕਦੇ ਹੁੰਦਾ ਹੈ, ਰੋਣਾ ਪਿੱਟਣਾ ਹੀ ਚੱਲਦਾ ਹੈ। ਗੁਸਤਾਖੀ ਮਾਫ਼ ! ਹੋਰ ਤੇ ਮੈਂ ਜ਼ਿਆਦਾ ਨਾ ਆਖਾਂ ਪਤਾ ਨਹੀਂ ਮੈਂ ਫਿਰ ਦੁਹਰਾ ਦੇਵਾਂ। ਹਾਜ਼ਮਾ ਕਿਤਨਾ ਹੈ, ਕਿੰਨੀ ਗੱਲ ਪਚਾਉਗੇ। ਰੋਣਾ ਪਿੱਟਣਾ ਬਥੇਰਾ ਚੱਲਦਾ ਹੈ, ਪਰ ਇਸ ਤਰ੍ਹਾਂ ਬੰਦੇ ਸਮਾਜ ਲਈ ਕਾਬਲੇ ਕਬੂਲ ਹਨ। ਬੜਾ ਮਹਾਨ ਕੀਰਤਨੀਆ ਹੈ ਜੀ, ਵਿਚਾਰਕ ਹੈ ਜੀ, ਦਾਰਸ਼ਨਿਕ ਹੈ ਜੀ। ਲਿਖਾਰੀ ਹੈ, ਕਵੀ ਹੈ। ਮੈਂ ਉਹਨਾਂ ਕਵੀਆਂ ਕੋਲੋਂ ਕੇਸਾਂ ਉੱਤੇ ਕਵਿਤਾਵਾਂ ਸੁਣੀਆਂ ਹਨ, ਜਿੰਨ੍ਹਾਂ ਦੇ ਆਪਣੇ ਕੇਸ ਕੋਈ ਨਹੀਂ ਹਨ। ਕੇਸਾਂ 'ਤੇ ਕਵਿਤਾ ਲਿਖੀ ਹੈ। ਕ੍ਰਿਤ ਬੜੀ ਸੋਹਣੀ ਹੈ। ਕਵਿਤਾ ਬੜੀ ਚੰਗੀ ਹੈ। ਅੰਮ੍ਰਿਤ ਵੇਲੇ ਦੇ ਉੱਤੇ ਉਹਨਾਂ ਬੰਦਿਆਂ ਦੇ ਲੈਕਚਰ ਸੁਣੇ ਹਨ ਜਿਹੜੇ ਖ਼ੁਦ 10 ਵਜੇ ਤੋਂ ਪਹਿਲਾਂ ਉਠਦੇ ਹੀ ਨਹੀਂ। ਹੁਣ ਬੋਲਣਾ ਤਾਂ ਕ੍ਰਿਤ ਹੈ। ਕ੍ਰਿਤ ਬੜੀ ਚੰਗੀ ਹੈ। ਬੜਾ ਸੋਹਣਾ ਭਾਸ਼ਨ ਹੈ ਅੰਮ੍ਰਿਤ ਵੇਲੇ ਦਾ। ਸਬਰ ਸੰਤੋਖ ਦੇ ਉੱਤੇ ਬੜੀਆਂ ਸੋਹਣੀਆਂ ਦਲੀਲਾਂ ਪੇਸ਼ ਕੀਤੀਆਂ ਹਨ, ਪਰ ਖ਼ੁਦ ਲੋਭ ਨਾਲ ਭਰਿਆ ਹੋਇਆ ਹੈ। ਚਰਿਤਰ ਹੀਣਤਾ ਵਿਚਾਰਾਂ ਦੇ ਵਿਚ ਤੇ ਭਾਵਨਾ ਵਿਚ ਤਾਂ ਹਰ ਵਕਤ ਅਸ਼ੁੱਧੀ ਚੱਲਦੀ ਹੈ। ਕ੍ਰਿਤ ਠੀਕ ਹੈ ਤਾਂ ਸਮਾਜ ਕਬੂਲ ਕਰਦਾ ਹੈ। ਸਮਾਜ ਕਹਿੰਦਾ ਹੈ ਬਈ ਠੀਕ ਹੈ। ਦਾਰਸ਼ਨਿਕ ਹੈ, ਫ਼ਿਲੋਸਫ਼ਰ ਹੈ, ਕੀਰਤਨੀਆ ਹੈ, ਪਾਠੀ ਹੈ, ਸੇਵਾ ਕਰਦਾ ਹੈ, ਦਾਨੀ ਹੈ, ਪੁਨੀਤ ਹੈ, ਸਮਾਜ ਵਿਚ ਪਰਤਿਸ਼ਠਾ ਹੈ, ਪਰੰਤੂ ਮੈਂ ਫਿਰ ਅਰਜ਼ ਕਰਾਂ ਕਿ ਪ੍ਰਮਾਤਮਾ ਦੀ ਦਰਗਾਹ ਵਿਚ ਪਰਤਿਸ਼ਠਾ ਨਹੀਂ ਹੈ। ਪ੍ਰਮਾਤਮਾ ਨੂੰ ਕਬੂਲ ਨਹੀਂ ਹੈ। ਇਸ ਦੇ ਵਿਚਾਰ ਠੀਕ ਨਹੀਂ, ਨੀਅਤ ਠੀਕ

ਨਹੀਂ, ਭਾਵਨਾ ਠੀਕ ਨਹੀਂ, ਦੂਜੇ ਨੂੰ ਨਹੀਂ ਪਤਾ ਚੱਲਦਾ, ਇਸ ਵਾਸਤੇ ਦੂਜੇ ਬੰਦੇ ਨੂੰ ਕੋਈ ਹੱਕ ਨਹੀਂ ਕਿਸੇ ਬਾਰੇ ਫ਼ੈਸਲਾ ਕਰਨ ਦਾ।

*ਪੁੰਨੀ ਪਾਪੀ ਆਖਣੁ ਨਾਹਿ॥*
*ਕਰਿ ਕਰਿ ਕਰਣਾ ਲਿਖਿ ਲੈ ਜਾਹੁ॥*

(ਜਪੁ ਜੀ ਸਾਹਿਬ)

ਜੋ ਮਨ ਨਾਲ ਕੀਤਾ ਜਾਂਦਾ ਹੈ, ਅੰਦਰ ਲਿਖਿਆ ਜਾਂਦਾ ਹੈ ਬਾਕਾਇਦਾ। ਸੰਸਕਾਰ ਬਣ ਜਾਂਦੇ ਹਨ ਬਾਕਾਇਦਾ। ਚੰਗੀ ਕ੍ਰਿਤ ਹੋ ਰਹੀ ਹੈ, ਕ੍ਰਿਤ ਬਹੁਤ ਅੱਛੀ ਹੈ। ਇਹ ਭਾਵਨਾ ਠੀਕ ਨਹੀਂ ਹੈ, ਇਹ ਕ੍ਰਿਤ ਅੰਦਰ ਨਹੀਂ ਲਿਖੀ ਜਾਏਗੀ। ਕਿਉਂਕਿ ਲਿਖਿਆ ਜਾਣਾ ਸੀ ਹਿਰਦੇ ਵਿਚ, ਉਥੇ ਤਾਂ ਅਸ਼ੁੱਧੀ ਚੱਲ ਰਹੀ ਹੈ, ਮੈਲ ਚੱਲ ਰਹੀ ਹੈ। ਅੰਤਸ਼ਕਰਨ ਵਿਚ ਲਿਖਿਆ ਜਾਣਾ ਸੀ। ਉਹ ਸੰਸਕਾਰ ਨਹੀਂ ਬਣੇ ਕਿਉਂਕਿ ਮਨ ਨਾਲ ਕੀਤਾ ਹੀ ਨਹੀਂ। ਇਕ ਚੌਥੀ ਸ਼੍ਰੇਣੀ ਹੈ, ਵਿਚਾਰਾਂ ਵਿਚਾਰਾਂ ਵਿਚ ਵੀ ਹਰ ਵਕਤ ਅਸ਼ੁੱਧੀ ਚੱਲਦੀ ਰਹਿੰਦੀ ਹੈ। ਕ੍ਰਿਤ ਵਿਚ ਵੀ ਹਰ ਵਕਤ ਅਸ਼ੁੱਧੀ ਚੱਲਦੀ ਰਹਿੰਦੀ ਹੈ। ਹਰ ਵਕਤ ਤਕਣੀ ਵੀ ਭੈੜੀ। ਬੋਲਣਾ ਵੀ ਭੈੜਾ, ਕਰਨਾ ਵੀ ਭੈੜਾ, ਸੋਚਣਾ ਵੀ ਭੈੜਾ, ਵਿਚਾਰ ਵੀ ਭੈੜੇ, ਨੀਅਤ ਵੀ ਭੈੜੀ, ਐਸਾ ਮਨੁੱਖ ਨਾ ਸਮਾਜ ਨੂੰ ਕਬੂਲ, ਨਾ ਪ੍ਰਮਾਤਮਾ ਨੂੰ ਕਬੂਲ। ਨਾ ਲੋਕ ਵਿਚ ਥਾਂ, ਨਾ ਪ੍ਰਲੋਕ ਵਿਚ ਥਾਂ, ਇਸ ਤੋਂ ਪਹਿਲਾਂ ਵਾਲਾ ਕਿਉਂਕਿ ਕ੍ਰਿਤ ਠੀਕ ਹੈ। ਸਮਾਜ ਵਿਚ ਥਾਂ ਹੈ, ਪ੍ਰਮਾਤਮਾ ਵਿਚ ਥਾਂ ਨਹੀਂ। ਪਹਿਲੇ ਵਾਲੇ ਤੋਂ ਕ੍ਰਿਤ ਵੀ ਠੀਕ, ਵਿਚਾਰ ਵੀ ਠੀਕ, ਸਮਾਜ ਵੀ ਸਨਮਾਨ ਦੇਂਦਾ ਹੈ। ਪ੍ਰਭੂ ਵੀ ਸਨਮਾਨ ਦੇਂਦਾ ਹੈ। ਵਿਚਾਰ ਠੀਕ ਹਨ, ਭਾਵਨਾ ਠੀਕ ਹੈ, ਨੀਅਤ ਠੀਕ ਹੈ, ਕ੍ਰਿਤ ਕਦੀ ਕਦੀ ਗ਼ਲਤ ਹੋ ਜਾਂਦੀ ਹੈ ਤਾਂ ਸਮਾਜ ਉਂਗਲ ਉਠਾ ਦੇਂਦਾ ਹੈ। ਸਮਾਜ ਇਲਜ਼ਾਮ ਲਾ ਦੇਂਦਾ ਹੈ। ਕਾਨੂੰਨ ਵੀ ਹਰਕਤ ਵਿਚ ਆ ਸਕਦਾ ਹੈ। ਪਰ ਪ੍ਰਮਾਤਮਾ ਦੀਆਂ ਨਜ਼ਰਾਂ ਵਿਚ ਕਾਬਲੇ ਕਬੂਲ ਨਹੀਂ।

ਮੂਲ ਗੱਲ ਧਰਮ ਖੜਾ ਹੈ ਕੁਝ ਗੁਣਾਂ 'ਤੇ। ਗੁਣ ਅੰਦਰ ਵੱਸਦੇ ਹਨ ਜਾਂ ਇੰਝ ਕਹਿ ਲਉ, ਗੁਣਾਂ ਵਿਚ ਵੀ ਕੁਝ ਭਾਵਨਾ ਹੈ। ਕੁਝ ਵਿਚਾਰ ਹਨ। ਕੁਝ ਸੋਚਣੀ ਹੈ। ਇੰਝ ਕਹਿ ਲਉ, ਜੋ ਮੇਰੀ ਸੋਚਣੀ ਵਿਚ ਨਹੀਂ, ਜੋ ਮੇਰੀ ਯਾਦ ਵਿਚ ਨਹੀਂ, ਜੋ ਮੇਰੀ ਨੀਅਤ ਵਿਚ ਨਹੀਂ, ਉਹ ਹੋ ਵੀ ਨਹੀਂ ਸਕਦਾ। ਇਹ ਵੀ ਮੈਂ ਅਰਜ਼ ਕਰ ਦਿਆਂ ਕਿ ਧਰਮ ਖੜਾ ਹੈ ਕੁਝ ਗੁਣਾਂ 'ਤੇ। ਸਾਰੀ ਦੁਨੀਆਂ ਵਿਚ ਧਰਮ ਦਾ ਇਕ ਲਿਬਾਸ ਵੀ ਹੈ। ਲਿਬਾਸ ਤਾਂ ਧਾਰਮਿਕ ਪਹਿਨ ਲਿਆ ਪਰ ਰੱਬੀ ਗੁਣ ਕੋਈ ਵੀ ਨਹੀਂ। ਇਹ ਵੇਸ਼ਵਾ ਦਾ ਸ਼ਿੰਗਾਰ ਹੈ, ਹੋਰ ਕੁਝ ਵੀ ਨਹੀਂ ਕਿਉਂਕਿ ਖਸਮ ਤਾਂ ਹੈ ਕੋਈ ਨਹੀਂ। ਰੱਬੀ ਗੁਣ ਅੰਦਰ ਹਨ। ਲਿਬਾਸ ਪਹਿਨ ਲਿਆ ਹੈ ਤਾਂ ਇਹ ਸੁਹਾਗਣਾਂ ਦਾ ਸ਼ਿੰਗਾਰ ਹੈ। ਦੈਵੀ ਗੁਣ ਅੰਦਰ ਹਨ, ਪ੍ਰਭੂ ਦੇ ਗੁਣ ਅੰਦਰ ਹਨ, ਧਾਰਮਿਕ ਲਿਬਾਸ ਹੈ। ਮੌਲਵੀ ਹੈ, ਆਲਮ ਫ਼ਾਜ਼ਿਲ ਹੈ। ਪੀਰ ਸਾਈਂ ਹੈ ਪਰ ਲਿਬਾਸ ਕਰ ਕੇ ਨੀਅਤ ਠੀਕ ਨਹੀਂ, ਭਾਵਨਾ ਠੀਕ ਨਹੀਂ, ਇਹ ਤਾਂ ਵੇਸ਼ਵਾ ਦਾ ਸ਼ਿੰਗਾਰ ਹੈ। ਸੰਤ ਲੱਗ

ਰਿਹਾ ਹੈ। ਭਗਵਾ ਭੇਸ ਹੈ। ਹੱਥ ਦੇ ਵਿਚ ਮਾਲਾ ਹੈ। ਬੈਰਾਗੀ ਹੈ, ਸੰਨਿਆਸੀ ਹੈ, ਬ੍ਰਹਮਚਾਰੀ ਹੈ, ਜੋਗੀ ਹੈ, ਭਾਵਨਾ ਠੀਕ ਨਹੀਂ, ਵਿਚਾਰ ਠੀਕ ਨਹੀਂ, ਰੱਬੀ ਗੁਣ ਕੋਈ ਨਹੀਂ, ਇਹ ਤਾਂ ਵੇਸ਼ਵਾ ਦਾ ਸ਼ਿੰਗਾਰ ਹੈ। ਗਿਆਨੀਆਂ ਵਾਲਾ ਲਿਬਾਸ ਪਹਿਨਿਆ ਹੋਇਆ ਹੈ। ਪਾਠੀਆਂ ਵਾਲਾ ਲਿਬਾਸ ਪਹਿਨਿਆ ਹੋਇਆ ਹੈ। ਲੋਕੀਂ ਗਿਆਨੀ ਜੀ, ਗਿਆਨੀ ਜੀ ਕਰਕੇ ਕਹਿੰਦੇ ਹਨ, ਗੁਰਮੁਖ ਕਹਿੰਦੇ ਹਨ ਪਰ ਨੀਅਤ ਬਿਲਕੁਲ ਭੈੜੀ, ਵਿਚਾਰ ਬਿਲਕੁਲ ਗ਼ਲਤ, ਭਾਵਨਾ ਬਿਲਕੁਲ ਅਸ਼ੁੱਧ, ਇਹ ਤਾਂ ਵੇਸਵਾ ਦਾ ਸ਼ਿੰਗਾਰ ਹੈ। ਇਹ ਤਾਂ ਪਾਖੰਡ ਹੈ। ਲਿਬਾਸ ਕਰਕੇ ਧਾਰਮਿਕ ਹੋ ਜਾਣਾ ਬੜਾ ਸੌਖਾ ਹੈ। ਰੱਬੀ ਗੁਣਾਂ ਕਰਕੇ ਧਾਰਮਿਕ ਹੋ ਜਾਣਾ ਬੜਾ ਔਖਾ ਹੈ। ਉਹ ਤਾਂ ਸਾਧਨਾਂ ਨਾਲ ਪ੍ਰਾਪਤ ਹੋਣਗੇ। ਲਿਬਾਸ ਵੀ ਮੈਂ ਚੰਦ ਪੈਸਿਆਂ ਦਾ ਕੱਪੜਾ ਲਿਆ। ਸਿਲਵਾ ਲਿਆ, ਪਹਿਨ ਲਿਆ। ਧਾਰਮਿਕ ਹੋ ਗਿਆ। ਮੈਂ ਗਿਆਨੀ ਹੋ ਗਿਆ। ਮੈਂ ਸੰਨਿਆਸੀ ਹੋ ਗਿਆ। ਮੈਂ ਬੈਰਾਗੀ ਹੋ ਗਿਆ। ਮੈਂ ਪੀਰ ਸਾਈਂ ਹੋ ਗਿਆ। ਮੈਂ ਵਲੀ ਅੱਲ੍ਹਾ ਹੋ ਗਿਆ। ਮੈਂ ਮੌਲਵੀ ਹੋ ਗਿਆ। ਇਹ ਤਾਂ ਸੌਖਾ ਕੰਮ ਹੈ, ਸਾਰੀ ਦੁਨੀਆਂ ਹੋ ਜਾਂਦੀ ਹੈ। ਸਾਧਨਾ ਕਰਕੇ ਧਾਰਮਿਕ ਹੋ ਜਾਣਾ ਕਠਿਨ ਹੈ। ਉਹਨਾਂ ਗੁਣਾਂ ਦੇ ਵਿਚੋਂ ਜਿਹੜੇ ਬੁਨਿਆਦੀ ਗੁਣ ਹਨ, ਅੱਜ ਦੇ ਇਸ ਮਹਾਂ ਵਾਕ ਵਿਚ ਪੰਜਵੇਂ ਗੁਰੂ ਨਾਨਕ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਜੋ ਅੱਜ ਦਾ ਹੁਕਮਨਾਮਾ ਆਇਆ ਹੈ, ਮੁੱਖਵਾਕ ਆਇਆ ਹੈ, ਉਸ ਦੇ ਵਿਚ ਮੇਰੇ ਪਾਤਿਸ਼ਾਹ ਨੇ ਵਰਨਣ ਕੀਤੇ ਹਨ। ਤੁਛ ਬੁੱਧੀ ਅਨੁਸਾਰ ਮੈਂ ਅੱਖਰੀ ਅਰਥ ਭਾਵ ਅਰਥ ਤੁਹਾਡੇ ਸਾਹਮਣੇ ਰੱਖ ਕੇ ਫੇਰ ਆਪ ਕੋਲੋਂ ਛੁੱਟੀਆਂ ਲਵਾਂਗਾ। ਇਕ ਦਫ਼ਾ ਪਿਆਰ ਨਾਲ ਆਖੋ ਸਤਿਨਾਮ ਸ੍ਰੀ ਵਾਹਿਗੁਰੂ !



ਸੋਰਠਿ ਮਹਲਾ ੫ ॥

*ਗਰੀਬੀ ਗਦਾ ਹਮਾਰੀ ॥*

*ਖੰਨਾ ਸਗਲ ਰੇਨੁ ਛਾਰੀ ॥*

ਗਰੀਬੀ ਤੋਂ ਮੁਰਾਦ ਲਵਾਂਗੇ ਨਿਰਮਾਨਤਾ। ਕਹਿੰਦੇ ਹਨ ਗੁਣਾਂ ਵਿਚੋਂ ਇਹ ਸਿਰਮੌਰ ਗੁਣ ਹੈ। ਜੇਕਰ ਨਿਰਮਾਨਤਾ ਗੁਣਾਂ ਵਿਚੋਂ ਸਿਰਮੌਰ ਹੈ ਤਾਂ ਅਹੰਕਾਰ ਔਗੁਣਾਂ ਵਿਚੋਂ ਸਿਰਮੌਰ ਔਗੁਣ ਹੈ। ਇਸ ਨੂੰ ਇਸ ਤਰ੍ਹਾਂ ਲੈਣਾ। ਜੇਕਰ ਸਾਰੇ ਗੁਣਾਂ ਦਾ ਤੱਤ ਨਿਚੋੜ ਨਿਰਮਾਨਤਾ ਹੈ-

*ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥*

(ਅੰਗ ੪੭੦)

ਤੇ ਸਾਰੇ ਔਗੁਣਾਂ ਦਾ ਤੱਤ ਹੈ ਅਹੰਕਾਰ। ਅਹੰਕਾਰੀ ਮਨੁੱਖ ਕਠੋਰ ਹੋਵੇਗਾ। ਹੰਕਾਰੀ ਮਨੁੱਖ ਜ਼ਾਲਿਮ ਹੋਵੇਗਾ। ਅਹੰਕਾਰੀ ਲੋਭੀ ਲਾਜ਼ਮੀ ਹੋਵੇਗਾ। ਅਹੰਕਾਰੀ ਕਾਮੀ ਲਾਜ਼ਮੀ ਹੋਵੇਗਾ। ਉਹਦੀ ਵਾਸ਼ਨਾ ਵੀ ਅਸੀਮ ਹੋਵੇਗੀ। ਉਹਦਾ ਲੋਭ ਵੀ ਅਸੀਮ ਹੋਵੇਗਾ। ਕਿਧਰੇ ਹੰਕਾਰੀ ਕੋਲ ਸ਼ਕਤੀ ਵਧੇਗੀ ਤਾਂ ਆਪਣੀ ਸ਼ਕਤੀ ਦਾ ਉਪਯੋਗ ਕਿਸ ਤਰ੍ਹਾਂ ਕਰੇਗਾ -

ਆਪਣੇ ਲੋਭ ਨੂੰ ਵਧਾਉਣ ਵਿਚ ਤੇ ਪੂਰਤੀ ਕਰਨ ਵਿਚ, ਆਪਣੀ ਵਾਸ਼ਨਾ ਨੂੰ ਵਧਾਉਣ ਵਿਚ ਤੇ ਪੂਰਤੀ ਕਰਨ ਵਿਚ। ਦੁਰ ਉਪਯੋਗ ਇਸ ਤਰ੍ਹਾਂ ਕਰੇਗਾ। ਮੈਂ ਹੈਰਾਨ ਹੋ ਜਾਂਦਾ ਹਾਂ ਕਿ ਨਿਜ਼ਾਮ ਹੈਦਰਾਬਾਦ ਦੀਆਂ ਛੇ ਸੌ ਬੇਗਮਾਂ ਸਨ। ਗੁਜ਼ਰੇ ਹੋਏ ਮਹਾਰਾਜ ਪਟਿਆਲਾ ਦੀਆਂ 400 ਮਹਾਰਾਣੀਆਂ ਸਨ। ਸ਼ਕਤੀ ਵਧੇਗੀ ਤਾਂ ਹੰਕਾਰੀ ਮਨੁੱਖ ਦੀ ਵਾਸ਼ਨਾ ਵੀ ਵਧੇਗੀ, ਹੰਕਾਰੀ ਮਨੁੱਖ ਦਾ ਲੋਭ ਵੀ ਵਧੇਗਾ ਅਤੇ ਉਹ ਆਪਣੀ ਸ਼ਕਤੀ ਦਾ ਦੁਰ ਉਪਯੋਗ ਕਰੇਗਾ ਆਪਣੇ ਲੋਭ ਦੀ ਪੂਰਤੀ ਲਈ, ਆਪਣੀ ਵਾਸ਼ਨਾ ਦੀ ਪੂਰਤੀ ਲਈ। ਇਸ ਵਾਸਤੇ ਅਹੰਕਾਰੀ ਮਹਾਂ ਮੂਰਖ ਹੈ। ਮਹਾਂ ਮੂਰਖ ਅਚੇਤ ਹੈ, ਸੁਚੇਤ ਨਹੀਂ। ਅਹੰਕਾਰੀ ਮਨੁੱਖ ਕੋਲ ਕੋਈ ਗੁਣ ਨਹੀਂ ਰਹਿ ਜਾਂਦਾ। ਕਿਉਂਕਿ ਗੁਣ ਪ੍ਰਮਾਤਮਾ ਕੋਲ ਹੈ। ਜਿਵੇਂ ਸਾਰੀ ਰੌਸ਼ਨੀ ਸੂਰਜ ਕੋਲ ਹੈ, ਉਥੋਂ ਹੀ ਆਵੇਗੀ, ਇਸੇ ਤਰ੍ਹਾਂ ਗੁਣ ਤਾਂ ਸਾਰੇ ਹੀ ਪ੍ਰਮਾਤਮਾ ਕੋਲੋਂ ਆਉਣਗੇ।

*ਸਭ ਗੁਣ ਤੇਰੇ ਮੈ ਨਾਹੀ ਕੋਇ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ॥*

(ਜਪੁ ਜੀ ਸਾਹਿਬ)

ਹੰਕਾਰੀ ਆਪਣੇ ਹਿਰਦੇ ਦੇ ਦਵਾਰ ਬੰਦ ਕਰ ਦੇਂਦਾ ਹੈ ਸੂਰਜ ਦੀ ਰੌਸ਼ਨੀ ਵਾਸਤੇ। ਜਿਵੇਂ ਦਰਵਾਜ਼ੇ ਬੰਦ ਕਰ ਦੇਈਏ, ਬਾਰੀਆਂ ਬੰਦ ਕਰ ਦੇਈਏ, ਪਰਦੇ ਲਾ ਦੇਈਏ। ਸੂਰਜ ਦੀਆਂ ਕਿਰਨਾਂ ਅੰਦਰ ਪ੍ਰਵੇਸ਼ ਨਹੀਂ ਕਰਦੀਆਂ। ਅੰਧੇਰਾ ਹੈ, ਸੂਰਜ ਦੇ ਹੁੰਦਿਆਂ ਹੋਇਆਂ ਕਮਰੇ ਵਿਚ ਅੰਧੇਰਾ ਹੈ। ਇਹ ਗੱਲ ਵੱਖਰੀ ਹੈ ਕਿ ਹੰਕਾਰੀ, ਵਿਕਾਰੀ, ਜੀਵੇਗਾ ਤਾਂ ਸੂਰਜ ਕਰਕੇ ਹੀ। ਸੂਰਜ ਠੰਡਾ ਪੈ ਗਿਆ ਤਾਂ ਸਭ ਕੁਝ ਠੰਡਾ ਪੈ ਜਾਏਗਾ। ਵਿਕਾਰੀ ਵੀ ਜੀਵੇਗਾ ਤਾਂ ਪ੍ਰਮਾਤਮਾ ਕਰਕੇ। ਜੇਕਰ ਪ੍ਰਮਾਤਮਾ ਨਹੀਂ ਤਾਂ ਹੋ ਹੀ ਨਹੀਂ ਸਕਦਾ। ਪਰ ਪ੍ਰਮਾਤਮਾ ਦੇ ਗੁਣ ਇਸ ਦੇ ਹਿਰਦੇ ਤੱਕ ਪਹੁੰਚ ਸਕਣ, ਇਸ ਨੇ ਦਰਵਾਜ਼ੇ ਬੰਦ ਕਰ ਦਿੱਤੇ ਹਨ। ਬਸ ਇਤਨੀ ਗੱਲ ਹੈ। ਜ਼ਿੰਦਾ ਤਾਂ ਮਨੁੱਖ ਸੂਰਜ ਕਰਕੇ ਹੈ, ਪਰ ਸੂਰਜ ਦੀ ਰੌਸ਼ਨੀ ਨਾਲ ਸੰਬੰਧ ਤੋੜ ਸਕਦਾ ਹੈ। ਅੱਖਾਂ ਬੰਦ ਕੀਤੀਆਂ ਤਾਂ ਅੰਧੇਰਾ ਹੀ ਅੰਧੇਰਾ ਹੋ ਗਿਆ। ਰੌਸ਼ਨੀ ਨਹੀਂ, ਪਰ ਫਿਰ ਵੀ ਸੂਰਜ ਦੀ ਗਰਮੀ ਉਸ ਦੇ ਸਰੀਰ ਵਿਚ ਹੈ।

ਮੁਰਦੇ ਦੀ ਪਹਿਚਾਣ ਕੀ ਹੈ ? ਹੱਥ ਪੈਰ ਠੰਡੇ ਹੋ ਗਏ। ਇਹ ਤਾਂ ਮਰ ਗਿਆ। ਗਰਮੀ ਤਾਂ ਚਾਹੀਦੀ ਹੈ। ਸੂਰਜ ਕਰਕੇ ਹੀ ਤਾਂ ਸਾਰੀ ਜ਼ਿੰਦਗੀ ਹੈ-

*ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥*

(ਕੀਰਤਨ ਸੋਹਿਲਾ)

ਇਕ ਸੂਰਜ ਕਰਕੇ ਹੀ ਸਾਰਾ ਬ੍ਰਹਿਮੰਡ ਕਈ ਤਰ੍ਹਾਂ ਦੇ ਰੂਪ ਧਾਰਨ ਕਰਦਾ ਹੈ। ਸੂਰਜ ਠੰਡਾ ਪੈ ਜਾਏ ਤਾਂ ਸਭ ਕੁਝ ਠੰਡਾ ਪੈ ਜਾਏਗਾ। ਪਰ ਫਿਰ ਵੀ ਸੂਰਜ ਦੇ ਚਾਨਣੇ ਨਾਲੋਂ ਸੰਬੰਧ ਤੋੜਿਆ ਜਾ ਸਕਦਾ ਹੈ। ਅੱਖਾਂ ਬੰਦ ਕੀਤੀਆਂ ਤਾਂ ਕੋਈ ਚਾਨਣਾ ਨਹੀਂ। ਪ੍ਰਮਾਤਮਾ ਤੋਂ ਬਿਨਾਂ ਤਾਂ ਮਨਮੁਖ ਵੀ ਨਹੀਂ ਹੋ ਸਕਦਾ। ਦੁਰਾਚਾਰੀ ਵੀ ਨਹੀਂ ਹੋ ਸਕਦਾ। ਹੰਕਾਰੀ ਵੀ ਨਹੀਂ ਹੋ

ਸਕਦਾ, ਉਸੇ ਦੀ ਸ਼ਕਤੀ ਕਰਕੇ। ਪਰ ਪ੍ਰਮਾਤਮਾ ਦੇ ਗੁਣਾਂ ਨਾਲ ਉਹ ਸੰਬੰਧ ਤੋੜ ਸਕਦਾ ਹੈ। ਕਿਸ ਤਰ੍ਹਾਂ ? ਬੱਸ ਭੁਲਾ ਦੇਵੇ, ਯਾਦ ਹੀ ਨਾ ਕਰੇ। ਸਿਮਰਨ ਹੀ ਨਾ ਕਰੇ। ਚੇਤੇ ਹੀ ਨਾ ਕਰੇ। ਤਾਂ ਉਸ ਰੌਸ਼ਨੀ ਨਾਲ ਸੰਬੰਧ ਟੁੱਟ ਜਾਏਗਾ। ਗੁਣਾਂ ਵਿਚੋਂ ਸਿਰਮੌਰ ਗੁਣ ਹੈ ਨਿਰਮਾਨਤਾ, ਵਿਨਿਮਰਤਾ, ਇਸ ਨੂੰ ਮੇਰੇ ਪਾਤਿਸ਼ਾਹ ਇਕ ਸ਼ਸਤਰ ਨਾਲ ਤਸ਼ਬੀਹ ਦੇਂਦੇ ਹਨ। ਗਦਾ=ਗੁਰਜ। ਦਰਅਸਲ ਮਨੁੱਖ ਨੂੰ ਬਾਹਰਲੇ ਸ਼ਸਤਰਾਂ ਦਾ ਪਤਾ ਹੈ। ਅੰਤਰੀਵ ਸ਼ਸਤਰਾਂ ਦਾ ਨਹੀਂ। ਬਾਹਰਲੇ ਸ਼ਸਤਰ ਉਹਨਾਂ ਹੱਥਾਂ ਵਿਚ ਸ਼ੋਭਾ ਦੇਂਦੇ ਹਨ, ਜਿਨ੍ਹਾਂ ਕੋਲ ਅੰਦਰ ਦੇ ਸ਼ਸਤਰ ਹੋਣ, ਅੰਤਰੀਵ ਗੁਣ ਹੋਣ, ਨਹੀਂ ਤਾਂ ਬਾਹਰ ਦੇ ਸ਼ਸਤਰ ਅੰਤਰੀਵ ਗੁਣਾਂ ਤੋਂ ਬਿਨਾਂ ਹੋਣ ਤਾਂ ਇਹ ਚੰਗੇਜ਼ ਖ਼ਾਨ ਦੀ ਤਲਵਾਰ ਹੋਵੇਗੀ। ਹਲਾਕੂ ਦੀ ਤਲਵਾਰ ਹੋਵੇਗੀ। ਬਾਬਰ ਦੀਆਂ ਤੋਪਾਂ ਹੋਣਗੀਆਂ। ਸਵਾਇ ਸਤਿਆਨਾਸ ਤੋਂ ਹੋਰ ਕੁਝ ਵੀ ਨਹੀਂ ਕਰਨਗੇ। ਬਰਬਾਦੀ ਬਰਬਾਦੀ ਨੂੰ ਜਨਮ ਦੇਵੇਗੀ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ – ਤਲਵਾਰ ਚੁੱਕਣਾ ਮੇਰਾ ਸ਼ੌਕ ਨਹੀਂ ਹੈ। ਉੱਕਾ ਸ਼ੌਕ ਨਹੀਂ ਹੈ, ਫਿਰ ਚੁੱਕੀ ਕਿਉਂ ? ਮੈਂ ਲਾਚਾਰ ਹੋ ਕੇ ਤਲਵਾਰ ਚੁੱਕੀ ਹੈ। ਕਿਸੇ ਜ਼ਾਲਮ ਦੀ ਤਲਵਾਰ ਨੂੰ ਰੋਕਣ ਵਾਸਤੇ, ਕੋਈ ਆਪਣਾ ਰਾਜ ਪਾਟ ਬਣਾਉਣ ਵਾਸਤੇ ਨਹੀਂ। ਕਿਸੇ ਜ਼ਰ ਜ਼ਮੀਨ ਜੋਰੂ ਦੀ ਖ਼ਾਤਰ ਨਹੀਂ। ਸਿਰਫ਼ ਇਕ ਜ਼ਾਲਮ ਦੀ ਤਲਵਾਰ ਨੂੰ ਰੋਕਣ ਵਾਸਤੇ ਤਾਂਕਿ ਹੋਰ ਮਜ਼ਲੂਮਾਂ ਦੀਆਂ ਗਰਦਨਾਂ ਨਾ ਕੱਟ ਸਕੇ। ਇਹ ਤਾਂ ਮੈਂ ਮਜਬੂਰ ਹੋ ਕੇ ਚੁੱਕੀ ਹੈ। ਮੇਰੀ ਖ਼ੁਸ਼ੀ ਨਹੀਂ ਹੈ। ਮੇਰੀ ਪ੍ਰਸੰਨਤਾ ਨਹੀਂ ਹੈ। ਇਹ ਧੰਨ ਗੁਰੂ ਗੋਬਿੰਦ ਸਿੰਘ ਜੀ ਦੇ ਵਾਕ ਹਨ ਕਿ ਤਲਵਾਰ ਚੁੱਕਣਾ ਮੇਰੀ ਮਜਬੂਰੀ ਹੈ। ਪ੍ਰਭੂ ਦੇ ਵਿਚਾਰ ਵਿਚ ਜੀਵਣਾ ਮੇਰੀ ਖ਼ੁਸ਼ੀ ਹੈ। ਮੇਰਾ ਅਨੰਦ ਹੈ। ਮੇਰਾ ਖੇੜਾ ਹੈ। ਰੱਬੀ ਰਜ਼ਾ ਵਿਚ ਜੀਵਣਾ ਮੇਰਾ ਖੇੜਾ ਹੈ, ਮੇਰੀ ਖ਼ੁਸ਼ੀ ਹੈ। ਤਲਵਾਰ ਚੁੱਕਣਾ ਮੇਰੀ ਮਜਬੂਰੀ ਹੈ। ਮੇਰੀ ਖ਼ੁਸ਼ੀ ਨਹੀਂ। ਮੈਂ ਖ਼ੁਸ਼ੀ ਨਾਲ ਨਹੀਂ ਚੁੱਕੀ। ਇੰਝ ਕਹਿ ਲਉ ਕਿ ਮਨੁੱਖ ਉਹ ਹੈ ਜਗਤ ਦੇ ਵਿਚ ਜੋ ਵੰਡੇ। ਇਕ ਉਹ ਹੈ ਜਿਸਨੂੰ ਸ਼ਕਤੀ ਚਾਹੀਦੀ ਹੈ। ਬਸ ਬਾਹਰੋਂ ਸ਼ਕਤੀ ਚਾਹੀਦੀ ਹੈ। ਜਿਸ ਨੂੰ ਸ਼ਕਤੀ ਚਾਹੀਦੀ ਹੈ, ਉਸਨੂੰ ਕਹਿੰਦੇ ਹਨ ਸਾਧਕ। ਜਿਸ ਨੂੰ ਸ਼ਾਂਤੀ ਚਾਹੀਦੀ ਹੈ, ਉਸਨੂੰ ਕਹਿੰਦੇ ਹਨ ਭਗਤ। ਇਹ ਤਾਂ ਭਗਤ ਹੈ, ਗੁਰਮੁਖ ਹੈ, ਇਸਨੂੰ ਸ਼ਾਂਤੀ ਚਾਹੀਦੀ ਹੈ।

ਜਿਤਨਾ ਸਿਆਣਾ ਮਨੁੱਖ ਹੋਵੇਗਾ, ਅਨੁਭਵੀ ਮਨੁੱਖ ਹੋਵੇਗਾ, ਉਹਨੂੰ ਸ਼ਾਂਤੀ ਚਾਹੀਦੀ ਹੈ। ਜਿਤਨਾ ਮੂੜ ਬੰਦਾ ਹੋਵੇਗਾ, ਮੂਰਖ ਬੰਦਾ ਹੋਵੇਗਾ, ਉਸਨੂੰ ਸ਼ਕਤੀ ਚਾਹੀਦੀ ਹੈ। ਇਸਨੂੰ ਧਿਆਨ ਨਾਲ ਸੁਣਨਾ। ਜਿਤਨਾ ਮੂੜ ਬੰਦਾ ਹੋਵੇਗਾ, ਚਾਹੇ ਮੁਗ਼ਲ ਰਾਜਿਆਂ ਬਾਦਸ਼ਾਹਾਂ ਨੂੰ ਪੜ੍ਹ ਲਉ। ਚਾਹੇ ਪਿਛਲੇ ਸਾਰੇ ਰਜਵਾੜੇ ਦੇਖ ਲਉ। ਕਰੀਬਨ ਕਰੀਬਨ 95 ਫ਼ੀਸਦੀ ਮੂਰਖਾਂ ਦਾ ਟੋਲਾ ਹੈ, ਹੋਰ ਕੁਛ ਵੀ ਨਹੀਂ, ਸਿਰਫ਼ 5 ਫ਼ੀਸਦੀ ਛੱਡ ਕੇ। ਇਹ ਵੀ ਮੈਂ ਅਰਜ਼ ਕਰ ਦੇਵਾਂ ਕਿ ਇਹ ਗੱਲ ਵੱਖਰੀ ਹੈ, ਜਿਨ੍ਹਾਂ ਦੀ ਕੋਠੀ ਦਾਣੇ, ਤਿੰਨ੍ਹਾਂ ਦੇ ਕਮਲੇ ਵੀ ਸਿਆਣੇ। ਲੋਕੀਂ ਕਮਲਿਆਂ ਨੂੰ ਸਿਆਣਾ ਆਖੀ ਜਾਂਦੇ ਹਨ, ਕਿਉਂਕਿ ਦਾਣੇ ਹਨ ਕੋਠੀ

ਵਿਚ। ਬਸ ਗੱਲ ਇਤਨੀ ਹੈ। ਸੰਖੇਪ ਵਿਚ ਮੈਂ ਅਰਜ਼ ਕਰਦਾ ਹਾਂ ਕਿ ਜਿਤਨਾ ਮੂੜ ਮਨੁੱਖ ਹੋਵੇਗਾ, ਸਾਕਤ ਹੋਵੇਗਾ। ਸਾਕਤ ਸ਼ਕਤੀ ਦਾ ਉਪਾਸ਼ਕ ਹੈ। ਸ਼ਕਤੀ ਚਾਹੀਦੀ ਹੈ। ਜਿਤਨਾ ਸਿਆਣਾ ਮਨੁੱਖ ਹੋਵੇਗਾ, ਸ਼ਾਂਤੀ ਚਾਹੀਦੀ ਹੈ, ਸਕੂਨ ਚਾਹੀਦਾ ਹੈ। ਸਿਆਣੇ ਬੰਦੇ ਨੂੰ ਸ਼ਾਂਤੀ ਚਾਹੀਦੀ ਹੈ। ਮੂਰਖ ਬੰਦੇ ਨੂੰ ਸ਼ਕਤੀ ਚਾਹੀਦੀ ਹੈ। ਮੂਰਖ ਸਾਕਤ ਹੈ। ਸ਼ਾਂਤਮਈ ਭਗਤ ਹੈ। ਤਾਂ ਸ਼ਕਤੀ ਤੇ ਸਾਰੀ ਮੂਰਖਾਂ ਕੋਲ ਆ ਜਾਏਗੀ ਕਿਉਂਕਿ ਮੂਰਖ ਨੂੰ ਸ਼ਕਤੀ ਚਾਹੀਦੀ ਹੈ। ਸਿਆਣੇ ਨੂੰ ਸ਼ਾਂਤੀ ਚਾਹੀਦੀ ਹੈ। ਇਹਨੂੰ ਧਿਆਨ ਨਾਲ ਸੁਣਨਾ। ਸ਼ਕਤੀ ਦਾ ਪੁਜਾਰੀ ਸ਼ਕਤੀ ਦਾ ਉਪਾਸ਼ਕ, ਤਾਕਤ ਚਾਹੀਦੀ ਹੈ। ਲੋਕਾਂ ਦੇ ਸਿਰਾਂ 'ਤੇ ਬੈਠਾ ਹੈ ਅਤੇ ਸਾਰਿਆਂ ਦੇ ਸਿਰ ਮੇਰੇ ਕਦਮਾਂ ਵਿਚ ਹੋਣ, ਸ਼ਕਤੀ ਚਾਹੀਦੀ ਹੈ, ਤਾਂ ਫਿਰ ਹੋਏਗਾ ਕੀ ? ਮੂਰਖਾਂ ਕੋਲ ਸ਼ਕਤੀ ਆ ਜਾਏਗੀ। ਸਿਆਣਿਆਂ ਕੋਲ ਸ਼ਾਂਤੀ ਹੋਵੇਗੀ। ਫੇਰ ਇਹ ਮੂਰਖ ਬੰਦੇ ਸ਼ਾਂਤਮਈ ਬੰਦਿਆਂ ਨੂੰ ਤੱਤੀ ਤਵੀ 'ਤੇ ਬਿਠਾਵਨਗੇ, ਸੂਲੀ 'ਤੇ ਚਾੜ੍ਹਨਗੇ। ਬੰਦ ਬੰਦ ਕੱਟਣਗੇ। ਕਿਉਂਕਿ ਸਿਆਣਿਆਂ ਨੂੰ ਸ਼ਾਂਤੀ ਚਾਹੀਦੀ ਹੈ।

ਕੀ ਇਸ ਨੂੰ ਤੁਸੀਂ ਸਿਆਣਪ ਆਖੋਗੇ ? ਜਹਾਂਗੀਰ ਨੇ ਆਪਣੇ ਹੀ ਲੜਕੇ ਖ਼ੁਸਰੋ ਨੂੰ ਗਊ ਦੇ ਚਮੜੇ ਵਿਚ ਮੜ੍ਹਵਾ ਕੇ ਤੇ ਤੜਫਾ ਤੜਫਾ ਕੇ ਮਾਰਿਆ। ਜਹਾਂਗੀਰ ਆਪਣੇ ਬੱਚੇ 'ਤੇ ਵੀ ਤਰਸ ਨਹੀਂ ਖਾਂਦਾ। ਹੋਣਹਾਰ ਬੱਚਾ ਸੀ। ਸਿਆਣਾ ਬੱਚਾ ਸੀ। ਸਿਰਫ਼ ਉਸ ਨੇ ਇਤਨਾ ਕਿਹਾ ਕਿ ਸੀ ਅੱਬਾ ਹਜ਼ੂਰ, ਤੁਸੀਂ ਬੁੱਢੇ ਹੋ ਗਏ ਹੋ। ਰਾਜ ਪਾਟ ਜਵਾਨਾਂ ਦੇ ਹੱਥ ਵਿਚ ਹੋਣਾ ਚਾਹੀਦਾ ਹੈ, ਸਾਨੂੰ ਦਿਉ। ਤੂੰ ਇਹ ਗੁਸਤਾਖ਼ੀ ਕਿਉਂ ਕੀਤੀ ? ਤੂੰ ਵਿਦਰੋਹੀ ਹੈਂ। ਵਾਕਿਆ ਹੀ ਉਸ ਨੇ ਬਗ਼ਾਵਤ ਵੀ ਕਰ ਦਿੱਤੀ। ਬੁੱਢਾ ਪਿਉ ਸਿੰਘਾਸਨ ਨਹੀਂ ਛੱਡਦਾ। ਬੱਚਾ ਪਕੜਿਆ ਗਿਆ। ਪਰ ਇਹ ਇਲਜ਼ਾਮ ਗੁਰੂ ਅਰਜਨ ਦੇਵ ਜੀ ਦੇ ਉਪਰ ਵੀ ਲਗਾਇਆ ਕਿ ਤੂੰ ਮੇਰੇ ਬੱਚੇ ਨੂੰ ਪਨਾਹ ਦਿੱਤੀ ਹੈ। ਲੰਗਰ ਛਕਾਇਆ ਹੈ। ਦੁਆ ਕੀਤੀ ਹੈ। ਜਹਾਂਗੀਰ ਨੂੰ ਬਹਾਨਾ ਚਾਹੀਦਾ ਸੀ। ਬਹਾਨੇਬਾਜ਼ੀ ਵਿਚੋਂ ਕਾਫ਼ੀ ਸਮੇਂ ਤੋਂ ਤਲਾਸ਼ ਵੀ ਸੀ। ਤੋਜ਼ਕਿ-ਜਹਾਂਗੀਰੀ ਵਿਚ ਇਸ ਦਾ ਜ਼ਿਕਰ ਵੀ ਹੈ।

ਇਸ ਦੇਸ਼ ਨੂੰ 50 ਸਾਲ ਤੋਂ ਜਿੰਨ੍ਹਾਂ ਨੇ ਲੁਟਿਆ ਅਤੇ ਲੁੱਟ ਰਹੇ ਹਨ ਤੇ ਬੜੇ-ਬੜੇ ਕਰੋੜਾਂ ਅਰਬਾਂ ਜਿੰਨ੍ਹਾਂ 'ਤੇ ਇਲਜ਼ਾਮ ਹਨ, ਕੀ ਇਹਨਾਂ ਨੂੰ ਸਿਆਣਾ ਆਖੋਗੇ ? ਇਹ ਦੇਸ਼ ਦੇ ਸੇਵਾਦਰ ਹਨ, ਫੇਰ ਵੀ ਲੀਡਰ ਬਣੇ ਹੋਏ ਹਨ। ਦਨਦਨਾ ਰਹੇ ਹਨ। ਐਸੇ ਮੂਰਖਾਂ ਦੇ ਟੋਲੇ ਇਸ ਦੇਸ਼ ਵਿਚ ਸਿਰ ਦੇ ਉੱਤੇ ਬੈਠੇ ਹਨ, ਹੈਰਾਨਗੀ ਦੀ ਗੱਲ ਹੈ। ਹੈਰਾਨਗੀ ਹੈ ਕਿ ਸ਼ਕਤੀ ਤਾਂ ਮੂਰਖਾਂ ਕੋਲ ਆ ਜਾਏਗੀ। ਸਿਆਣਾ ਤਾਂ ਇਸਦੇ ਵਿਚ ਦਿਲਚਸਪੀ ਨਹੀਂ ਰੱਖਦਾ। ਸਿਆਣੇ ਦੀ ਇਹ ਰੁਚੀ ਨਹੀਂ ਹੁੰਦੀ। ਸਿਆਣੇ ਦੀ ਰੁਚੀ ਹੈ ਕਿ ਪ੍ਰਭੂ ਮਿਲੇ। ਪ੍ਰਮਾਤਮਾ ਦੇ ਗੁਣ ਮਿਲਣ। ਰੱਬੀ ਰੱਸ ਮਿਲੇ। ਅਨੰਦ ਮਿਲੇ, ਸਮਾਧੀ ਮਿਲੇ।

ਮਹਾਤਮਾ ਬੁੱਧ ਦਾ ਪਿਤਾ ਬੁੱਧ ਨੂੰ ਕਹਿੰਦਾ ਹੈ ਕਿ ਤੂੰ ਬੜਾ ਮੂਰਖ ਹੈਂ। ਇਤਨਾ ਵੱਡਾ ਮਹਿਲ, ਲਾਉ ਲਸ਼ਕਰ, ਫ਼ੌਜ, ਇਹ ਰੰਗ ਤਮਾਸ਼ੇ ਛੱਡ ਕੇ ਤੂੰ ਭਿਖਾਰੀ ਬਣਿਆ। ਮਹਾਤਮਾ

ਬੁੱਧ ਆਪਣੇ ਪਿਤਾ ਨੂੰ ਕਹਿੰਦੇ ਹਨ ਕਿ ਇਸ ਤਰ੍ਹਾਂ ਦੇ ਕਰੋੜਾਂ ਰਾਜ ਭਾਗ ਮੈਂ ਉਸ ਅਵਸਥਾ ਤੋਂ ਸਦਕੇ ਤੇ ਕੁਰਬਾਨ ਕਰ ਸਕਦਾ ਹਾਂ ਜੋ ਮੈਨੂੰ ਮਿਲੀ ਹੈ। ਜਿਹੜੀ ਸ਼ਾਂਤੀ ਮੈਨੂੰ ਮਿਲੀ ਹੈ। ਮੈਂ ਸਭ ਕੁਛ ਕੁਰਬਾਨ ਕਰ ਸਕਦਾ ਹਾਂ। ਇਹ ਤਾਂ ਕੁਛ ਵੀ ਨਹੀਂ, ਇਸ ਤਰ੍ਹਾਂ ਦੇ ਹਜ਼ਾਰਾਂ ਰਾਜ ਹੁੰਦੇ ਤਾਂ ਵੀ ਮੈਂ ਕੁਰਬਾਨ ਕਰ ਦੇਣੇ ਸਨ ਇਸ ਸਕੂਨ ਦੇ ਉੱਤੋਂ ਜੋ ਮੈਨੂੰ ਮਿਲਿਆ ਹੈ। ਇਸ ਸ਼ਾਂਤੀ ਉਤੋਂ ਜੋ ਮੈਨੂੰ ਮਿਲੀ ਹੈ। ਸ਼ਕਤੀ ਅਕਸਰ ਮੂਰਖਾਂ ਕੋਲ ਹੁੰਦੀ ਹੈ ਅਤੇ ਸੰਸਾਰ ਵਿਚ ਤਬਾਹੀਆਂ ਹੁੰਦੀਆਂ ਹਨ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇਕ ਯਤਨ ਕੀਤਾ। ਇਕ ਕੋਸ਼ਿਸ਼ ਕੀਤੀ ਕਿ ਘੱਟ ਤੋਂ ਘੱਟ ਸਿਆਣਾ ਬੰਦਾ ਇਤਨੀ ਤਾਂ ਜ਼ਰੂਰ ਤਲਵਾਰ ਚਲਾਏ ਅਤੇ ਆਪਣੇ ਹੱਥ ਵਿਚ ਪਕੜੇ ਕਿ ਮੂਰਖ ਦੀ ਤਲਵਾਰ ਮਜ਼ਲੂਮਾਂ ਦੀਆਂ ਗਰਦਨਾਂ ਨਾ ਕੱਟੇ। ਇਤਨਾ ਕੰਮ ਤਾਂ ਜ਼ਰੂਰ ਕਰੇ, ਨਹੀਂ ਤਾਂ ਸ਼ਾਂਤਮਈ ਲੋਕਾਂ ਦਾ ਜੀਊਣਾ ਔਖਾ ਹੋ ਜਾਏਗਾ। ਉਹ ਤਾਂ ਜੀਣ ਨਹੀਂ ਦੇਣਗੇ। ਉਹ ਤਾਂ ਤੱਤੀ ਤਵੀ 'ਤੇ ਬਿਠਾਈ ਜਾਣਗੇ। ਉਹ ਤਾਂ ਸੂਲੀਆਂ 'ਤੇ ਚਾੜ੍ਹੀ ਜਾਣਗੇ। ਜਦ ਵੀ ਇਹਨਾਂ ਮੂਰਖਾਂ ਨੂੰ ਮੌਕਾ ਮਿਲਦਾ ਹੈ, ਲਾਸ਼ਾਂ ਦੀਆਂ ਲਾਸ਼ਾਂ ਸੜਕਾਂ 'ਤੇ ਵਿਛਾ ਦੇਂਦੇ ਹਨ। ਜਦੋਂ ਇਹਨਾਂ ਮੂਰਖਾਂ ਨੂੰ ਮੌਕਾ ਮਿਲਦਾ ਹੈ, ਬਹਾਨੇ ਦੀ ਤਲਾਸ਼ ਵਿਚ ਹੁੰਦੇ ਹਨ।



ਗੁਣਾਂ ਵਿਚੋਂ ਸਿਰਮੌਰ ਹੈ ਗ਼ਰੀਬੀ, ਨਿਰਮਾਨਤਾ। ਮੈਂ ਸਾਰਿਆਂ ਦੇ ਚਰਨਾਂ ਦੀ ਧੂੜ, ਖ਼ਾਕ ਹਾਂ। ਧਾਰਮਿਕ ਮਨੁੱਖ ਹਰ ਇਕ ਦੇ ਕਦਮਾਂ ਵਿਚ ਬੈਠਣਾ ਚਾਹੁੰਦਾ ਹੈ। ਮੂਰਖ ਬੰਦਾ ਹਰ ਇਕ ਦੇ ਸਿਰ ਉੱਤੇ ਬੈਠਣਾ ਚਾਹੁੰਦਾ ਹੈ। ਸਾਕਤ ਬੰਦਾ ਹਰ ਇਕ ਦੇ ਸਿਰ ਉੱਤੇ ਬੈਠਣਾ ਚਾਹੁੰਦਾ ਹੈ। ਸਿਆਣਾ ਬੰਦਾ ਹਰ ਇਕ ਦੇ ਕਦਮਾਂ ਵਿਚ ਬੈਠਣਾ ਚਾਹੁੰਦਾ ਹੈ। ਸਿਆਣਾ ਬੰਦਾ ਕਹਿੰਦਾ ਹੈ ਕੁਝ ਵੀ ਨਹੀਂ, ਕੁਝ ਵੀ ਨਹੀਂ। ਭਾਈ ਵੀਰ ਸਿੰਘ ਜੀ ਕਹਿੰਦੇ ਹਨ-

*ਮੇਰੇ ਛੁਪੇ ਰਹਿਣ ਦੀ ਚਾਅ*

ਮੈਂ ਤਾਂ ਛੁਪ ਜਾਣਾ ਚਾਹੁੰਦਾ ਹਾਂ। ਮਿਟ ਜਾਣਾ ਚਾਹੁੰਦਾ ਹਾਂ। ਮੂਰਖ ਕਹਿੰਦਾ ਹੈ, ਮੈਨੂੰ ਨੌਂ ਖੰਡ ਜਾਨਣ। ਹਰ ਇਕ ਦੀ ਜ਼ਬਾਨ 'ਤੇ ਮੇਰੀ ਚਰਚਾ ਹੋਵੇ। ਹਰ ਇਕ ਦੇ ਸਿਰ ਦੇ ਉੱਤੇ ਮੈਂ ਬੈਠਣਾ ਹੈ। ਹਰ ਇਕ ਮੈਨੂੰ ਜਾਨਣ। ਲੇਕਿਨ ਧਾਰਮਿਕ ਬੰਦਾ ਕਹਿੰਦਾ ਹੈ, ਕੋਈ ਵੀ ਨਾ ਜਾਣੇ, ਪਰ ਘੱਟ ਤੋਂ ਘੱਟ ਮੈਂ ਪ੍ਰਮਾਤਮਾ ਨੂੰ ਜਾਣਾ ਤੇ ਪ੍ਰਮਾਤਮਾ ਮੈਨੂੰ ਜਾਣੇ। ਉਹਦੀ ਇਹ ਇੱਛਾ ਹੈ-

*ਮੇਰੇ ਛੁਪੇ ਰਹਿਣ ਦੀ ਚਾਅ*

ਉਹ ਤਾਂ ਛੁੱਪ ਜਾਣਾ ਚਾਹੁੰਦਾ ਹੈ। ਮਿੱਟ ਜਾਣਾ ਚਾਹੁੰਦਾ ਹੈ। ਨਿਰਮਾਣਤਾ ਗੁਣਾਂ ਵਿਚੋਂ ਸਿਰਮੌਰ ਗੁਣ ਹੈ। ਮੇਰੇ ਪਾਤਿਸ਼ਾਹ ਕਹਿੰਦੇ ਹਨ - ਇਹ ਗ਼ਰੀਬੀ ਸਾਡੀ ਗਦਾ ਹੈ।

*ਗਰੀਬੀ ਗਦਾ ਹਮਾਰੀ॥*

ਖੰਨਾ ਸਗਲ ਰੇਨੁ ਛਾਰੀ॥

ਸਾਡੇ ਕੋਲ ਖੰਡਾ ਵੀ ਹੈ, ਜੋ ਸਾਰਿਆਂ ਦੇ ਚਰਨਾਂ ਦੀ ਧੂੜ ਬਣ ਗਿਆ। ਧੰਨ ਗੁਰੂ ਨਾਨਕ ਦੇਵ ਜੀ ਦਾ ਇਕ ਵਾਕ ਯਾਦ ਆਇਆ, ਕਹਾਂ ਤੇ ਮੈਂ ਅੱਗੇ ਚਲਾਂ। ਸਾਹਿਬ ਕਹਿੰਦੇ ਹਨ-

ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥

(ਅੰਗ ੭੨੧)

ਪਹਿਲੇ ਪਾਤਿਸ਼ਾਹ ਜੀ ਦਾ ਵਾਕ ਹੈ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਮੈਂ ਹੇ ਪ੍ਰਭੂ ! ਇਤਨਾ ਖ਼ੁਸ਼ਕਿਸਮਤ ਨਹੀਂ ਹਾਂ, ਬਦਬਖ਼ਤ ਹਾਂ। ਚੰਗੀ ਕਿਸਮਤ ਵਾਲਾ ਨਹੀਂ ਹਾਂ।

ਬਦਬਖਤ ਹਮ ਚੁ ਬਖੀਲ ਗਾਫਿਲ

ਬਖੀਲ ਕਹਿੰਦੇ ਹਨ ਚੁਗ਼ਲਖ਼ੋਰ ਨੂੰ। ਕਿਸੇ ਦੀ ਚੁਗ਼ਲੀ ਕਰ ਕੇ ਬਣਦਾ ਹੋਇਆ ਕੰਮ ਵਿਗਾੜਨਾ।

ਬਦਬਖਤ ਹਮ ਚੁ ਬਖੀਲ ਗਾਫਿਲ



ਗਾਫਲ ਕਹਿੰਦੇ ਹਨ ਅਚੇਤ ਨੂੰ। ਅਚੇਤ ਵੀ ਹਾਂ। ਅਰਥ ਕਰਨ ਲੱਗਿਆਂ ਵੀ ਆਤਮਾ ਕੰਬਦੀ ਹੈ।

ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ

ਨਜ਼ਰਾਂ ਵੀ ਕੋਈ ਨਹੀਂ, ਅੱਖਾਂ ਵਿਚ ਜੋਤ ਵੀ ਕੋਈ ਨਹੀਂ। ਸੱਚ ਵੇਖ ਸਕਾਂ, ਨਜ਼ਰਾਂ ਵੀ ਕੋਈ ਨਹੀਂ।

ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥

ਮੂੰਹ ਫੱਟ ਹਾਂ। ਜੋ ਆਇਆ ਮੂੰਹ ਵਿਚੋਂ ਕਹਿ ਦੇਣਾ। ਜ਼ਬਾਨ 'ਤੇ ਕਾਬੂ ਵੀ ਨਹੀਂ। ਜ਼ਬਾਨ 'ਤੇ ਕੰਟਰੋਲ ਵੀ ਨਹੀਂ।

ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥

(ਅੰਗ ੭੨੧)

ਪਰ ਇਕ ਆਸ਼ਾ ਰੱਖੀ ਬੈਠਾ ਹਾਂ ਕਿ ਹੇ ਪ੍ਰਭੂ ! ਮੇਹਰ ਕਰ, ਜੋ ਤੇਰੇ ਰਸਤੇ 'ਤੇ ਚੱਲ ਰਹੇ ਹਨ, ਜੋ ਤੇਰੇ ਮਾਰਗ 'ਤੇ ਚਲਦੇ ਹਨ, ਜੋ ਤੇਰੇ ਚਾਕਰ ਹਨ, ਉਹਨਾਂ ਦੇ ਪੈਰਾਂ ਦੀ ਖ਼ਾਕ ਬਣਾ ਦੇ। ਸ਼ਾਇਦ ਉਹਨਾਂ ਦੇ ਕਦਮਾਂ ਦਾ ਸਦਕਾ ਮੈਂ ਵੀ ਪਹੁੰਚ ਜਾਵਾਂ ਤੇਰੇ ਦਰ 'ਤੇ। ਐਨੀ ਨਿਮਰਤਾ। ਧਾਰਮਿਕ ਮਨੁੱਖ ਕਦਮਾਂ ਵਿਚ ਬੈਠ ਕੇ ਖ਼ੁਸ਼ ਹੈ। ਮੂਰਖ ਬੰਦਾ ਸਿਰਾਂ 'ਤੇ ਬੈਠ ਕੇ ਖ਼ੁਸ਼ ਹੈ। ਜਦ ਵੀ ਕੋਈ ਕਿਸੇ ਦੇ ਸਿਰ 'ਤੇ ਬੈਠਣ ਦੀ ਕੋਸ਼ਿਸ਼ ਕਰੇ ਅਤੇ ਆਪਣੇ ਆਪ ਨੂੰ

ਜਨਾਣ ਦੀ ਕੋਸ਼ਿਸ਼ ਕਰੇ ਤਾਂ ਸਮਝ ਲੈਣਾ ਕਿ ਮੂਰਖਾਂ ਸਿਰ ਮੂਰਖ ਹੈ। ਇਹ ਮਾੜਾ ਮੋਟਾ ਮੂਰਖ ਨਹੀਂ, ਬਹੁਤ ਵੱਡਾ ਮੂਰਖ ਹੈ। ਸਾਹਿਬ ਕਹਿੰਦੇ ਹਨ ਕਿ ਸਾਰਿਆਂ ਦੇ ਚਰਨਾਂ ਦੀ ਜੋ ਖ਼ਾਕ ਬਣ ਗਏ ਹਾਂ। ਇਹ ਸਾਡੇ ਕੋਲ ਖੰਡਾ ਹੈ।

*ਇਸੁ ਆਗੈ ਕੋ ਨ ਟਿਕੈ ਵੇਕਾਰੀ॥*

ਕਿਸੇ ਵੀ ਤਰ੍ਹਾਂ ਦਾ ਵੇਕਾਰ ਇਸ ਗਦਾ ਦੇ ਅੱਗੇ, ਇਸ ਖੰਡੇ ਦੇ ਅੱਗੇ ਟਿੱਕਦਾ ਨਹੀਂ। ਨਾ ਵਾਸ਼ਨਾ ਟਿੱਕਦੀ ਹੈ, ਨਾ ਲੋਭ ਟਿੱਕਦਾ ਹੈ, ਨਾ ਹੰਕਾਰ ਟਿੱਕਦਾ ਹੈ, ਨਾ ਮੋਹ ਟਿੱਕਦਾ ਹੈ। ਨਾ ਈਰਖਾ ਟਿੱਕਦੀ ਹੈ। ਇਹ ਐਸੇ ਹਥਿਆਰ ਹਨ ਕਿ ਕੋਈ ਵੀ ਵੇਕਾਰ ਇਹਨਾਂ ਦੇ ਅੱਗੇ ਟਿੱਕ ਨਹੀਂ ਸਕਦਾ। ਇਹਨਾਂ ਦਾ ਮੁਕਾਬਲਾ ਨਹੀਂ ਕਰ ਸਕਦਾ। ਇਹ ਸਾਰੇ ਵਿਕਾਰਾਂ 'ਤੇ ਹਾਵੀ ਹਨ।

*ਗੁਰ ਪੂਰੇ ਏਹ ਗਲ ਸਾਰੀ॥੧॥*

ਗਾਇਨ ਕੀਤਾ, ਪ੍ਰਭੂ ਦੇ ਗੁਣਾਂ ਦਾ ਉਚਾਰਣ ਕੀਤਾ

*ਹਰਿ ਹਰਿ ਨਾਮ ਸੰਤਨ ਕੀ ਓਟਾ॥*

ਸੰਤਾਂ ਦੀ ਓਟ, ਸੰਤਾਂ ਦਾ ਆਸਰਾ ਹਰੀ ਦਾ ਨਾਮ ਹੀ ਹੈ।

*ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ॥ ੧ ॥ ਰਹਾਉ॥*

ਜੋ ਵੀ ਸਿਮਰੇਗਾ, ਉਸ ਦੀ ਗਤੀ ਹੋਵੇਗੀ ਅਤੇ ਉਸ ਦੇ ਸਾਰੇ ਕਸ਼ਟ ਦੂਰ ਹੋ ਜਾਣਗੇ।

*ਸੰਤ ਸੰਗਿ ਜਸੁ ਗਾਇਆ॥*

ਸੰਤਾਂ ਨਾਲ ਮਿਲ ਕੇ ਹਰੀ ਦਾ ਜਸ ਗਾਉ।

*ਇਹੁ ਪੂਰਨ ਹਰਿ ਧਨੁ ਪਾਇਆ॥*

ਇਹ ਪੂਰਨ ਮੁਕੰਮਲ ਜੋ ਧਨ ਹੈ, ਪ੍ਰਮਾਤਮਾ ਦੇ ਗੁਣਾਂ ਦੀ ਉਸ ਨੂੰ ਪ੍ਰਾਪਤੀ ਹੋ ਗਈ। ਉਹ ਸਾਡੀ ਝੋਲੀ ਵਿਚ ਆਣ ਪਿਆ।

*ਕਹੁ ਨਾਨਕ ਆਪੁ ਮਿਟਾਇਆ॥*
*ਸਭੁ ਪਾਰਬ੍ਰਹਮੁ ਨਦਰੀ ਆਇਆ॥ ੨ ॥*

ਪਰੀਪੂਰਨ ਪ੍ਰਮਾਤਮਾ ਨੇ ਆਪ ਬਖ਼ਸ਼ਿਸ਼ ਕਰਕੇ ਇਹਨਾਂ ਗੁਣਾਂ ਦੀ ਪ੍ਰਾਪਤੀ ਕੀਤੀ ਹੈ। ਇਹ ਅਵਸਥਾ ਬਣਾਈ ਹੈ। ਆਪ ਬਖ਼ਸ਼ਿਸ਼ ਕੀਤੀ ਹੈ। ਪਰ ਇਸ ਤਰ੍ਹਾਂ ਹਰੀ ਨੂੰ ਮਿਲ ਕੇ ਆਪਣਾ ਆਪ ਮਿਟਾ ਦਿੱਤਾ ਹੈ। ਆਪਣੇ ਆਪ ਨੂੰ ਗਵਾਹ ਦਿੱਤਾ ਹੈ। ਭਾਵ ਨਿਰਮਾਨਤਾ ਧਾਰਨ ਕਰਕੇ ਪ੍ਰਭੂ ਦੀ ਪ੍ਰਾਪਤੀ ਹੋ ਗਈ। ਰੱਬੀ ਗੁਣਾਂ ਦੀ ਪ੍ਰਾਪਤੀ ਹੋ ਗਈ। ਸਾਰੀਆਂ ਨਦੀਆਂ ਸਾਗਰ ਦੀ ਤਰਫ਼ ਜਾਂਦੀਆਂ ਹਨ। ਸਾਗਰ ਨਿਰਮਾਣ ਵਿਚ ਹੈ। ਹਿਰਦੇ ਦੇ ਵਿਚ ਨਿਰਮਾਨਤਾ ਆ ਗਈ। ਸਾਰੀਆਂ ਹੀ ਪ੍ਰਮਾਤਮਾ ਦੀਆਂ ਬਰਕਤਾਂ ਚਾਰੋਂ ਪਾਸੇ ਤੋਂ ਹਿਰਦੇ ਵਿਚ ਆਉਣੀਆਂ

ਸ਼ੁਰੂ ਹੋ ਜਾਂਦੀਆਂ ਹਨ। ਇਕ ਇਕ ਗੁਣ ਵਿਚ ਪਤਾ ਨਹੀਂ ਕਿੰਨੀਆਂ ਬਰਕਤਾਂ ਹਨ ਅਤੇ ਕਿਤਨੇ ਗੁਣਾਂ ਦੀਆਂ ਨਦੀਆਂ ਉਸ ਹਿਰਦੇ ਦੇ ਤਰਫ਼ ਚੱਲ ਪੈਂਦੀਆਂ ਹਨ। ਜਿਸ ਹਿਰਦੇ ਵਿਚ ਨਿਰਮਾਨਤਾ ਆ ਜਾਂਦੀ ਹੈ, ਗ਼ਰੀਬੀ ਆ ਜਾਂਦੀ ਹੈ। ਸਤਿਗੁਰੂ ਰਹਿਮਤ ਕਰਨ, ਇਹ ਗੁਣ ਸਾਡੇ ਹਿਰਦੇ ਵਿਚ ਵੱਸਣ ਅਤੇ ਧੰਨ ਗੁਰੂ ਰਾਮਦਾਸ ਜੀ ਦਾ ਗੁਰਪੁਰਬ ਮਨਾਇਆ ਸਫਲ ਹੋਵੇ। ਏਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ। ਭੁੱਲਾਂ ਚੁੱਕਾਂ ਦੀ ਖਿਮਾਂ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

